ਭਾਈ ਰਾਮ ਸਿੰਘ ਜੀ ਤਹਾਂ ਸੇ ਵਿਦਾ ਹੂਏ ਜਾਨ ਕਰਿ। ਸਰਬ ਸੰਤ ਮਹੰਤ, ਨਗਰ ਕੇ
ਨਰ ਨਾਰੀ ਆਗੇ ਦੂਰ ਤੱਕ ਪੌਂਚਾਵਤੇ ਭਏ, ਭੇਟਾ ਦੇਤੇ ਕਰਿ, ਤਬ ਸ੍ਰੀ ਭਾਈ ਜੀ ਕੋ ਮਲਕੋਵਾਲ
ਮੇ ਭਾਈ ਗੁਰਦਾਸ ਜੀ ਲੈ ਜਾਵਤੇ ਭਏ ਸੰਤਾਂ ਸਹਤ। ਜਿਨਕੇ ਚੇਲੇ ਭਾਈ ਸੋਮਾ ਰਾਮ ਜੀ
ਸੋ ਪ੍ਰੇਮ ਭਾਵ ਕਰਤ ਭਏ, ਪੁਨਾ ਤਹਾਂ ਏਕ ਦਿਨ ਕਾ ਜਗਿਆਸੀ ਚਿਰੰਕਾਲ ਕਾ ਵਿਛੜਿਆ
ਹੋਇਆ ਸੋ ਭੀ ਆਇ ਮਿਲਤਾ ਭਯਾ। ਸੋ ਐਸੇ ਹੀ ਕੋਈ ਕਾਲ ਨਿਵਾਸ ਕਰ ਪੁਨਾ ਸ੍ਰੀ ਭਾਈ
ਜੀ ਸਾਰੇ ਮਾਂਜਰੀ ਆਵਤੇ ਭਏ। ਸ੍ਰੀ ਦਰਬਾਰ ਸਾਹਿਬ ਜੀ ਸ੍ਰੀ ਭਾਈ ਸੀਨੇ ਸਾਹਿਬ ਜੀ
ਕੇ ਸਮਤਕ ਟੇਕਤ ਭਏ ਪ੍ਰਸਾਦਿ ਭੇਟਾ ਧਰ ਕਰ ਸ੍ਰੀ ਭਾਈ ਸੀਨੇ ਜੀ ਤ੍ਰਿਲੋਕੀ ਤਾਰਨ ਕਾਰਨ
ਜਿਨ ਕਾ ਅਵਤਾਰ ਹੂਆ ਹੈ, ਤਾਂ ਤੇ ਧੰਨ ਭਾਈ ਸੀਨੇ ਜੀ ਸਾਹਿਬ। ਭਾਈ ਨਿਧਾਨ ਸਿੰਘ
ਆਦਿਕ ਸਤਿਸੰਗੀ ਬਹੁਤ ਸੇਵਾ ਕਰਤੇ ਭਏ, ਹਰਿ ਜਨ ਕੀ। ਫੇਰ ਕੇਰ ਸਾਹਿਬ ਆਵਤੇ
ਭਏ, ਸ੍ਰੀ ਸੰਤ ਜੀ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਉਤ੍ਰਾਰਧੇ ਸ੍ਰੀਬੇ ਸੰਤ ਪ੍ਰਸੰਗ ਬਰਨੰਨ ਚੌਦਸਮੋ
ਹੁਲਾਸ:। ੧੪ । ਤਾਂ ਏਕ ਸਾਧ ਕਹਤ ਭਯਾ: ਜੀ, ਇਥੇ ਸ੍ਰੀ ਗੁਰੂ
ਨਾਨਕ ਜੀ ਕੈਸੇ ਆਏ ਹੈ, ਸੋ ਕ੍ਰਿਪਾ ਕਰ ਕਹੋ ਜੀ ਜਿਸ ਤੇ ਇਹੁ ਕਥਾ ਕਿਸੀ ਗ੍ਰੰਥ
ਨਾਨਕ ਪ੍ਰਕਾਸ਼ ਆਦਿਕ ਵਿਖੇ ਭੀ ਨਹੀਂ ਸੁਨੀ। ਤਾਂ ਸ੍ਰੀ ਭਾਈ ਜੀ ਕਹਤ ਭਏ: ਹੇ
ਭਾਈ ਗੁਰ ਪ੍ਰੇਮਸੁਵਰ ਜੋ ਅਨੰਤ ਹੈ ਤੇ ਉਨ ਕੇ ਗੁਣ ਚਰਿਤ੍ਰ ਭੀ ਅਨੰਤ ਹੈਂ। ਤੇ ਗੁਨਾ ਕੇ
ਕਹਿਨ ਸੁਨਣ ਵਾਰੇ ਭੀ ਅਨੰਤ ਹੈ। ਜੈਸੇ ਅਖੋ ਆਪਣੀ ਭਾਸ਼ ਮੇ ਜੈਸੀ ਸੁਧੀ ਹੈ ਬੁਧ ਮਤ
ਕੋ ਤਥਾ ਵਰਨਨ ਕਰਤੇ ਹੈ ਆਪਨੇ ਕਲਿਆਨ ਲੀਏ ਤੇ ਸਰਬਥਾ ਸ੍ਰੀ ਗੁਰੂ ਪ੍ਰਮੇਸਰ ਹੈ।
ਸੁਨ ਪੜ ਕੇ ਕਲਯਾਨ ਇਸ ਨੇ ਆਪਣਾ ਕਰ ਲੈਣਾ ਹੈ, ਐਸਾ ਵਿਸ਼ਵਾਸ ਕਰਕੇ। ਤਾਂ ਤੇ
ਇਹ ਕਥਾ ਸੁਣੋ ਜੋ ਸ੍ਰਵਣਾ ਕੇ ਸੁਖਦਾਈ ਹੈ। ਜਿਸ ਕਾਲ ਮੇ ਸ੍ਰੀ ਗੁਰੂ ਨਾਨਕ ਸਾਹਿਬ
ਕਾਬਲ ਕੋ ਚਰਕੇ ਆਏ ਹੈਂ ਵਲੀ ਕੰਧਾਰੀ ਕੇ ਨਿਕਟਿ ਤੋ ਜਿਸ ਨੇ ਕੋਪ ਕਰ ਪਾਸਾਰ ਫੈਂਕਿਆ
ਹੈ। ਗੁਰੂ ਨਾਨਕ ਜੀ ਉਪਰ ਮਰਦਾਨੇ ਕੇ ਜਲ ਮੰਗਾਣੇ ਸੇ। ਤਿਸ ਕਾਲ ਮੇ ਗਿਰਧਾਰੀ,
ਸੋ ਗੁਰੂ ਨਾਨਕ ਜੀ ਹੈ ਜੋ ਗਿਰ ਕੋ ਧਾਰ ਲੇਤੇ ਭਏ, ਲੀਆ ਸਾਤ੍ਰ ਜੀ। ਤਬ ਵਲੀ ਕੰਧਾਰੀ
ਗੁਰੂ ਨਾਨਕ ਜੀ ਕੇ ਚਰਨਾਂ ਤੇ ਆਇ ਗਿਰਿਆ ਅਰ ਭੂਲ ਖਿਮਾ ਕਰਵਾਈ। ਤਾਂ ਸ੍ਰੀ
ਗੁਰੂ ਨਾਨਕ ਜੀ ਬਚਨ ਕਹਤ ਭਏ ਹੇ ਵੈਲੀ ਇਸ ਤਪਸਿਆ ਤੇ ਐਸੀ ਫਕੀਰੀ ਨਾਲੋਂ
ਗ੍ਰਿਸਤ ਚੰਗਾ ਹੈ। ਜਿਥੇ ਆਇਆ ਅਭਿਆਗਤ ਵਰਤਾਵੈ ਅੰਨ ਜਲ ਕਰ। ਜਨਾਂ ਕੀ
ਪੈਜ ਰਾਖਨ ਕੋ ਪਰਮ ਨਿਸਾਨਾ ਦਿਖਾਇ ਦੀਆ ਤੇ ਦੁਸ਼ਟ ਦੋਖੀਆਂ ਦੇ ਮੂੰਹ ਕਾਲੇ ਕਰਨ
ਕਉ ਸੋਤ ਧੀਰਾ ਧਾਰ ਪਾਂਚ ਆਂਗਲੀਆਂ ਕੇ ਅਸਥਾਨ ਚਲਾਇ ਦੀਆਂ, ਤਾਂ ਤੇ ਤਿਸ ਕਾ ਨਾਮ
ਪੰਜਾ ਸਾਹਿਬ ਭਇਆ। ਜਿਸ ਕੇ ਸੀਤ ਸੇ ਅਖੰਡ ਸੀਤਾ ਜਲ ਧਾਰਾ ਕਾ ਪ੍ਰਵਾਹ
ਚਲਤਾ ਹੈ। ਐਸੇ ਪੰਜ ਦਾਸੋ ਕੀ ਸਵਾਰ ਕਰ ਪੁਨਾ ਪੁਨਾ ਇਸ ਅਸਥਾਨ ਮੇ ਆਇ ਕੇ
ਪ੍ਰਗਟਿ ਭਏ। ਏਕ ਪੂਰਾ ਸੰਸਾਰ ਮਿਤ੍ਰਕਾ ਕਾ ਰਿਛ ਹੋਤਾ ਸਾ ਤੇ ਪਾਸ ਖੇਤ੍ਰ ਜੋ ਬਾਜਰੇ ਦਾ।

ਤਾਂ ਸ੍ਰੀ ਗੁਰੂ ਨਾਨਕ ਜੀ ਟਿਲੇ ਉਤੇ ਪਾ ਬੈਠ ਕੇ ਖੇਤ੍ਰ ਮੈ ਲੈਨੇ ਪਰ ਪਿੰਗਲਾ ਕੋਊ ਪੁਰਸ਼
ਦੇਖਿਆ। ਤਿਸ ਕਉ ਬੁਲਾਏ ਕਰ ਸ੍ਰੀ ਗੁਰੂ ਨਾਨਕ ਸੁਆਮੀ ਬਚਨ ਕਰਤ ਭਏ। ਜੋ
ਹੇ ਭਾਈ, ਇਹ ਜਲ-ਪਾਤ੍ਰ ਜਲ ਕਰ ਪੂਰਨ ਕਰ ਲਿਆਉ, ਇਨ ਸੀਤਲ ਕੇ। ਸੋ ਕਹਤ
ਭਯਾ: ਜੀ, ਮੈ ਪਿੰਗਲਾ ਹਾਂ ਕੈਸੇ ਲਿਆਉ ਭਰ ਕਰ, ਪਾਵੈ ਨਿਠਾ। ਸਾਹਿਬ ਬਚਨ ਕਰਤ ਭਏ:
ਸਤਨਾਮ ਕਹਿ ਕਰ ਤੂੰ ਉਠਕਰ ਆਉ। ਸੋ ਸ੍ਰੀ ਵਾਹਿਗੁਰੂ ਨਾਮ ਕਹ ਕਰ ਜਬ ਉਠਨ ਲਾਗਾ
ਤਬ ਪਾਵ ਪ੍ਰਗਟਿ ਹੋ ਆਏ ਤਤ ਕਾਲ ਹੀ। ਜੈਸੇ ਅਸਾਧੋ ਕੇ ਸੁਭ ਸਾਧਨ ਪ੍ਰਗਟ ਹੋਆਵੇ
ਤਿਵੇ ਸੋ ਸੀਤ ਸੰਗ ਕੈ ਪ੍ਰਤਾਪ ਤੇ। ਤਬ ਸੋ ਨਗਰ ਤਰਫ ਦੌੜ ਆਇਆ ਜਲ-ਪਾਤ੍ਰ ਲੇਕਰ।
ਤਬ ਲੋਕ ਦੇਖ ਕਰ ਵਿਸਮਾਦਿ ਭਏ, ਪੁਨਾ ਪੂਛਿਆ। ਹੇ ਭਾਈ, ਪਾਵ ਪਦਮ ਤੈ ਕੈਸੇ ਪਾਏ,
ਸੋ ਕਹੋ। ਤਬ ਸੋ ਕਹਤ ਭਯਾ: ਸ੍ਰੀ ਗੁਰੂ ਨਾਨਕ ਜੀ ਕੀ ਕ੍ਰਿਪਾ ਤੇ ਪਾਏ। ਪੁਨਾ ਇਹ
ਪਾਤ੍ਰ ਦੇ ਕਰ ਮੁਝੇ ਜਲ ਲੇਨੇ ਭੇਜਿਆ ਹੈ ਸੋ ਮੈ ਚਲਾ ਹਾਂ। ਤਬ ਸੁਣ ਕਰ ਲੋਕ
ਧਾਏ ਤੇ ਸੋ ਜਲ ਪੂਰਨ ਕਰ ਪਾਤ੍ਰ ਭੀ ਲਿਆਇਆ। ਤਬ ਕਿਆ ਦੇਖੈ ਜੋ ਗੁਰੂ ਨਾਨਕ ਜੀ
ਗੁਪਤ ਹੂਏ। ਕੇਤ ਅਲਪਾਤ ਸੀਤ ਹੋਏ ਹੈਂ, ਤਿਨ ਕੋ ਸੁਪਨ ਮੈ ਮਹਾਤਮ ਦਿਖਾਇ ਕਰ
ਇਹ ਇਸਥਾਨ ਪੁਨਾ ਪ੍ਰਗਟਿ ਕੀਆ। ਸ੍ਰੀ ਗੁਰੂ ਨਾਨਕ ਸੁਆਮੀ ਜੀ ਜੀਆਂ ਕੇ ਸੁਖ ਵਾਸਤੇ
ਜੋ ਏਹਾਂ ਅਨੰਤ ਲੋਕ ਸੁਖ ਪਾਵਤੇ ਹੈ। ਸੇਵਾ ਹੋਤਾ ਹੈ, ਕਥਾ ਕੀਰਤਨ ਸਤਿਸੰਗ ਜਹਾਂ ਬਣ
ਰਿਹਾ ਹੈ ਐਸੇ ਇਹ ਕਥਾ ਹੈ। ਪੁਨਾ ਹੋਰ ਭੀ ਸ੍ਰੀ ਗੁਰੂ ਨਾਨਕ ਜੀ ਕੀਆਂ ਅਨੇਕ ਪ੍ਰਕਾਰ ਕੀਆਂ
ਕਥਾ ਹੈਂ। ਸਿਖ ਬਾਚਨਾ। ਹੇ ਗੁਰੋ ਕ੍ਰਿਪਾ ਕਰੋ ਉਹ ਕਥਾ ਭੀ ਮੁਝੇ ਸੁਣਾਵੋ ਜੀ ਜੋ
ਸਤਿਗੁਰਾਂ ਦੀ ਕਥਾ ਅੰਮ੍ਰਿਤ ਰੂਪ ਹੈ ਤਨ ਮਨ ਕਉ ਪਵਿਤ੍ਰ ਕਰਨ ਹਾਰੀ ਹੈ ਤੇ ਕਲੀ ਕੇ
ਕਲੇਸ਼ ਕੇ ਨਾਸ ਕਰਨ ਹਾਰੀ ਹੈ। ਗੁਰੋਵਾਚ। ਸੁਨੋ ਹੇ ਸਿਖ ਸੋ ਮਤਵਾਲੇ ਸੋ
ਐਸੀ ਹੈ ਗੁਰ ਕਥਾ ਜੋ ਕਥਨ ਸੁਣਨ ਵਾਲਿਆਂ ਨੂੰ ਪਰਮ ਸੁਖਦਾਤੀ ਹੈ। ਏਕ ਸਿਖ ਸੀ,
ਸਿਰਦਾਰ ਕਰ ਸੋ ਨਿਤ ਉਠਿਆਂ, ਅੰਦਰ ਬੋਲ ਤੇ ਸ੍ਰੀ ਜਪ ਜੀ ਕੈ ਲਗਾ ਪਾਠ ਕਰਵੈ
ਅੰਨ ਜਲ ਤ੍ਰਿਆਗ ਕਰ। ਤਾਂ ਸ੍ਰੀ ਗੁਰੂ ਨਾਨਕ ਜੀ ਪ੍ਰਗਟਿ ਤਿਸ ਕੋ ਦਰਸਨ ਦੇਤੇ ਭਏ।
।੧। ਏਕ ਸਮੇ ਮੁਲਤਾਨ ਕੀ ਧਰਤੀ ਤੇ ਦੂਰ ਜਾਵ ਦੇਸ ਮੈ ਸ੍ਰੀ ਗੁਰਦੇਵ ਜੀ ਚਲੇ
ਜਾਤੇ ਹੈਂ। ਸ੍ਰੀ ਭਾਈ ਬਾਲਾ ਜੀ ਸਹਤ ਤੇ ਮਰਦਾਨੇ ਸਹਤ ਤਾਂ ਭਾਈ ਮਰਦਾਨਾ ਕਹਤ ਭਏ:
ਮਾਤਾ ਪਿਤਾ ਸਰੂਪ ਸਤਿ ਗੁਰੂ ਸੁਆਮੀ ਜੀ, ਮੇਰੇ ਤਾਂਈ ਖੁਧਿਆ ਵਿਆਪੀ ਹੈ ਅਧਕ, ਹੁਣ ਕੌਨ
ਉਪਾਇ ਹੋਣਾ ਹੈ। ਜਾਂ ਤੇ ਇਸ ਨਿਰਜਨ ਬਨ ਮੈ ਮੈਨੂੰ ਤਾਂ ਫਲ ਫੂਲ ਕੋਈ
ਦਿਸਟ ਨਹੀਂ ਆਵਤਾ। ਹੇ ਨਾਥ, ਕੋਈ ਜਤਨ ਕਹੋ। ਮੇਰੇ ਪ੍ਰਾਣਾ ਕੀ ਰਖਿਆ ਹੋਏ।
ਜਿਸ ਤੇ ਆਪ ਸਮਰਥ ਗੁਰੂ ਭਗਵਾਨ ਹੋ। ਇਤਨੇ ਨੂੰ ਏਕ ਸੀਹ ਕਾ ਬ੍ਰਿਛ ਨਿਕਟਿ
ਆਇ ਗਿਆ, ਸੰਗਤੀ ਸਹਤ ਫਲੀਆਂ ਕੇ ਗੁਛੇ ਜਿਸ ਕੇ ਲਟਕਤ ਅਰ ਪ੍ਰਿਥਮੀ ਪਰ ਪਟਕਤ ਹੈ
ਤਬ ਕ੍ਰਿਪਾ ਨਾਥ, ਕ੍ਰਿਪਾ ਕਰ ਕ੍ਰਿਪਾ ਕਟਾਖ ਕੇਰ, ਸੀਹ ਓਹ ਦੇਖਿਆ, ਗੁਰੂ ਨੇਤਰ ਕਰ ਮੋ

ਤਿਸ ਪਨੀਰਹੁ ਤੀਆਂ ਕਲੀਆਂ ਮਿਸ਼੍ਰੀ ਕੇ ਗੁੜੇ ਹੋ ਜਾਂਤੇ ਭਏ। ਤਾਂ ਆਪ ਹਸ ਕਰ, ਭਾਈ ਮਰਦਾਨੇ ਪ੍ਰਤੀ ਬਾਰਤਾ ਸਾਖਤੇ ਭਏ, ਜੋ ਹੇ ਭਾਈ ਮਰਦਾਨਾ ਜੀ, ਇਹ ਮਿਸ਼੍ਰੀ ਮਨ ਭਾਵਤੀ ਤੁਸੀ ਖਾਵੋ। ਸੋ ਖਾਇ ਕਰ ਪ੍ਰਸੰਨ ਭਏ ਭਾਈ ਬਾਲਾ ਭੀ ਪੁਨਾ ਆਪ ਭੀ ਆਗੇ ਚਲੇ। ਅਰ ਤੇ ਉਦਿਆਨਿ ਸੰਤੋਂ ਕਾ ਬੜਾ ਅਸਥਾਨ ਹੈ, ਜੀਵ ਸਾਹਿਬ ਪਾਸ। ਤਾਸ ਮੈ ਹੁਣ ਭੀ ਤਿਸ ਜੰਡ ਮੈ ਮਿਸ਼੍ਰੀ ਲਗਤੀ ਹੈ, ਕਲੀਆਂ ਰੂਪ ਹੋਇ ਕਰ, ਹੇ ਸਾਧਾ। ਐਸੇ ਸ੍ਰੀ ਗੁਰੂ ਨਾਨਕ ਦੇਵ ਜੀ ਸਰਬ ਸਕਤਿ ਰੂਪ ਹੂਏ ਹੈ। ਹੋਰ ਕਥਾ। ਮਕੇ ਤੇ ਪਰ੍ਹੇ ਦਸ ਹਜਾਰ ਕੋਸ ਪ੍ਰਮਾਣ ਕੋਸ ਗੁਰੂ ਨਾਨਕ ਦੇਵ ਜੀ ਕੀ ਸਿਲਾ ਹੈ ਸੋ ਅਕਾਸ਼ ਬੀਚ ਖੜੀ ਹੈ। ਸਾਖੀ ਪੁਨਾ। ਏਕ ਧਮਨ ਫਕੀਰ ਕਲਾਵੰਤ, ਖੂਨ ਸ਼ਾਹ ਨਾਮ ਤਿਨ ਕਾ, ਸਮਤਾ ਜਿਸ ਕੋ ਜਿਥੋ ਕੀ ਦੇਵੀਏ, ਅਰ ਪਰਮ ਸਮਤਾ ਵਾਨ ਕੋਨੋ ਪਖੋ ਕੇ ਪੂਜਨ ਸੇ ਭੀ। ਤੇ ਆਸ੍ਰਮ ਤਿਨ ਦਾ ਸੁਭਾਵ ਪਾਨ ਹੈ ਜੈਸੇ ਤਿਖੀਓ ਕਾ ਹੋਤਾ ਹੈ। ਜੋ ਜੀਵ ਸੁਭਾਵਕ ਸਤ੍ਰ ਭਾਵ ਧਰਨ ਹਾਰੇ ਹੈ ਸੋ ਤਿਨ ਕੇ ਆਸ੍ਰਮ ਪਰ ਵੈਰ ਤਿਆਗ ਕਰ ਵਿਚਰਤੇ ਹੈ। ਐਸੇ ਅਨੰਤ ਗੁਨਾ ਕੇ ਧਾਰਨ ਹਾਰੇ ਸੋ ਸਾਂਈ ਲੋਕ। ਕੋਈ ਰਬਾਬੀ ਕੁਲ ਪਾਨ ਕਰਤ ਆਯਾ ਤਿਨ ਪਾਸ ਜਾਇ ਕਰ। ਤਬ ਸੋ ਪੂਛਤ ਭਯਾ ਜੋ ਤੁਮ ਕੌਨ ਹੋ। ਤਬ ਸੋ ਕਹਿਤ ਭਏ ਜੋ ਗੁਰੂ ਨਾਨਕ ਜੀ ਕਾ ਸ਼ਬਦ ਪੜ੍ਹਨ ਵਾਰੇ ਰਬਾਬੀ ਕਹਵਾਵੈ ਸੋ ਮਾਂਗ ਖਾਤੇ ਹੈਂ। ਐਸੇ ਸੁਨਕਰ ਸੋ ਸਾਹਿਬ ਲੋਕ ਕਹਤ ਭਏ ਜੋ ਭਾਈ ਮਰਦਾਨੇ ਕੀ ਉਮਿਤ। ਫੇਰ ਕਹਤ ਭਏ ਉਹ ਸਾਂਈ ਲੋਕ: ਵਾਹੁ ਵਾਹੁ ਨਾਨਕ ਦਰਵੇਸ਼, ਵਾਹ ਨਾਨਕ ਕਲੰਦਰ। ਨਾਨਕ ਸ਼ਾਹੁ ਫਕੀਰ, ਹਿਦੂਆਂ ਕਾ ਗੁਰੂ ਮੁਸਲਮਾਨੋ ਕਾ ਪੀਰ। ਗੁਰੂ ਨਾਨਕ ਜੀ ਕਾ ਦਰਜਾ ਬੜਾ ਹੈ ਖੁਦਾਇਕੇ ਦਰਬਾਰ ਮੈ। ਜੋਕੋਂ ਸੋ ਖੂਨ ਸਾਹਿਬ ਕਹਤ ਭਏ ਕੇ ਮੈ ਅਪਨੇ ਪੀਰ ਸਾਥ ਮਕੇ ਤੋਂ ਦਸ ਹਜਾਰ ਕੋਸ ਆਗੇ ਗਿਯਾ ਹਾਂ। ਤਹਾਂ ਬੜੀ ਉਜਾੜ ਕੂਰੇ ਕਾਂਹੇ ਬਿਛੂ ਜਿਸ ਬਨ ਮੈ ਹਸਤੀ ਕੂਰਤੇ ਹੈ ਮ੍ਰਿਗ ਭੀ ਜਹਾਂ ਅਨੰਤ ਵਿਚਰਤੇ ਹੈ। ਤਹਾਂ ਏਕ ਸਿਲਾ ਪਥਰ ਕੀ ਅਕਾਸ ਮੈ ਖੜੀ ਹੈ ਨਿਰਾਧਾਰ। ਤਹਾਂ ਕੇ ਪੁਜਾਰੀ ਜੋਤਿਸ ਸਿਲਾ ਕੇ ਮੁਸਲਮਾਨ ਉਪ੍ਰ ਸੇ ਫੜ ਪੜੇ ਕਰਤੇ ਹੈ ਅਰਥ ਸਾਥ ਤਬ ਆਪਾਂ ਦੇਖ ਕਰ ਕਹਿਆ ਹੈ ਸਭ ਲੋਕੋ ਇਹ ਸਿਲਾ ਕਿਸ ਕੀ ਹੈ। ਤਬ ਸੋ ਕਹਤ ਭਏ ਹੇ ਖੁਦਾਇਕੇ। ਆਦੇ ਇਹ ਸਿਲਾ ਗੁਰੂ ਨਾਨਕ ਸ਼ਾਹਿ ਦੀ ਹੈ ਜੋ ਇਥੇ ਬੈਠ ਕੇ ਤਪ ਕੀਤਾ ਹੈ ਇਕ ਜੀ ਆਇ ਕਰ ਇਸ ਦੇਸ ਦਾ। ਪਾਤਸਾਹੁ ਇਸ ਕਾ ਮੁਰੀਦ ਹੈ। ਲਖ ਰੁਪਏ ਕੀ ਜਗੀਰ ਸਾਥ ਹੈ ਇਸ ਕੇ; ਜੋ ਕੋਈ ਆਵੇ ਨੰਗਾ ਭੁਖਾ ਤਿਸ ਕਾ ਦੁਖ ਦੂਰ ਹੋਤਾ ਹੈ, ਗੁਰੂ ਨਾਨਕ ਜੀ ਕੀ ਕ੍ਰਿਪਾ ਕਰਿ। ਪੁਨਾ ਸਾਖੀ। ਏਕ ਕਲੰਬਨ ਨਾਮ ਦੇਸ ਹੈ ਸੋਮੇਰੋ ਉਤਰ ਕਾ, ਤਿਸ ਧਰਤੀ ਪਰ ਆਏ ਹੈ ਏਕ ਗੋਰਖ ਜੀ ਪ੍ਰਿਥਮੇ। ਪੁਨਾ ਬ੍ਰਹਮਾ ਜੀ, ਫੇਰ ਸ੍ਰੀ ਵਿਸ਼ਨ ਭਗਵਾਨ ਜੀ, ਲਛਮੀ ਸਹਿਤ ਬੈਠੇ ਸੇਸੇ, ਸੁਆਮੀ ਜੀ। ਤਾਂ ਨਮਸਕਾਰ ਕਰ ਕੇ ਸ੍ਰੀ ਗੁਰੂ ਜੀ ਬੈਠਣੇ ਕੀ ਇਛਾ ਕਰੀ ਜਾਂ ਤੇ ਮ੍ਰਿਜਾਤਾ ਪੁਰਸੋਤਮ ਹੈ। ਗੋਰਖ ਅਰ ਰਤਨਨਾਥ ਬੀਚ ਬੈਠਣ ਨਹੀ ਦੀ ਹੈ, ਤਾਂ ਬ੍ਰਹਮਾ ਕਹਿਤ

ਭਯਾ। ਰਜੋ ਗੁਣ ਕਾ ਸੁਭਾਵ ਹੈ ਜਿਸ ਕਾ ਸੋ ਸੁਭਾਵ ਕਹ ਕਹਤ ਭਯਾ। ਬ੍ਰਹਮੇ ਵਾਚ।
ਹੇ ਗੁਰੂ ਨਾਨਕ ਜੀ ਇਸ ਜਾਗ੍ਹਾ ਪਰ ਆਪ ਨ ਬੈਠੋ, ਜੇ ਕਰ ਕਹੋ ਕਿਸ ਪ੍ਰਯੋਜਨ। ਇਸ ਮੈ ਜਿਸ
ਕਾਰਨ ਹੈ ਸੋ ਕਹੋ। ਜਹਾਂ ਤੁਮ ਬੈਠਤੇ ਹੋ ਤਹਾਂ ਤੁਮਾਰੀ ਹੀ ਪੂਜਾ ਹੋਤੀ ਹੈ, ਔਰ ਜਿਧੋਂ ਅਹ
ਦੇਵਤਿਓਂ ਕੀ ਪੂਜਾ ਹਟ ਜਾਤੀ ਹੈ। ਇਹ ਦੇਖ ਇਹ ਗੋਰਖ ਵਿਚਾਰਾ ਤੁਮਾਰੇ ਭੈ ਸੇ ਛਿਪ ਕਰ
ਈਹਾਂ ਆਇ ਬੈਠਾ ਹੈ। ਜੋ ਕਹਤਾ ਹੈ ਜੋ ਕਹਾਂ ਕਹਾਂ ਗੁਰੂ ਨਾਨਕ ਜੀ ਦੀ ਪੂਜਾ ਹੋ ਰਹੀ ਹੈ।
ਤਾਂ ਤੇ ਤੁਮ ਔਰ ਕੋਊ ਸਥਲ ਦੇਖ ਕਰ ਬੈਠੋ। ਸ੍ਰੀ ਬਾਲਾ ਜੀ ਬਾਚ ਚਤਰਮੁਖੀ ਪ੍ਰਤੀ। ਹੇ
ਬ੍ਰਹਮਾ ਜੈਸੇ ਭਾਨ ਉਦੇ ਤਾਂ ਚੰਦ੍ਰਮਾ ਕਾ ਪ੍ਰਕਾਸ ਅਰ ਤਾਰਾ ਗਣਕਾ ਪ੍ਰਕਾਸ ਟਿੰਗਣ ਜੋਤੀ ਜੋ ਟਿਣ
ਟਿਣਾ ਪੁਨਾ ਦੀਪਕ ਆਦੋਂ ਕਾ ਪ੍ਰਕਾਸ ਸਭੀ ਦੂਰ ਹੋ ਜਾਤਾ ਹੈ। ਤੈਸੇ ਹੀ ਸ੍ਰੀ ਗੁਰੂ ਨਾਨਕ ਰੂਪ
ਸੂਰਜ ਉਦੇ ਸੋ ਗੋਰਖ ਤੇ ਤੁਮ ਸਾਰਖੇ ਦੇਵਤਾ ਕਾ ਪੂਜਨ ਰੂਪ ਪ੍ਰਕਾਸ਼ ਕੈਸੇ ਹੋਵੈ। ਇਸ ਤੇ
ਸ੍ਰੀ ਭਾਈ ਗੁਰਦਾਸ ਜੀ ਪਉੜੀ ਕਥਨ ਕਰੀ ਹੈ। ਸਤਿ ਗੁਰੂ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ
ਚਾਨਣ ਹੋਇਆ। ਜਿਉ ਕਰ ਸੂਰਜ **ਨਿਕਲਿਆ ਤਾਰੇ** ਛਪੇ ਅੰਧੇਰ ਪਲੋਇਆ। ਸਿੰਘ ਬੁਕੇ ਮਿਰਗਾਵਲੀ
ਭੰਨੀ ਜਾਇ ਨਾ ਧੀਰ ਧਰੋਇਆ। ਜਿਥੇ ਬਾਬਾ ਪੈਰ ਧਰੇ ਪੂਜਾ **ਆਸਣ** ਥਾਪਣ ਸੋਇਆ।
ਸਿੱਧ ਆਸਣ ਸਭ ਜਗਤ ਦੇ ਨਾਨਕ ਆਦਿ ਮਤੇ ਜੇ ਕੋਇਆ। ਘਰ ਘਰ ਅੰਦਰ ਧਰਮਸਾਲ ਹੋਵੈ
ਕੀਰਤਨ ਸਦਾ ਵਸੋਇਆ। ਬਾਬੇ ਤਾਰੇ ਚਾਰ ਚੱਕ ਨਵ ਖੰਡ ਪ੍ਰਿਥਮੀ ਸਚਾ ਢੋਆ। ਗੁਰ ਮੁਖ ਕਲਿ
ਵਿਖ ਪ੍ਰਗਟਿ ਹੋਇਆ। ੧ । ਤਾਂ ਤੇ ਸ੍ਰੀ ਗੁਰੂ ਨਾਨਕ ਜੀ ਕਾ ਪ੍ਰਤਾਪ ਜਲਾਂ ਥਲਾਂ ਮੈ ਬਨ
ਪਰਬਤਾਂ ਮੈ ਨਵਖੰਡ ਸਪਤ ਸਾਗਰ ਸਪਤ ਦੀਪਾਂ ਮੈ ਅਨਕ ਅਕਾਸ ਤੇ ਅਨਕ ਪਾਤਾਲ ਮੈ, ਪੁਨਾ
ਪੁਰਸਾਂ ਕੇ ਅੰਦਰ ਬਾਹਰ ਫੈਲ ਰਿਹਾ ਹੈ। ਇਸ ਈਰਖਾ ਕਰਤੇ ਤੇਰੀ ਆਗੇ ਭੀ ਪੂਜਾ ਨਹੀ ਲੋਕ
ਮੈ। ਜੇ ਕਰ ਕਹੇ ਕੈਸੇ, ਤਾ ਉਹ ਬਾਰਤਾ ਯਾਦ ਕਰ ਜਬ ਵਿਸਨ ਭਗਵਾਨ ਹੀਤੇ ਪੂਜਾ
ਦੇਖੀ ਸੀ ਸਹਿ ਤੇਈ ਰਖਾ ਕੀਤੀ। ਸੰਨਤ ਕੁਮਾਰੀ ਸੰਘਤਾ ਮੈ ਇਹ ਪ੍ਰਸੰਗ ਕਹਾ ਹੈ। ਜੋ
ਏਕ ਸਮੇ ਬ੍ਰਹਮਾ ਕੋ ਹੰਕਾਰ ਮੈ ਚਿਤ ਆਇਆ ਜੋ ਜਗਤ ਜੀਵਾਂ ਕੋ ਉਤਪਤ ਮੈ ਕਰਤਾ ਹਾਂ
ਪੁਨਾ ਲੇਖ ਭੀ ਮਸਤਕ ਕੇ ਮੈ ਪਾਵਣਾ ਹਾਂ, ਸੰਪਦਾ ਕੇ ਭੀ, ਪੁਨਾ ਅਪਦਾ ਕੇ ਭੀ, ਅਰ ਆਦਮ [illegible]
ਪੁਨਾ ਮੇਰੇ ਪੂਜਨ ਕੋ ਤਿਯਾਗ ਕਰ ਸੋ ਵਿਸਨਾਦਕੋ ਕੀ ਪੂਜਾ ਕਰਤੇ ਹੈ, ਗੰਗਾ ਆਦਿਕ ਤੀਰਥੋ
ਪਰ, ਪੁਨਾ ਇਤਰ ਸਥਾਨੋ ਭੀ। ਜਬ ਕਹੀ ਰਿਖੀ ਮੁਨੀ ਪੂਜਨ ਕਰਤੇ ਸੋ ਵਿਸਨ ਕਾ ਤਬ ਬ੍ਰਹ-
ਮਨ ਕੋ ਕਹਤ ਭਏ: ਹੇ ਮੂਰਖੋ, ਮੈ ਪ੍ਰਿਤਾਮ ਹੋ, ਮੋ ਕੋ ਤਿਆਗ ਕਰ ਵਿਸਨ ਕੋ ਤੁਮ ਕੈਸੇ ਪੂਜਤੇ ਹੋ।
ਤਾ ਰਿਖੀਆਂ ਨੇ ਧਿਆਨ ਕੀਤਾ ਸ੍ਰੀ ਵਿਸਨ ਜੀ ਕਾ ਸੋ ਪ੍ਰਗਟ ਹੋਤੇ ਭਏ ਜਬ ਤਾਂ ਬ੍ਰਹਮਾ ਨੇ ਕਿਹਾ
ਹੇ ਵਿਸਨ ਤੇ ਭਰਮਾਇ ਕਰ ਆਪਣੇ ਪੂਜਨ ਮੈ ਜੋੜ ਦੀਆ ਹੈ। ਤਾਂ ਸ੍ਰੀ ਕਮਲਾ ਕੰਤ ਜੀ ਕਹਤ
ਭਏ, ਮਧਰ ਬਾਨੀ ਕਰਾ, ਹੇ ਬਿਧਾਤਾ ਜੀ, ਮੈ ਕਿਸੀ ਕੋ ਨਹੀਂ ਕਹਾ ਆਪ ਹੀ ਪੂਜਨ ਕਰਤੇ ਹੈਂ। ਜੇ
ਕਰ ਤੁਸੀਂ ਹਟਾਵੋ ਇਨ ਕੋ ਤੋ ਮੈ ਤੁਸਾਨੂੰ ਮਨਾ ਨਾਹ ਕਰਾਂਗਾ। ਪੁਨਾ ਜੋ ਪੂਜਾ ਅਧਿਕਾਰ ਕੀ
ਹੈ ਤਾਂ ਐਸੇ ਨਹੀ। ਜੇ ਤੁਸੀਂ ਕਹੋ ਮੈ ਵੱਡਾ ਹਾਂ ਤੇ ਮੈ ਕਹਾਂ ਮੈ ਵੱਡਾ ਹਾਂ, ਜਿਸ ਕੋ ਕੋਈ

ਤਟਿਹੁ ਤੀਜਾ ਪ੍ਰਸ਼ਨ ਕਰੇ ਕਿ ਇਹ ਅਧਿਕਾਰੀ ਹੈ ਪੂਜਨੇ ਜੋਗ ਤਾਂ ਤੇ ਚਲੋ। ਤਬ ਕਾਂਸੀ ਮੇਂ ਆਏ, ਸਿਵ ਜੀ ਪਾਸ। ਤਾਂ ਸਿਵ ਜੀ ਮਨ ਮੈ ਕਹਾ ਕੇ ਇਨ ਹੂੰ ਮੈ ਸਦਾ ਝੂਠਾ ਕਰਾਂ। ਜਾ ਤੇ ਬ੍ਰਹਮਾ ਮੇਰਾ ਪਿਤਾ ਹੈ ਤੇ ਬਿਸਨ ਜੀ ਮੇਰੇ ਗੁਰੂ। ਤਬ ਜੁਗਤ ਕੀਨੀ। ਲਿੰਗ ਵਿਸੇਸਰ ਨਾਰ ਵਿਸਤਾਰ ਕਰ ਕਹਾ ਜੋ ਇਸ ਕਾ ਅੰਤ ਪਾਵੈ ਸੋ ਪੂਜਨੇ ਜੋਗ। ਤਬ ਬ੍ਰਹਮਾ ਜੀ ਹੰਸ ਅਰ ਅਰੂੜ ਹੋ ਕਰ ਦੌਰੇ ਅਕਾਸ਼ ਕੋ, ਪੁਨਾ ਬਿਸਨੂ ਭਗਵਾਨ ਗਰੜ ਪਰ ਚੜਕੇ ਪਤਾਲ ਮੈ ਗਏ ਧੀਜ ਸੈ ਚਲਾ ਤੋਕ ਅੰਤ ਨ ਆਇਆ। ਤੇ ਮਨ ਮੈ ਵਿਚਾਰਿਆ, ਕਮਲਾ ਪਤੀ ਨੇ, ਜੋ ਇਹ ਅਵਿਦਿਆ ਰਚਤ ਹੈ! ਇਸ ਕਾ ਇਹੀ ਅੰਤ ਹੈ, ਜੋ ਤਿੰਨੇ ਕਾਲ ਹੈ ਹੀ ਨਹੀਂ। ਐਸੇ ਵਿਚਾਰ ਕਰ ਬੈਠ ਜਾਤੇ ਭਏ ਸਿਵ ਜੀ ਪਾਸ ਆਇ ਕੈ, ਜਾਂ ਤੇ ਸ਼ੁਧ ਸਤੋ ਗੁਣੀ ਹੈ। ਅਬ ਭੀ ਜਿਸ ਮਾਨੁਖ ਕੇ ਹਿਰਦੇ ਮੈ ਸਤੋ ਗੁਣ ਅਧਿਕ ਹੈ ਤਿਸ ਕੀ ਬਿਬੇਕ ਕੇ ਪ੍ਰਤਾਪ ਕਰ ਸਹਜ ਅਵਸਥਾ ਹੋਤੀ ਹੈ।

ਇਹੁ ਨੀਸਾਨੀ ਹੈ। ਜਿਸ ਕੇ ਰਜੋ ਗੁਣ ਅਧਿਕ ਹੈ ਸੋ ਮਾਨ ਆਦਰ ਕੋ ਬਹੁਤ ਚਾਹੁਤਾ ਹੈ। ਜਿਸ ਕੋ ਤਮੋ ਗੁਣ ਅਧਕ ਹੈ ਸੋ ਵੈਰ ਵਿਰੋਧ ਕੋ ਧਾਰ ਕਰ ਪੜਾ ਜਲਤਾ ਹੈ, ਸਰਪ ਸਮਾਨ। ਤਾਂ ਬ੍ਰਹਮਾ ਜੀ ਕੋ ਚਲਤੇ ਚਲਾਤੇ ਕੋਊ ਅੰਤ ਨਾ ਆਵੈ, ਤਾਂ ਹਾਰ ਕਰ ਸਾਖ ਭਰਨ ਲੀਏ ਕੇਤਕ ਕਾ ਫੂਲ ਤੇ ਗਊ ਕੋ ਸਾਥ ਲੈ ਕਰ ਸਿਵਜੀ ਨਿਕਟਿ ਆਏ। ਤਬ ਬ੍ਰਹਮਾ ਕਹਤ ਭਏ, ਸਿਵ ਜੀ ਨਿਕਟਿ ਆਇ ਕਰ, ਬਾਣੀ ਮੁਖੋ ਬੋਲਤੇ ਭਏ। ਜੋ ਇਹ ਕੇਤਕੀ ਫੂਲ ਪੁਨਾ ਸੁਰਭੀ ਭੀ ਤੁਮ ਪੂਛ ਲੋ ਜੀ ਮੈ ਅੰਤ ਲਿੰਗ ਕਾ ਪਾ ਆਇਆ ਹਾਂ। ਤਬ ਸਿਵਜੀ ਅਲੀਕ ਬਚਨ ਸੁਨਕਰ ਸ੍ਰਾਪ ਦੇਤੇ ਭਏ ਹੇ ਬ੍ਰਹਮਾ ਜਗਤ ਮੈ ਮੰਦਰ ਬਨਾਇ ਕਰ ਤੇਰਾ ਪੂਜਨ ਨਾ ਕੋਊ ਕਰੇਗਾ। ਤੇ ਪੂਜਨੇ ਜੋਗ ਸ੍ਰੀ ਵਿਸਨ ਭਗਵਾਨ ਸਭ ਕਰਤੇ। ਕੇਤਕੀ ਕੋ ਕਹਾਂ ਜੋ ਤੂੰ ਮੇਰੇ ਪਰ ਨਾ ਚੜ੍ਹੇਗਾ। ਪੁਨਾ ਸੁਰ ਕਉ ਭੀ ਮਲਭੁਖੀ ਕਹਾ। ਇਹ ਈਰਖਾ ਤੇ ਕਥਾ ਕਹੀ ਹੈ। ਜੋ ਗੁਰਮੁਖ ਹੈ ਸੋ ਈਰਖਾ ਬਾਦ ਤਿਆਗ ਕਰਤੇ ਹੈ। ਤਥਾ ਸ੍ਰੀ ਗੁਰ ਬਚਨ। "ਝਾੜ ਕਰਤ ਸਾਕਤ ਗਵਾਰਾ। ਜਿਹ ਹੋਏ ਅਹੰਬੁਧ ਬਿਕਾਰਾ। ਝਾੜਾ ਗੁਰਮੁਖ ਝਾੜ ਮਿਟਾਈ। ਨਿਮਖ ਮਾਹਿ ਨਾਨਕ ਸਮਝਾਈ"। ਜੈਸੇ ਕੋਈ ਸੀਤ ਕਹਤੇ ਹੈ ਕਦੀ ਤਾਰ ਸੂਤ ਕੀ ਮੇਰੇ ਹਾਥ ਮੈ ਏਕ ਤਰਫ ਹੋਵੈ, ਅਰ ਦੂਜੀ ਤਰਫ ਸਾਰਾ ਜਹਾਨ ਖਿੰਚਣ ਵਾਲਾ ਹੋਵੈ। ਤਬ ਮੈ ਤਿਸ ਕੋ ਟੂਟਨੇ ਨ ਦੇਵੋਗਾ। ਸੋ ਕੈਸੇ, ਜੋ ਜੈਸੇ ਕਊ ਖਿੰਚੇਗੇ ਤੈਸੇ ਮੈ ਢੀਲੀ ਤਾਰ ਕਰੂੰਗਾ। ਤੇ ਜਿਉ ਜਿਉ ਇਹ ਵਿਆਰਥ ਕਾਰਜਾਂ ਲੀਏ ਝਗੜੇ ਕਰਤਾ ਹੈ, ਤਿਉਂ ਤਿਉਂ ਤਿਸ ਕੀ ਕਲਾ ਜੋ ਸਕਤ ਹੈ, ਜਿਦ ਰੂਪ ਪੂਜਨੇ ਜੋਗ, ਸੋ ਨਾਸ ਹੋ ਜਾਤੀ ਹੈ। ਭਾਵ ਇਹ ਇਸ ਮੈ ਜੋ ਪ੍ਰਸ਼ਨ ਪੁਨਾ ਦੁਖ ਦਾ ਪਾਤ੍ਰ ਹੋ ਜਾਤਾ ਹੈ। ਤਾਂ ਤੇ ਗੁਰਮੁਖਾਂ ਗੁੰਸੀ ਹੈ। ਅਰ ਪਾ ਭਰ ਤਾਂ ਭਵਨਾ ਮੈ ਹੈ। ਤਾਂ ਤੇ ਬ੍ਰਹਮੇ ਬਿਚਾਰੇ ਦੇ ਕ੍ਰਿਆ ਅਧੀਨ ਹੈ, ਹੇ ਮਿਤ੍ਰੋ। ਏਕ ਤਾਰ ਜੋ ਗੁਨਕਾ ਸੁਭਾਵ ਹੂਆ ਦੂਜੇ ਗੁੰਧੀ ਨ ਹੂਈ, ਤਾਂ ਤੇ ਜੋ ਕਿਆ ਕਰੇ। ਭਾਵਨ ਬ੍ਰਹਮੇ ਲਿਖਿਆ ਇਤਿ ਕਰ ਬਿਧਾਤਾ ਜੀ ਨੇ ਸ੍ਰੀ ਗੁਰੂ ਨਾਨਕ ਪ੍ਰਤੀ ਗੁਹ ਪ੍ਰਸ਼ਨ ਬਾਰਤਾ ਕਹੀ ਹੈ ਜੋ ਕਹਿ ਆਏ ਹਾਂ। ਤਬ ਤਤਕਰ ਸੁਖ ਕੇ ਕਰਨ ਕਉ ਸੁਨ ਕਰ ਸ੍ਰੀ ਗੁਰੂ ਨਾਨਕ ਜੀ ਪਰਮ ਸਾਂਤ ਮੂਰਤੀ ਆਸੇ ਤੇ ਮਤ ਬਚਨ ਉਚਾਰਤ ਭਏ। ਤਬ ਸਾਠ ਕਰੋੜਾਂ ਪਰਤ ਸੀਰ ਬਿਸਨ ਜੀ ਆਇ

ਪੈਠ ਜਾਏ। ਤਬ ਤਿਨ ਤੇ ਭੀ ਆਗੇ ਸ੍ਰੀ ਗੁਰੂ ਨਾਨਕ ਨਾਰਾਇਣ ਜਾਇ ਬੈਠੇ ਜਿਨ ਕੇ ਹਾਥ
ਮੇ ਗੁੜ੍ਹੀ ਜਾਦਾ ਹੈ। ਤਬ ਬਿਸ਼ਨ ਭਗਵਾਨ ਜੀ ਕਮਲ ਜੀ ਕੇ ਮੁਖੋਂ ਸੁਣ ਕਰ ਬਾਕਯ, ਉਠੇ ਹੁੰਕਾਰ
ਤਰ ਕਰਤੇ, ਲੰਬੀ ਭੁਜਾ ਪਸਾਰ ਕਰ ਮੁਠੀ ਮੀਚ ਲੇਤੇ ਭਏ। ਸਿਧਾਂਤ ਇਹ ਜਿਸ ਮੇ ਜੋ ਐਸ
ਬਦਨ ਨ ਕਹੇ ਸ੍ਰੀ ਗੁਰੂ ਨਾਨਕ ਨਾਰਾਇਨ ਜੀ ਕੋ, ਹੇ ਬੇਦ ਪਾਠੀ। ਐਸੇ ਕਹਿ ਕਰ ਅਪਨਾ ਮੁਖ
ਭਗਵਾਨ ਜੀ ਸ੍ਰੀ ਗੁਰੂ ਨਾਨਕ ਜੀ ਤਰਫ਼ ਕਰ ਲੇਤੇ ਭਏ ਅਰ ਕਮਲਾ ਜੀ ਤਰਫ਼ ਪਿਠ ਕਰ ਦੀਨੀ
ਅਧਮ ਰੂਪਾ ਜਾਣਕੇ। ਜਾਂਤੇ ਨਿਤ ਅਵਿਦਿਆ ਕਾ ਬੜਾ ਪਾਪ ਹੈ। ਤਬ ਰਾਤ ਕੇ ਸਵਰਨ
ਕਟੋਰਾ ਦੁਗਧ ਕਾ ਪੂਰਨ ਕਰ ਦੇਤੇ ਭਏ, ਪੂਰਨ ਪ੍ਰਮਾਤਮਾ ਜੀ, ਲਖਮੀ ਕੇ ਹਾਥ ਮੇ। ਸੋ ਸ੍ਰੀ
ਗੁਰੂ ਨਾਨਕ ਜੀ ਕੋ ਪੀਆਉ ਆਏ, ਹੇ ਪ੍ਰਿਯ। ਪੁਨਾ ਕਮਲਾ ਪਤੀ ਕਮਲਾ ਕੋ ਕਹਤ ਭਏ।
ਕਮਲਾ ਤਿਆਗੀ ਜੋ ਸ੍ਰੀ ਨਾਨਕ ਜੀ ਹੈ, ਤਿਨ ਪ੍ਰਤੀ ਇਹ ਕਹਨਾ ਹਾਥ ਜੋਰ ਕਰ, ਮੇਰੀ ਤਰਫੋ ਬਿਨਤੀ
ਕਰਨੀ ਗੁਰੂ ਜੀ ਕੇ ਅਰਨ ਭਾਗ। ਜੋ ਬ੍ਰਹਮਾ ਕਾ ਬਚਨ ਚਿਤ ਚੇਤੇ ਨਾ ਕਰਨਾ। ਜਾਂ ਤੇ
ਆਪ ਖਿਮਾ ਧੀਰਜ ਮੂਰਤੀ ਹੋ ਤਬ ਸ੍ਰੀ ਸਤਗੁਰ ਜੀ ਮਧਰ ਬਚਨ ਉਚਾਰਤੇ ਭਏ ਵੇਦ
ਸਿਧਾਂਤ। ਤੇ ਮਾਤਾ ਜੀ, ਸਭ ਮੇ ਰਮ ਰਹਿਆ ਮੇਰਾ ਸੁਆਮੀ ਕਿਸ ਪਰ ਕੋਪ ਕਰਾ। ਅਰਥਾਤ
ਇਹ ਕੋਪ ਕੀ ਜਾਗਾ ਹੀ ਨਹੀਂ ਜਾਂ ਤੇ ਦੂਤੀਆ ਭਾਵ ਨਾ ਸੀ। ਪੁਨਾ ਗੋਪਾਲ ਕੀ ਭੂਮੀ
ਬਹੁਤ ਹੈ ਸਭ ਕੇ ਸਰੀਰ ਕੋ ਸੁਖ ਸਾਥ। ਤੇ ਹੁਨ ਤੁਸੀਂ ਜਾਵੋ ਸ੍ਰੀ ਭਗਵਾਨ ਜੀ ਪਾਸ, ਪਰ
ਦੇਰੀ ਕਿਨਾ। ਤਬ ਮਸਤਕ ਟੇਕ ਕਰ ਸ੍ਰੀਪਤ ਪਾਸ ਆਇ ਪ੍ਰਾਪਤ ਭਏ। ਤਾਂ ਸ੍ਰੀ ਭਗਵਾਨ
ਹਸ ਕਰ ਕਹਿਤ ਭਏ: ਲਖਮੀ ਸੋ ਦੂਧ ਸਭੀ ਗੁਰਾਂ ਨੇ ਕੋ ਮੇਰੇ ਤਾਂਈ ਪਿਲਾਇਆ।
ਲਖਮੀ ਵਾਚ। ਹੇ ਸੁਆਮੀ ਜੀ, ਸੋ ਤਾਂ ਮੇਰੇ ਦੇਖਤੇ ਸ੍ਰੀ ਵਾਹਿਗੁਰੂ ਨਾਮ ਉਚਾਰ ਕਰ
ਸ੍ਰੀ ਗੁਰ ਦੇਵ ਜੀ ਨੇ ਆਪ ਹੀ ਪਾਨ ਕੀਆ ਹੈ। ਆਪ ਕੈਸੇ ਕਹਤੇ ਹੈ ਜੋ ਮੈਨੇ ਪੀਆ ਹੈ।
ਸ੍ਰੀ ਭਗਵਾਨੋ ਵਾਚ। ਹੇ ਸਿੰਧ ਸੁਤਾ, ਜੋ ਮੇਰੇ ਪਿਆਰੇ ਖਾਤੇ ਪੀਤੇ ਹੈ ਸੋ ਮੈ ਭੋਗਤਾ ਹੂੰ,
ਨਾਤਰ ਸੀਜਿਏ। ਦੂਜੇ ਭਾਵ ਇਹ ਸ੍ਰੀ ਭਗਵਾਨ ਕਹਤ ਭਏ: ਹੇ ਲਖਮੀ, ਮੇਰਾ ਨਾਮ ਉਚਾਰ ਕਰ
ਜੋ ਅਪਨੇ ਬਦਨ ਸੋ ਗ੍ਰਾਸ ਪਾਵਤੇ ਹੈ ਇਤਰ ਜੀਵ ਭੀ ਸੋ ਗ੍ਰਾਸ ਭੀ ਮੇਰੇ ਮੁਖ ਮੇ ਆਵਤਾ ਹੈ।
ਐਸੇ ਬਚਨ ਸੁਨ ਕਰ, ਕਮਲਾ ਕੇ ਮੁਖੋ, ਕਮਲਾ ਜੀ ਪ੍ਰਸੰਨ ਹੋ ਕਰ, ਮਸਤਕ ਟੇਕਿਆ ਹੈ ਤਾਂ ਸੋ
ਜੋ ਓਹੀ ਸਾਂਤਤਾ ਭਈ ਜਿਸ ਤੇ ਰਤਨਮੁਖ ਭਾਰਤਾ ਸੀ ਜੋ ਇਹ ਗੁਰੂ ਨਾਨਕ ਜੀ ਏਥਾਂ ਆਏ
ਤਬ ਹਮਾਰੀ ਪੂਜਾ ਦੂਰ ਹੋ ਜਾਵੇਗੀ। ਸੋ ਸਾਰਾ ਦੇਸ਼ ਸ੍ਰੀ ਸਤਿ ਗੁਰੂ ਨਾਨਕ ਦੇਵ ਜੀ ਹੀ ਜੀ
ਕਰਨ ਲਗ ਗਿਆ। ਗੋਰਖ ਪੁਨਾ ਬ੍ਰਹਮਾ ਕੀ ਪੂਜਾ ਕੋਈ ਨਹਜ ਕਰੈ ਹੋਰ ਕਿਆ
ਇਤਨੀ ਭਗਵਾਨ ਕੀ ਪੂਜਾ ਨ ਹੋਵੈ ਜਿਤਨੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਹੋਵੈ, ਇਹ ਗੋਬਿੰਦ ਕੀ
ਮਰਜ਼ੀ ਜੋ ਆਪਨੀ ਪੂਜਾ ਨਹੀਂ ਪ੍ਰਮਾਨ ਕਰਤੇ ਜੋ ਜੈਸੇ ਆਪਣੇ ਦਾਸਾਂ ਕੀ ਸੇਵਾ ਕੀਤੀ
ਪ੍ਰਮਾਨ ਕਰਤੇ ਹੈ। ਤਹਾਂ ਜੋ ਦਰਸ਼ਨ ਕਰਕੇ ਆਏ ਹੈ ਤਿਨਾ ਨੇ ਕਹਿਆ ਹੈ। ਅਰ ਉਹ
ਤਪ ਭੂਮੀ ਹੈ, ਜੇ ਤਰ ਕਹੀਏ ਉਹਾ ਵਿਸ਼ਨ ਆਦਿਕੋ ਨੇ ਕਿਉਂ ਨਿਵਾਸ ਕੀਆ ਹੈ। ਉਤਰ

ਅਬ ਤੱਕ ਪ੍ਰਗਟ ਹੈ। ਸਭੀ ਜੀਵ ਸੁਖ ਪਾਵਤੇ ਹੈ, ਸਨਾਨ ਪਾਨ ਕਰ ਕਰ। ਏਕ ਸਮੇ ਕਲਕਤੇ ਜਾਇ ਪ੍ਰਵੇਸ਼ ਕਰਤੇ ਭਏ ਤਬ ਬਾਜਾਰ ਬੀਚ ਹਾਟੋਂ ਪ੍ਰ ਧਨਾਢ ਬੈਠੇ ਹੈ। ਤਿਨਾ ਆਗੇ ਮੋਹਰਾਂ ਰੁਪਏ ਜਵਾਹਰਾਤ ਕੇ ਢੇਰ ਦੇਖ ਕਰ ਭਾਈ ਮਰਦਾਨਾ ਜੀ ਕਹਤ ਭਏ: ਪ੍ਰਭ ਜੀ, ਇਹ ਬਡੇ ਧਨਾਢ ਹੈ। ਤਬ ਗੁਰੂ ਜੀ ਕਹਤ ਭਏ: ਹੇ ਭਾਈ ਮਰਦਾਨਾ, ਧੰਰਮ ਹੀ ਬਡਾ ਧਨੀ ਹੈ। ਜੋ ਇਹ ਬਾਰਤਾ ਤਿਨ ਸੋ ਪੂਛ ਕਰ ਭਾਈ ਮਰਦਾਨੇ ਕੋ ਦਿਖਾਤੇ ਭਏ, ਸੋ ਕੈਸੇ। ਜੋ ਦਮੜੀ ਸੈਕੜਾ ਲੈਂਦੇ ਸੇ ਬਿਆਜ ਧਰਮ ਪਰਸਾਦਾ ਸਮਝ ਕਰ ਜੋ ਥੋੜਾ ਖਟਿਆ ਤੇ [illegible] ਬਰਕਤ ਜ਼ਰੂਰ, ਤਿਨਾ ਆਗੇ ਮੋਤੀ ਮਾਣਕੋ ਕੇ ਢੇਰ ਲਗੇ ਪਏ ਦੇਖੇ। ਜੋ ਅਧੇਲਾ ਲੈਂਦੇ ਸੇ ਤਿਨਾ ਆਗੇ ਮੋਹਰਾਂ ਕੇ ਜੋ ਪੈਸਾ ਲੈਂਦੇ ਸੇ ਤਿਨਾਂ ਆਗੇ ਰੁਪਏ ਜੋ ਅਧ ਆਨਾ ਰੁਪੈ ਕੀ ਬਿਆਜ ਲੈਂਦੇ ਸੀ ਮਹੀਨਾ ਤਿਨਾ ਆਗੇ ਢੇਰ ਪੈਸਿਆਂ ਕੇ ਦੇਖੇ, ਜੋ ਆਨਾ ਮਹੀਨਾ ਲੈਂਦੇ ਸੀ ਤਿਨਾ ਆਗੇ ਕੌਡੀਆਂ ਦੇ ਢੇਰ ਦੇਖੇ। ਤਾਂ ਤੇ ਹੇ ਭਾਈ ਮਰਦਾਨਾ ਧਰਮ ਹੀ ਧਨ ਹੈ ਪੁਰਸ਼ ਕਾ ਜਲ ਕੀ ਧਾਪੀ ਲਛਮੀ ਜ਼ਰੂਰ ਮਿਲੇਗੀ ਆਇ। ਜਲਾਮਤਾਂ ਸਹਤ ਕਰਮਕਰੀਆ ਹੂਆ ਉਸੀ ਜਨਮ ਭੀ ਪੁਨਾ ਜਨਮਾਤ੍ਰੋ ਭੀ ਫਲ ਦੇਤਾ ਹੈ। ਜੋ ਤੂੰ ਕਹੇ ਤੁਸਾਡੇ ਅਸਾਡੇ ਪਾਸ ਤੋ ਇਹ ਧਨ ਨਹੀਂ। ਇਹ ਧਨ ਝੂਠਾ ਹੈ ਦੁਖਦਾਈ ਹੈ ਤਾਂ ਤੇ ਸੰਤ ਜਨਾ ਕਾ ਧਨ, ਸ੍ਰੀ ਵਾਹਿਗੁਰੂ ਜੀ ਕਾ ਨਾਮ ਹੈ। ਜੋ ਅਸਾਡੇ ਦ੍ਰਿੜ ਸੰਗ ਰਹੇ, ਹੇ ਭਾਈ ਮਰਦਾਨਾ। ਇਹ ਸੋਨਾ ਚਾਂਦੀ ਕਾ ਜੋ ਧੰਨ ਹੈ ਜੋ ਕਾਚੀ ਮਤ ਵਾਲੇ ਹੈ ਜੋ ਇਸ ਕੀ ਇਛਾ ਭੀ ਕਰਤੇ ਹੈ ਤੇ ਪ੍ਰਾਪਤ ਹੋਵੈ ਤਾਂ ਮੂਢ ਮਤੀ ਜੋੜਦੇ ਭੀ ਹੈ। ਤਾਂ ਤੇ ਸੰਤਹੁ ਕਾ ਨਾਮ ਧੰਨ ਹੈ ਇਸੀ ਤੇ ਸ੍ਰੀ ਕਬੀਰ ਜੀ ਕਹਾ ਹੈ। ਹਮਰਾ ਧਨੁ ਮਾਧੋ ਗੋਬਿੰਦ ਧਰਣੀ ਧਰ ਇਹੈ ਸਾਰ ਧਨੁ ਕਹੀਐ। ਜੋ ਸੁਖ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖ ਰਾਜ ਨ ਲਹੀਐ। ਜਬ ਕਾਬਲ ਕੀ ਤਰਫ ਸੇ ਪੁਨਾ ਸ੍ਰੀ ਗੁਰਦੇਵ ਜੀ ਪਿਸ਼ੌਰ ਤੇ ਆਗੇ ਪ੍ਰਾਂਤਾਂ ਮੇ ਤਹਾਂ ਜਾਇ ਬੈਠੇ ਭਾਈ ਬਾਲੇ ਮਰਦਾਨੇ ਸਹਤ। ਤਿਸ ਨਗਰ ਕਾ ਨਾਮ ਸੁਲਤਾਨਪੁਰ ਤਹਾਂ ਭੀ ਜਲ ਪਾਨ ਕਰਨ ਕਉ ਢੂੰਢਲੈਤ। ਤਬ ਨਗਰ ਤੇ ਬਾਹਰ ਭਿੰਨ ਭਿੰਨ ਹੋ ਕਰ ਬੈਠੇ ਹੈ ਹਰਿ ਸਿਮਰਨ ਮੇ। ਜਬ ਜਾਗੇ ਹੈ, ਤਬ ਭਾਈ ਮਰਦਾਨੇ ਕਹਾ ਹੈ ਜੋ ਹੇ ਸੁਆਮੀ, ਮੈ ਜਲ ਪਾਨ ਕਰਣਾ ਹੈ। ਤਬ ਸ੍ਰੀ ਗੁਰੂ ਨਾਨਕ ਜੀ ਜੋ ਕਿਰਪਾ ਦ੍ਰਿਸ਼ਟ ਦੇਖ ਭਿੰਨਾ ਅਸਥਾਨਾ ਆਗੇ ਭਿੰਨੇ ਸੀਸ਼ਾ ਜਪਨਾ ਸੁਗਾਤੀ ਰੂਪ ਚਸ਼ਮੇ ਜਲ ਪੜੇ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਸ੍ਰੀ ਭਾਈ ਬਾਲਾ ਪੁਨਾ ਮਰਦਾਨਾ ਜੀ ਜਲ ਪਾਨ ਸਨਾਨ ਕਰਤੇ ਫਲ ਖਾਏ ਕਰ ਪ੍ਰੇਮ ਸੁਖ ਪਾਇਆ ਤਹਾਂ ਸੇ ਅੰਤ੍ਰ ਧਿਆਨ ਭਏ ਆਨ ਸਥਾਨ ਜੀਵਾਂ ਕਾ ਕਲਿਆਨ ਕਰਣ ਲੀਏ ਤਹਾਂ ਪ੍ਰਗਟ ਭਏ। ਪੀਛੇ ਸੇ ਸੋ ਤਿੰਨੇ ਚਸ਼ਮੇ ਮਿਲਿ ਕਰ ਤ੍ਰਿਵੇਣੀ ਹੋ ਜਾਤੇ ਭਏ ਤਿਆ ਅਭੇਦ ਰੂਪ ਹੂਏ। ਆਗੇ ਤਿਸਕਾ ਏਕ ਕੁੰਡ ਬਨਿਆ ਜਿਸ ਊਪਰ ਉਦਰਪਾਰ ਮਾਰਗ ਕਾ ਪੁਲ ਹੂਆ। ਜੋ ਤਹਾਂ ਜੋ ਸਨਾਨ ਪਾਨ ਪ੍ਰਾਣੀ ਕਰਤਾ ਹੈ ਤਿਸ ਸੀਸ਼ਾ ਉਦਕ ਸਾਥ, ਸੋ ਸਰਬ ਦਰਦ ਦੁਖ ਰੋਗ, ਸੋਗ ਤੇ ਰਹਤ ਹੋਤਾ ਹੈ, ਜੋ ਪੁਰਖ, ਸ੍ਰੀ ਗੁਰੂ ਨਾਨਕ ਦੇਵ ਜੀ ਕੀ ਕ੍ਰਿਪਾ ਕਰ।

ਦੂਰ ਦੂਰ ਕੇ ਲੋਗ ਤਹਾਂ ਆਤੇ ਹੈ ਮੇਲਾ ਭੀ ਹੋਤਾ ਹੈ। ਐਸੇ ਹੀ ਏਕ ਸ੍ਰੀ ਗੁਰੂ ਦਸਮੇ ਪਾਤਿਸਾਹ
ਕਾ ਕੂਪ ਹੈ ਤਹਾਂ ਭੀ ਜੋ ਸਨਾਨ ਪਾਨ ਕਰਤਾ ਹੈ ਸੋ ਉਦਰ ਰੋਗ ਹੋਰ ਰੋਗ ਭੀ ਤਿਸ ਕੇ ਦੂਰ ਹੋਂ,
ਗੁਰ ਕਿਰਪਾ ਤੇ। ਹੋਰ ਕਾਬਲ ਕੀ ਤਰਫ ਭੀ ਗੁਰੂ ਕਾ ਕੋਠਾ ਹੈ ਤਹਾਂ ਭੀ ਮੇਲਾ
ਹੋਤਾ ਹੈ, ਗੁਰ ਕ੍ਰਿਪਾ ਤੇ। ਪੁਨਾ ਹਿੰਦੂ ਮੁਸਲਮਾਨ ਮਾਨਤੇ ਹੈ। ਤੇ ਗੁਰੂ ਦਸਮੇ ਪਾਤਿਸਾਹ
ਕੀ ਸਵਾਰੀ ਆਦਿਤਵਾਰ ਕੀ ਰਾਤ, ਅਰਥ ਘੋੜੇ ਪੀੜ੍ਹੇ, ਆਵਤੀ ਹੈ। ਸ੍ਰੀ ਸਤਿਗੁਰੂ ਜੀ
ਸਿਖਾਂ ਕੀ ਸਹਾਇਤਾ ਕਰਤੇ ਹੈ ਤਾਂ ਤੇ ਹੇ ਭਾਈ ਸਤਿਗੁਰ ਕੀ ਕਥਾ ਅੰਮ੍ਰਿਤ ਹੈ, ਹੇ ਸੰਤ ਜਨੋ
ਅਰ ਇਸ ਗੁਰਦੁਆਰੇ ਸ੍ਰੀ ਗੁਰੂ ਨਾਨਕ ਜੀ ਕੇ ਮਸਤਕ ਤਲ ਟੇਕੀਏ। ਤਬ ਭੇਟਾ ਪ੍ਰਸਾਦ ਲੇਕਰ
ਮਸਤਕ ਟੇਕਆ, ਸ੍ਰੀ ਭਾਈ ਰਾਮ ਸਿੰਘ ਜੀ ਨੇ, ਸੰਤੋਂ ਸਹਤ। ਤੇ ਸਾਧ ਪ੍ਰਸੰਨ ਹੋਤੇ ਹੈ।
ਗੁਰਾਂ ਕੀ ਕਥਾ ਸੁਨ ਕਰ ਅਰ ਦਰਸਨ ਕਰ। ਤਾਂ ਸਭੇ ਗੁਰਦੁਆਰੀਏ ਭੀ ਬਹੁਤ ਭਾਉ
ਕਰਤੇ ਭਏ। ਪੁਨਾ ਸ੍ਰੀ ਭਾਈ ਜੀ ਵਿਦਾ ਹੋਇ ਕਰ ਗੁਜਰਾਂਵਾਲੇ ਜਾਤੇ ਭਏ। ਭਗਵਾਨਦਾਸ
ਪ੍ਰੇਮ ਹੰਸ ਜੀ ਅਵਧੂਤ ਬਾਹਰ ਰਹੇ ਨਾਲੋਂ, ਇਕ ਕੂਪ ਪਰ, ਜਿਊਂ ਜੋ ਤੱਪਸੀ ਸੇ। ਪੁਨਾ
ਭਾਈ ਜੀ ਕੇ ਪ੍ਰੇਮ ਕਾ ਦਰਸਨ ਕਾ ਪ੍ਰੇਮ ਥਾ। ਜੇ ਕਰ ਭਾਈ ਚਾਹਿਸ ਤਿਨ ਕੋ ਤਿਆਗ ਭੀ ਜਾਵੇ,
ਪ੍ਰੇਮ ਹੰਸ ਕਊ, ਤਊ ਭੀ ਢੂੰਡ ਕਰ ਆਏ ਮਿਲੇ ਜਿਸ ਨਗਰ ਸ੍ਰੀ ਭਾਈ ਜੀ ਹੋਵੇ। ਐਸੀ
ਸ੍ਰੀ ਭਾਈ ਜੀ ਪੈ ਜਿਨ ਕੀ ਪ੍ਰੀਤੀ ਥੀ। ਤਾਂ ਭਗਵਾਨ ਦਾਸ ਕਿਸੀ ਕੂਪ ਪਰ ਸੋਏ ਹੂਏ ਥੇ।
ਕਿਸੀ ਹੋਰ ਪਿੰਡ ਵਾਸਿਕ ਕਾ ਉਸ ਕੂਪ ਵਾਲੇ ਸਿਓ ਥਾ। ਸੋ ਉਨ ਕਾ ਮਾਨੁਖ ਜਾਨ ਕਰ ਸੋਏ
ਹੂਏ ਹੁੰਤ ਕੇ ਸਿਰ ਪ੍ਰੇਮ ਹੰਸ ਕੇ ਕੁਹਾੜਾ ਮਾਰ ਚਲਾਏ। ਤਾਂ ਦਿਨੇ ਧਰਮਸਾਲੇ ਸ੍ਰੀ ਭਾਈ ਜੀ
ਤਾਂਈ ਖਬਰ ਹੋਈ। ਜੋ ਉਠਵਾਇ ਲੈ ਆਵਤੇ ਭਏ। ਤਾਂ ਫਟ ਸੀਤੇ ਜੋ ਬਡਾ ਫਟ ਥਾ
ਜੋ ਹਕੀਮ ਮਨਾ ਕਰੇ ਖਾਣ ਕੋ ਦਾਰੂ ਪ੍ਰੇਮ ਹੰਸ ਜੀ ਸੋਈ ਖਾਵੇ। ਜੇ ਕਰ ਸਾਧ ਕਹੇ ਹੇ
ਭਗਵਾਨ ਦਾਸ ਜੀ ਹਕੀਮ ਮਨਾ ਕਰਤਾ ਹੈ ਜੋ ਲਸੀ ਨਾ ਪੀਵੋ ਤਾਂ ਪ੍ਰੇਮ ਹੰਸ ਕਹਣ ਨਹੀਂ ਤੁਮ
ਹਮਰਾ ਕਹਣਾ ਮਾਨੋ। ਤਰੂਤ ਅਸ ਦਹੀ ਆਦਕ ਖਾਇਆ ਕਰੇ। ਜੋ ਕੋਈ ਕਹੇ ਭਗਵਾਨ
ਦਾਸ ਜੀ ਤੁਸਾਂ ਨੂੰ ਕੌਣ ਮਾਰਿਆ ਹੈ ਤਾਂ ਆਗੇ ਤੇ ਕਹਵੇ ਜੋ ਹਮਾਰੇ ਕੋ ਬਾਬਾ ਨਾਨਕ ਜੀ ਮਾਰ
ਗਏ ਹੈ, ਅਰ ਦੂਜਾ ਤੁਮ ਜੀ ਮਾਰ ਗਏ ਹੈ, ਤੇ ਸਿੰਘਰਾ ਤਾਰਕ ਮਾਰ ਗਏ ਹੈ, ਤੇ ਸਾਬ ਜਿਨ ਕੇ
ਸੰਗਾ ਤੇ ਜਮਨਾ ਪੁਨਾ ਗੁਰਸਤੀ ਜੀ। ਸਿਧਾਂਤ ਇਹ ਕਿਸੀ ਨਹੀਂ ਮਾਰਿਆ ਇਹ ਕਰਤਾਰ
ਕਾ ਕੌਤਕ ਹੈ। ਫੇਰ ਸ੍ਰੀ ਭਾਈ ਜੀ ਕਹੈ: ਕਹੋ ਭਗਵਾਨ ਦਾਸ ਜੀ, ਹੁਣ ਕੀ ਖਬਰ ਹੈ ਤਾਂ
ਪ੍ਰੇਮ ਹੰਸ ਜੀ ਕਹੈ ਹੁਣ ਤਾਂ ਮੈ ਰਾਜੀ ਹਾਂ, ਹੇ ਭਾਈ ਜੀ। ਮੇਰੇ ਤਾਂਈ ਕਿਆ ਹੈ ਮੈ ਤੋ
ਸੁਧ ਅਕਰੇ ਅਬਿਨਾਸੀ ਹੋ। ਜੋ ਸਸਤ੍ਰ ਲਾਗੇ ਹੈ ਤੋ ਦੇਹ ਕੇ ਤਾਂਈ ਲਾਗੇ ਹੈ। ਕੋਊ
ਆਤਮਾ ਤੋ ਨਹੀ ਲਾਗਿਆ ਸੀ, ਹੇ ਸੁਆਮੀ ਜੀ। ਇਸੀ ਤੇ ਸ੍ਰੀ ਭਗਵਾਨ ਜੀ ਕਹਾ ਹੈ
ਗੀਤਾ ਮੈ ਸਲੋਕ ਨੈਨੰ ਛਿੰਦੰਤਿ ਸਸਤ੍ਰਾਣਿ ਨੈਨੰ ਦਹਤਿ ਪਾਵਕ: । ਨਚੈਨੰ ਕਲੇ
ਦਿਯੰਤੀ ਆਪੋ ਨ ਸੋਖਯਤੀ ਮਾਰੁਤ: ਜੋ ਅਪਨਾ ਆਪ ਸਭ ਕਾ ਆਤਮਾ ਜੈਸਾ ਹੈ ਜੋ ਕੂਟਸਥ ਹੈ।

ਪੁਨਾ ਸਾਸਤ੍ਰੋਂ ਕਰ ਕਿਸੀ ਤੇ ਕਾਟਿਆ ਨਹੀਂ ਜਾਤਾ, ਤੇ ਅਗਨੀ ਕਰ ਜੋ ਦਾਹਦ ਨਹੀਂ ਹੋਤਾ।
ਅਰ ਆਪ ਜਲ ਕਰ ਕਲੇਦਸ਼ ਕਹੀਏ ਗਲ ਤਾਂ ਨਹੀਂ, ਤੇ ਪਵਨ ਕਰ ਸੁਕਤਾ ਕਹੂੰ ਉਡਤਾ ਨਹੀਂ।
ਤਾਂ ਤੇ ਹੇ ਭਾਈ, ਐਸੇ ਆਤਮਾ ਰਾਮ ਮੇਂ ਮੇਰੀ ਅਲਾਪਤਾ ਕ੍ਰਿਆ ਇਸਥਰਤਾ ਪਈ ਹੈ, ਆਪ
ਸ[illegible] ਕੀ ਕ੍ਰਿਪਾ ਕਰ। ਜੋ ਕਹੇ ਸ੍ਰੀ ਭਾਈ ਜੀ, ਕਿਛੂ ਪਾਵੈ ਹੇ ਭਗਵਾਨ ਦਾਸ ਜੀ ਤਾਂ ਸੋਈ
ਆਖੋ ਜੋ ਕਹਾਂ ਮਮ ਨਾ ਕਥ ਤਾਂ ਸ੍ਰੀ ਭਾਈ ਜੀ ਬਿਲਾਸ ਕਰ ਕਹੇ: ਹੇ ਭਗਵਾਨ ਦਾਸ,
ਪਤ ਕ੍ਰੂ ਮਰਜਾਹਿ। ਤਬ ਅਵਧੂਤ ਜੀ ਕਹੇ: ਜੀ, ਮੈ ਮਰਨ ਵਾਰੇ ਨਹੀਂ, ਹੇ ਭਾਈ ਸਾਹਿਬ
ਜੀ ਤੇ ਪੁਨਾ ਤਾਤ ਕਾਲ ਹੀ ਰਾਜੀ ਹੋ ਜਾਤੇ ਭਏ, ਤਪਸੀ ਜੀ। ਭਾਵ ਇਹ ਜੋ ਐਸੀ
[illegible] ਭਗਵੰਤ ਕ੍ਰਿਪਾ ਬਿਨਾ ਨਹੀਂ ਹੋਤੀ। ਪੁਨਾ ਸਰਬ ਸੰਤ ਭਾਈ ਧਰਮ ਦਾਸ, ਭਾਈ
ਜਸ ਸਿੰਘ ਜੀ, ਭਾਈ ਧ੍ਰੂਹੂ ਜੀ ਆਦਿ ਲੈ ਕਰ ਸਭ ਕੇ ਮਿਲਿ ਕਰ ਪੁਨਾ ਸ੍ਰੀ ਭਾਈ ਜੀ,
ਵਜੀਰਾਬਾਦ ਗੁਰੂ ਕੇ ਕੋਠੇ ਕਾ ਦਰਸਨ ਕਰ, ਪੁਨਾ ਸ੍ਰੀ ਗੁਰੂ ਨਾਨਕ ਸੁਆਮੀ ਜੀ ਕੇ ਦੇਹੁਰੇ ਤੇ
ਆਦਿ ਲੇ ਕਰ ਸੋ ਦਰਸ ਪ੍ਰਾਪਤ ਕਰ ਪੁਨਾ ਸੰਧਾ ਵਾਲੇ ਆਇ ਨਿਵਾਸ ਕਰਤੇ ਭਏ। ਜਹਾਂ ਸ੍ਰੀ
ਭਾਈ ਰਾਮ ਟਿਕਾਇਆ ਜੀ ਮਹੰਤ ਸੰਤ ਹੈਂ। ਪੁਨਾ ਤਿਨ ਕੇ ਨਿਜ ਸੇਵਕ ਭਾਈ ਗਿਆਨ
ਸਿੰਘ ਜੀ ਗੁਰਮੁਖ ਗੁਰੂ ਕੇ ਪਿਆਰੇ ਹੋਰ ਭੀ ਸਾਧ ਦੇਖ ਕਰ ਪ੍ਰੇਮ ਪ੍ਰਸੰਨ ਹੋਤੇ ਭਏ ਜੋ
ਬਹੁਤ ਦਿਨ ਉਡੀਕ ਸੀ ਸੋ ਹੁਣ ਆਵਦੇ ਹੈ। ਤਾਂ ਤੇ ਬਡੇ ਭਾਗ ਹੂਏ ਜੋ ਆਪ ਕੇ
ਦਰਸਨ ਹੂਏ, ਹੇ ਸੁਆਮੀ। ਤਬ ਭਾਈ ਟਿਕਾਇਆ ਰਾਮ ਜੀ ਬਹੁਤ ਪ੍ਰੇਮ ਕਰਤੇ ਭਏ ਸੰਤਾਂ ਸੇ।
ਜੀ ਕੇ ਜੋ ਸੋ ਭਾਈ ਤਿਲਕਰਾਮ ਜੀ ਸੰਤ ਮੂਰਤੀ ਉਪਦੇਸ ਅਰ ਲਾਹਾ ਦਾਹੜਾ ਪੁਨਾ
ਰਿਜਾ ਭੀ ਉਪਦੇਸ ਹਰ ਭਜਨ ਜਾਗਤੀ ਕਰ ਜਾ ਬ੍ਰਹਮ ਮਹੂਰਤ ਹੋਵੇ, ਅੰਮ੍ਰਿਤ ਵੇਲਾ, ਤਬ ਹੀ
ਉਠ ਕਰ, ਸਨਾਨ ਆਦੀ ਕਿਰਆ ਕਰਕੇ, ਸ੍ਰੀ ਜਪੁ ਜੀ ਆਦਿਕ ਪਾਠ ਕਰਨਾ। ਅਖਰ ਮਧਰ ਬਾਣੀ
ਕਰ ਉਚਾਰਨਾ। ਅਰ ਲਗ ਦੀਰਘ ਮਾਤ੍ਰਾ ਭਲੀ ਪ੍ਰਕਾਰ ਸੋਧ ਕੇ, ਤੇ ਮਨ ਨੂੰ ਇਕਾਗ੍ਰਿਤ ਕਰਕੇ,
ਸ੍ਰੀ ਜਪ ਜੀ ਕਾ ਪਾਠ ਕਰਨਾ, ਪ੍ਰੇਮ ਸਹਤ। ਪੁਨਾ ਪ੍ਰੇਮ ਸਹਤ ਆਤਮਾ ਸੇ ਜੀਵਨ ਮੁਕਤ ਮੂਰਤਿ
ਅਰ ਭਾਈ ਗਿਆਨ ਸਿੰਘ ਜੀ ਪੂਰੇ ਸੇਵਕ ਆਗਿਆਕਾਰੀ ਪੁਨਾ ਪ੍ਰਾਨ ਵਾਰਨ ਵਾਰੇ ਤਨ, ਮਨ,
ਦੇਨ ਕਰ ਆਪ ਨੂੰ ਹੀ ਕਰ ਲਵਾਵਣ ਹਾਰੇ, ਸ੍ਰੀ ਭਾਈ ਰਾਮ ਤਿਲਕ ਜੀ ਕੇ ਦਾਸ। ਸੋ
ਸ੍ਰੀ ਭਾਈ ਜੀ ਕਾ ਪ੍ਰੇਮ ਆਦਰ ਕਰਤੇ ਭਏ, ਪ੍ਰੇਮ ਸਾਥ ਪ੍ਰਕਾਰ ਛਿਕਾਵਹਿ। ਤੇ ਦਧੀ ਅਰ
ਨਵਨੀਤ ਤੇ ਦੁਧ ਹੋਰ ਭੋਜਨ ਫਲੋ ਕਰ ਪ੍ਰਸਿਨ ਕਰਹਿ, ਪੁਨਾ ਆਪ ਬਹੁਤ ਪ੍ਰਸਿੰਨ ਹੋਵਹਿ। ਸੋਈ
ਦਯਾਰਥ ਸਫਲ ਹੈ ਜੋ ਸੰਤਾਂ ਅਰਥ ਆਇਆ ਹੈ। ਐਸੇ ਕੋਈ ਕਾਲ ਰਹਿ ਕਰ ਸੰਤਾਂ ਪਾਸੋਂ ਵਿਦਾ
ਹੋਤੇ ਭਏ। ਗ੍ਰਾਂਵੇ ਭਾਈ ਰਾਮ ਤਿਲਕ ਜੀ ਸੰਤਾਂ ਸਹਤ, ਅਰ ਨਗਰ ਵਾਸੀਆਂ ਸਹਤ, ਬਹੁਤ ਬੇਨਤੀ
ਕਰਤੇ ਭਏ, ਤਉ ਭੀ ਸੰਤ ਜੀ, ਸ੍ਰੀ ਦੁਬਾਰ ਕੇ ਦਰਸਨ ਕੀ ਇਛਾ ਕਰ, ਚਲਤੇ ਭਏ ਅਰ
[illegible] ਭਏ ਜੋ ਕੋਈ ਮਾਸ ਭਰ ਤਹਾਂ ਨਿਵਾਸ ਕਰਾਂ ਜੇ ਗੁਰੂ ਕੇ ਹੁਕਮ ਸਿਰ ਤਿਸ ਕਰ ਸੰਕੜੇ

ਰੂਪੀ ਹੀਲੇ ਕਰਤੇ ਹਾਂ, ਹੇ ਭਾਈ ਤਿਤਕ ਰਾਮ ਨਿਹਰਾਮ ਜੋ ਪ੍ਰੇਮੀ ਆ ਕਰ ਦੇਰੇ ਭਏ ਹੈ, ਸਾਈਵਾਲ ਆਦ ਨਗਰੋ ਸੇ, ਸੰਤਾਂ ਕੇ ਨਿਰਬਾਹ ਲੀਏ, ਜਾਤੇ ਖੇਤ੍ਰ ਕੀ ਪੂਜਾ ਨਾ ਲੇਨੀ ਪੜੇ। ਤਬ ਆਪਸ ਮੇ ਗੁਪਤ ਮਸਲਤ ਟੋਰ ਕਰ ਸੰਤ ਜੀ ਸ੍ਰੀ ਸੁਧਾਸਰ ਜੀ ਆਏ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥੇ ਉਤਾਰਧੇ ਸੰਤ ਆਗਮਨ ਬਰਨੰਨ ਸੁਧਾਸਰ ਖੋੜਸੋ ਹੁਲਾਸ(੧੬) ੧ਓ ਸਤਿ ਗੁਰ ਪ੍ਰਸਾਦ ਸ੍ਰੀ ਗਣੇਸਾਇ ਨਮ: ਸ੍ਰੀ ਗੁਰ ਚਰਨਕਮਲ ਭਯੋ ਨਮ: ਪੁਨਾ ਇਸ ਕਾ ਨਾਮ ਭਗਤ ਰਤ ਸਾਗਰ ਅਰਿ ਸ੍ਰੀ ਸੁਧਾਸਰ ਖੰਡ ਲਿਖਯਤੇ; ਖੰਡ ਨਾਮ ਪ੍ਰਕਾਰਣ ਕਾ, ਜਿਸ ਕੋ ਪ੍ਰਸੰਗ ਭੀ ਕਹਤੇ ਹੈ। ਪਾਤਿਸ਼ਾਹੀ। ੧੦। ਦੋਹਰਾ: ਮੁਖ ਉਚਰੇ ਸਾਸਤ ਖਟ ਪਿੰਗ ਗਿਰਨ ਚੜ ਜਾਇ। ਅੰਧ ਲਖੇ ਬਧਰੋਂ ਸੁਣੈ ਜੋ ਕਾਲ ਕਿਰਪਾ ਕਰਾਏ। ਜੈ ਜੈ ਜੈ ਪ੍ਰੇਮਧਾਮ ਸਚਖੰਡ ਸ੍ਰੀ ਹਰਿਮੰਦਰ ਸੁੰਦਰ ਕੀ। ਜਿਸ ਮੇ ਆਪ ਸ੍ਰੀ ਕਮਲਾਪਤੀ ਸਗੁਣ ਮੂਰਤੀਧਾਰ ਕਰ ਜੀਵਾਂ ਕੇ ਕਲਿਯਾਨ ਹੇਤੇ ਨਿਵਾਸ ਕਰਤੇ ਹੈਂ। ਪੁਨਾ ਭਗਤਾਂ ਕੇ ਭਾਉ ਗ੍ਰਹਨ ਕਰਨ ਲੀਏ ਅਬਿਨਾਸੀ ਨਿਵਾਸ ਕਰਤੇ ਹੈਂ, ਗੁਰੂ ਰਾਮ ਦਾਸ ਰੂਪ ਧਾਰ ਕਰ। ਆਪ ਭੀ ਅਬਿਨਾਸੀ ਹੈ, ਪੁਨਾ ਸਭਾ ਭੀ ਅਬਿਨਾਸੀ ਹੈ ਜਿਨ ਕੀ। ਸ੍ਰੀ ਗੁਰੂ ਨਾਨਕ ਜੀ, ਗੁਰੂ ਅੰਗਦ ਜੀ ਗੁਰੂ ਨਾਨਕ ਜੀ। ਗੁਰੂ ਅਮਰ ਦਾਸ ਗੁਰੂ ਨਾਨਕ ਜੀ। ਗੁਰੂ ਰਾਮ ਦਾਸ ਗੁਰੂ ਨਾਨਕ ਜੀ। ਗੁਰੂ ਅਰਜਨ ਜੀ ਗੁਰੂ ਨਾਨਕ ਜੀ। ਗੁਰੂ ਹਰ ਗੋਬਿੰਦ ਗੁਰੂ ਨਾਨਕ ਜੀ। ਗੁਰੂ ਹਰਿ ਰਾਏ ਗੁਰੂ ਨਾਨਕ ਜੀ ਗੁਰੂ ਹਰਿ ਕਿਰਸਨ ਗੁਰੂ ਨਾਨਕ ਜੀ। ਗੁਰੂ ਤੇਗ ਬਹਾਦਰ ਗੁਰੂ ਨਾਨਕ ਜੀ। ਗੁਰ ਗੋਬਿੰਦ ਸਿੰਘ ਗੁਰੂ ਨਾਨਕ ਜੀ ਨਾਮ ਦਾਨ ਅਰ ਵਾਤੂ ਏਕ। ਅਦੁਤੀ ਜੋ ਪ੍ਰਮਾਤਮਾ ਹੈ ਬਿਆਪਕ ਜੋ ਭਗਤਾਂ ਕੇ ਪ੍ਰੇਮ ਰੂਪੀ ਸੀਤਲਤਾ ਕੇ ਲਾਗਣੇ ਕਰ ਅਰੂਪ ਸੇ ਰੂਪਵਾਲੇ ਹੋ ਜਾਤੇ ਭਏ ਦਸ਼ਨਾਮ ਜੈਸੇ ਜਲਸੇ ਉਪਲ ਜੋ ਬਰਫ ਕਾ ਸਰੂਪ ਹੋ ਜਾਤਾ ਹੈ ਤੈਸੇ ਏਹ ਸਮਝਨੇ, ਹੇ ਗੁਰ ਸਿਖੋ। ਜੋ ਐਸੀ ਬਰਹਮ ਬਿਆਪਕਿ ਸਤਿਗੁਰੂ ਕੋ ਮੇਰੀ ਬਾਰੰਬਾਰ ਬੰਦਨਾ ਹੋਇ ਸੀਸ ਧਰਨੀ ਪਰ ਧਾਰ ਧਾਰ ਕਰ। ੨। ਜੋ ਕੈਸਾ ਹੈ ਬਰਹਮ ਬਿਆਪਕ ਅਜੂਨੀ ਸੁਵੈ ਪ੍ਰਕਾਸ ਹੈ। ਅਰ ਸਤਚਿਤ ਅਨੰਦ ਰੂਪ ਹੈ। ਅਬਿਨਾਸੀ ਹੋਣੇ ਤੇ ਤੋ ਸਤੋ ਰਹਿ ਜਾਤਾ ਹੈ। ਪੁਨਾ ਦੇਹ ਜੜ ਜਿਸ ਚੇਤਨ ਕੀ ਚੇਤਨਤਾ ਪਾਇਕਰ ਚੇਸ਼ਟਾ ਕਰੈ ਹੈ ਕੈਸੇ। ਜੈਸੇ ਚੁੰਬਕ ਕੀ ਨਿਕਟਤਾ ਕੋ ਲੇਕਰ ਲੋਹਾ ਚੇਸ਼ਟਾ ਕਰੇ ਹੈ, ਤਿਸ ਤੇ ਭੀ ਅਧਿਕ। ਫਿਰ ਓਹ ਅਨੰਦ ਸਰੂਪ ਕੈਸਾ ਹੈ ਬ੍ਰਹਮ ਰੂਪ ਸਿੰਧੂ ਜਿਸ ਕੀ ਇਕ ਨਿਰ ਲੇਸ ਕਉ ਪਾਇ ਕਰ ਚੌਦਾਂ ਭਵਨ ਅਨੰਦ ਕਰ ਪੂਰਨ ਹੋ ਰਹੇ ਹੈ। ਜਹਾਂ ਕੋਈ ਹੈ ਤਹਾਂ ਹੀ ਅਨੰਦ ਹੋ ਰਹਾ ਹੈ ਪ੍ਰਮਾਤਮਾ ਕੋ ਪੂਰਨ ਜਾਨ ਕਰ। ਐਸੇ ਬਰਹਮ ਬਿਆਪਕ ਕੋ ਮੇਰੀ ਅਤਿ ਬੰਦਨਾ ਹੋਇ ਬਾਰੰਬਾਰ। ਜੋ ਕਹੀਏ ਬ੍ਰਹਮ ਬਿਆਪਕ ਕੋ ਬੰਦਨਾ ਕੈਸੇ ਪਹੁੰਚਤੀ ਹੈ ਸਾਕਾਰ ਕੀ ਨਿਰਾਕਾਰ ਕਉ। ਉਤ੍ਰ। ਬਿਆਪਕਤਾ ਕਰ ਕੇ ਭੀ ਪਹੁੰਚਤੀ ਹੈ ਬੰਦਨਾ ਤਹਾ ਕਰੇ। ਜਉ ਭਾਵਨਾ ਕਰ ਕੇ ਗਰਾਹਕ ਹੈ ਪੂਰਨ ਬ੍ਰਹਮ। ਅਥਵਾ ਕਿਸੀ ਪਾਖਾਣਿ ਆਦਕੋ ਕੋ ਭੀ ਬ੍ਰਹਮ ਭਾਵਨਾ ਕਰਿ ਕੇ ਕਰੈ ਤਉ ਭੀ ਪਹੁੰਚਤੀ ਹੈ। ਇਸੀ ਤੇ ਗੁਰ ਬਚਨ ਹੈ। ਸੂਖਮ ਅਸਥੂਲ ਸਗਲ ਮੈ ਭਗਵਾਨ। ਨਾਨਕ ਗੁਰ ਮੁਖ ਬਰਹਮ ਪਛਾਨ।

ਪੁਨਾ ਜੋ ਸਤਿ ਗੁਰੂ ਹੈ ਸੋ ਤਾਂ ਸਾਖਸ਼ਾਤ ਪਾਰ ਬ੍ਰਹਮ ਮੂਰਤੀ ਹੈ। ਜੋ ਸਭ ਕਾ ਅਧਿਸ਼ਟਾਨ ਪੂਰਨ ਪ੍ਰਮਾਤਮਾ ਹੈ। ਤਿਸੀ ਨੇ ਏਹ ਸਗੁਨ ਰੂਪ ਧਾਰੇ ਹੈ, ਦੇਹਾ ਜੁਗਆਸੀਆਂ ਕੀਆਂ ਅਵਿਦਆ ਦੂਰ ਕਰਨ ਲੀਏ ਗੁਰੋਂ ਸਤਿ ਕੀ। ਤਥਾ ਬਚਨ। ਸਤਿ ਗੁਰ ਦੇਵ ਪ੍ਰਤਖ ਹਰਿ ਮੂਰਤ ਜੋ ਅੰਮ੍ਰਿਤ ਬਚਨ ਸੁਨਾਵੈ। ਪੁਨਾ। ਤਿਸ ਗੁਰ ਕੋ ਛਾਦਨ ਭੋਜਨ ਬਹੁ ਬਿਸਤ੍ਰ ਕਰ ਮੁਖ ਸੇਰਹ ਤਿਸ ਪੁਨ ਕੀ ਫਿਰ ਤੋਟ ਨ ਆਵੈ। ਤਾਂ ਤੇ ਸਤਿ ਗੁਰੂ ਸਾਖਸ਼ਾਤ ਬ੍ਰਹਮ ਵਿਗਰਹ ਕਹੀਏ ਸਰੂਪ ਹੈ। ਬਿਯਾਪਕ ਬ੍ਰਹਮ ਕੋ ਜੋ ਵ੍ਰਾਤੂ ਦੇਵੀਏ ਭਾਵ ਸਹਤ ਸੋਈ ਸਾਖਸ਼ਾਤ ਜੋਤ ਰੂਪ ਹੋ ਪਰੁੰਰਤੀ ਹੈ। ਏਕ ਬੰਦਨਾ ਕੀ ਕ੍ਰਿਆ ਬਾਰਤਾ ਕਹਿਨੀ ਹੈ, ਹੇ ਸਿਖ। ਅਬ ਪੂਰਬ ਪ੍ਰਸੰਗ। ਪੁਨਾ ਭਾਈ ਜੀ ਸੁਧਾਸਰ ਮੈ ਆਵਤੇ ਭਏ, ਸੰਗਤ ਸਹਤ। ਜੋ ਸਤ ਸੰਤੋਖ ਸਹਤ ਸੁਭ ਖੇਤ੍ਰ ਤੇ ਤਿਨ ਮੋ ਨਿਹਕਾਮ ਪ੍ਰੀਤਵਾਨੋ ਕਰ ਦੀਆ ਹੂਆ ਥਾ। ਆਗੇ ਸ੍ਰੀ ਅੰਮ੍ਰਿਤਸਰ ਕੀ ਕਾਰ ਹੋਵਤੀ ਸੀ ਜੋ ਪ੍ਰੇਮ ਭਾਗਮਾਨ ਕਰ ਸੀਸ ਪਰ ਕਾਰ ਕੀ ਟੋਕਰੀ ਚਕਤੇ ਭਏ, ਸਾਧੋ ਸਹਤ। ਜਹਾਂ ਬਿਅੰਤ ਸਾਧ ਸੰਗਤ ਮਾਈ ਭਾਈ ਬਾਲਕ ਬ੍ਰਿੰਧ ਜੁਵਾ ਸੁਭ ਸੇਵਾ ਤੀਰਥ ਰਾਜ ਸ੍ਰੀ ਸੁਧਾਸਰ ਕੀ ਕਰਤੇ ਹੈ ਪ੍ਰੇਮ ਭਾਗਮਾਨ ਕਰ ਸੰਤ ਮਹੰਤ। ਭਾਈ ਗੁਰ ਦਿੱਤਾ ਰਾਮ ਜੀ। ਸ੍ਰੀ ਭਾਈ ਠਾਕੁਰ ਦਿਆਲ ਸਿੰਘ ਜੀ ਅੰਤ੍ਰਯਾਮੀ ਸਹਿੰਤ। ਭਾਈ ਨਰੈਣ ਸਿੰਘ ਜੀ। ਭਾਈ ਕਰਮ ਸਿੰਘ ਜੀ ਭਾਈ ਅੰਬੀਰ ਸਿੰਘ ਜੀ ਭਾਈ ਰਤਨ ਸਿੰਘ ਜੀ। ਭਾਈ ਜਸਾ ਸਿੰਘ ਜੀ ਹੋਰ ਗੁਨੀ ਗਿਆਨੀ ਸਤਿ ਪ੍ਰਮਹੰਸ, ਰਾਜਾ ਨੋਕ, ਸਰਦਾਰ, ਲੋਕ ਦੁਸਾਲ ਮੋ ਪਾਇਕਰ ਪ੍ਰਸਿਤਾ ਸਹਤ ਸੀਸ ਪਰ ਉਠਾਵਤੇ ਹੈਂ। ਹੋਰ ਦੇਸ ਦੇਸੰਤ੍ਰ ਸੇ ਆਇ ਕਰ ਪ੍ਰੀਤਵਾਨ ਸੇਵਾ ਕਰਤੇ ਹੈ। ਪੁਨਾ ਔਰ ਭੇਖਾ ਕੇ ਸਾਧੂ ਭੀ ਜਿਸ ਤੀਰਥ ਕੋ ਸੇਵ ਰਹੇ ਹੈ। ਸੇਵਾ ਪੰਥੀ, ਉਦਾਸੀ, ਨਿਰਮਲੇ, ਨਿਹੰਗ, ਸੁਥਰੇ, ਹੋਰ ਕੀ ਕਥਾ ਕਹਨੀ ਹੈ। ਜਹਾਂ ਚਾਰ ਵਰਨ ਚਾਰ ਆਸਰਮ ਸੇਵਤੇ ਹੈ, ਪ੍ਰੇਮ ਸਹਤ। ਤਹਾਂ ਹੀ ਸੇਵਾ ਸੰਤੋ ਸਹਤ ਤੀਰਥ ਕੀ ਕਰਤੇ ਕਰਾਵਤੇ ਭਏ। ਇਸ ਪ੍ਰਕਾਰ ਸੁਧ ਰੂਪ ਹੋ ਕਰ, ਸੁਧ ਸਰੂਪ ਜੋ ਸ੍ਰੀ ਸੁਧਾਸਰ ਜੀ ਹੈ ਸੋ ਪੁਨਾ ਨੀਰ ਨਦੀ ਕਰ ਭਰਪੂਰ ਹੂਏ ਪਰ, ਉਜਲ ਸਰੂਪ ਜਿਸ ਮੈ ਸੁੰਦਰ ਕੰਚਨ ਕੋ ਸ੍ਰੀ ਹਰਿਮੰਦਰ ਸੁੰਦਰ ਸੋਭਤੇ ਸੋ। ਤਿਸ ਸ੍ਰੀ ਹਰਿ ਮੰਦਰ ਮੈ, ਬਰਹਮ ਮਹੂਰਤ ਪੈ, ਸਨਾਨ ਕਰ ਕੇ ਸਤਿ ਜੀ ਸੰਤੋ ਸਹਿਤ ਪੁਨਾ ਸ੍ਰੀ ਹਰਿ ਮੰਦਰ ਮੈ ਦੇਖਣ ਕੀ ਤ੍ਰਫ ਨਿਕਟ ਬੂਹੇ ਕੇ, ਪੂਰਬ ਪਸੇ ਮੁਖ ਕਰ ਕੇ, ਸ੍ਰੀ ਸਤਿਗੁਰੂ ਤ੍ਰਫ ਬੈਠਦੇ ਸੀ। ਸ੍ਰੀ ਭਾਈ ਜੀ ਅਬਨਾਸੀ ਗੁਰੂ ਪ੍ਰਮਾਤਮਾ ਸ੍ਰੀ ਗੁਰੂ ਕਰਤਾ ਪੁਰਖ ਦੇ ਸ੍ਰਪਨੇ ਆਸਾ ਕੀ ਵਾਰ ਸੁਨਨੇ ਕੇ ਲੀਏ। ਜਹਾਂ ਆਪ ਸਾਖਿਸ਼ਾਤ, ਸਤ-ਚਿਤ-ਅਨੰਦ ਮੂਰਤੀ ਭਗਵਾਨ, ਪ੍ਰਮ ਪੁਰਖ ਪ੍ਰਮਾਤਮਾ, ਸ੍ਰੀ ਪ੍ਰਮੇਸਵਰ ਪਰਾ ਸਰੂਪ, ਪ੍ਰਵਰ, ਨਾਥ, ਸਰਬ ਕਾ ਸਾਖੀ, ਸ੍ਰਮ ਨਿਯੰਤਾ, ਸਭ ਕਾ ਬੀਜ ਰੂਪ ਓਅੰਕਾਰ ਉਤਪਤ ਕਰਤਾ, ਪਾਲਨ ਸੰਹਰਤਾ। ਬ੍ਰਹਮਾ, ਬਿਸਨ, ਮਹੇਸ, ਤ੍ਰਿਮੂਰਤੀ ਰੂਪ, ਨਿਰਗੁਣ ਸਰਗੁਣ ਰੂਪ, ਸੁਯੰਜੋਤੀ, ਸੁਵਤ੍ਰਤ ਦੇਵਨ ਕੇ ਭੀ ਦੇਵ, ਪੁਨਾ ਅਦੇਵਨ ਕੇ ਭੀ ਗੁਰੂ ਪ੍ਰਮਾਤਮਾ ਹਰੀਹਰ ਮੰਦਰ ਮੇ ਜਹਾਂ ਸਾਖਸ਼ਾਤ ਵਿਰਾਜਤੇ ਹੈ, ਤਹਾਂ ਸਾਮਣੇ ਬੈਠਦੇ ਸੇ; ਸਤਿ ਜੀ ਸੁੰਦਰ ਦਰਸਨ ਕਰਨ ਲੀਏ। ਪੁਨਾ ਗਦ ਗਦ ਹੋ ਕਰ ਭਾਈ ਜੀ ਉਸਤਤੀ ਕਰਤੇ ਭਏ ਸ੍ਰੀ ਗੁਰੂ ਰਾਮ ਰਮਣ ਕੀ, ਤੇ ਸ੍ਰੀ ਸੁਧਾਸਰ ਕੀ, ਕਬਿਤ ਤੇ ਛੰਦ ਆਨ ਕਵੀ ਦਾ ਉਸਤਤੀ ਰੂਪ ਜਾਨ ਕਰ ਧਰ ਦੀਆ ਹੈ। ਕਬਿਤ। ਪੂਰਨ ਕਰੇ ਆਸ ਧਰ ਕੇ ਜੋ ਆਵੈ ਆਸ ਆਨ ਕੀ ਨਾ ਰਾਖੀ ਆਸ

ਅਮਰ ਗੁਰੂ ਕੇ ਦਾਸ। ਭਗਤ ਗਿਆਨ ਕੋ ਪ੍ਰਕਾਸ ਪਾਇਓ ਪਦ ਅਬਿਨਾਸਿ ਜਾਂ ਨੰਦ ਕੇ ਹੁਲਾਸ ਮਾਇਆ ਤੇ ਰਹੀ ਉਦਾਸ। ਬਿਅੰਤ ਜਾ ਸਿਉ ਅਗਾਸ ਗੁਰੂ ਉਚੀਮੈ ਬਿਸਵਾਸ ਗੁਨਨ ਕੀ ਹਵੇ ਹੈ ਰਾਸ। ਆਪ ਕੋ ਕਹਾਇ ਉਦਾਸ ਸਹਿਜੇ ਹੀ ਜਾਂ ਕੇ ਪਾਸ ਪਾਪਨ ਕੋ ਹੋਤ ਨਾਸ ਜਮ ਕੀ ਨ ਹੋਤ ਤ੍ਰਾਸ ਐਸੇ ਗੁਰੂ ਰਾਮ ਦਾਸ। ੧ । ਦੋਹਰਾ। ਅੰਮ੍ਰਿਤਸਰ ਬੈਕੁੰਠ ਕੋ ਤੋਲਿਓ ਹਰਿ ਕੇ ਦਾਸ। ਭਾਰ ਹੁਤੇ ਸੋ ਧਰ ਰਹਿਓ ਏ ਨ ਗਜੇ ਅਕਾਸ। ੨ । ਛੰਦ । ਸਰਬ ਤ੍ਰਸਕਤ ਰੂਪਨੰ ਸੁ ਅੰਤ੍ਰੰ ਸਰੰਭਰੰ। ਸੁਪਾਨ ਦਿੱਬਦੀਹ ਪਾਰਜਾਤ ਕਲਪ ਸੇਤਰੀ ਦ੍ਰਿਸਟੰਤ ਪਾਪ ਕਾਸਨਿ ਸਨਾਨ ਮੁਕਤ ਤੇਵਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। । ੧ । ਗੁਰੂ ਗੁਰੂ ਗੁਰੂ ਗੁਰੂ ਗੁਰੂ ਗੁਰੂ ਕਹੋ ਸਦਾ। ਕਲੇਖ ਦੁਖ ਹਰਨ ਸਰਨ ਪਾਪ ਤੇ ਅਨੰਦ ਦਾ ਧਰਤ ਧਿਆਨ ਸੇਸ ਐ ਮਿਹੇਸ ਕਾਮੁਰੇਸੁਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੨ । ਕਰੰਤ ਜੋ ਪ੍ਰਦਛ ਨਾਨਾ ਦਛਨਾ ਦਿਸੰਗਮੰ। ਪਵਿੰਤ ਜੋ ਚਰਨਾਮ੍ਰਿਤੰ ਸੁਨਿਮ੍ਰਿਤੰ ਕਰੰਜਮੰ। ਲਗਾਏ ਚਰਨ ਧੂਰ ਕੇਸ ਪੂਰ ਕਾਮ ਨਾਕਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੩ । ਸੁਮੇਰ ਦੇਖ ਲਜਤੰ ਕੁਮੇਰ ਕ੍ਰਾਂਤਿ ਕਜਤੰ। ਫਨੀਮਨਿ ਸਜੰਤ ਪ੍ਰਕਾਸ ਭਾਨ ਫੁਨੰਤ ਸੁਗੰਧ ਧੂਪ ਦੀਪ ਪੂਜ ਆਰਤੀ ਕੰਰ ਸੁਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੪ । ਪਵਿਤ੍ਰ ਮਿਤ੍ਰ ਹੋਇ ਕੇ ਜੋ ਪੁਤ੍ਰ ਹੇਤ ਨਾਵਈ। ਤੀਆ ਪੀਆ ਬਿਨੋਦ ਮੋਦਿ ਗੋਦਿ ਮੋਖਿ ਪਾਵਈ। ਨਮਾਨ ਮਾਨ ਪਾਵਈ ਮਾਗਿਆਨ ਗਿਆਨ ਕੋ ਕਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੫ । ਗ੍ਰਿਥ ਪੰਥ ਹੇਤ ਪਾਠ ਪ੍ਰੀਤ ਸੋ ਪਢਿਓ ਕਰੈ। ਅਨਾਤਿ ਪ੍ਰਾਤਿ ਸਿਖ ਸੰਤ ਵਾਹਿਗੁਰੂ ਰਹਿਓ ਕਰੈ। ਬਜੰਤ ਸਖਿ ਭਰਿਨਾਦਿ ਸਬਦ ਸੋ ਸਦਾ ਸਗਿ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੬ । ਉਤੰਗ ਬੁੰਗੰ ਮੰਦਰੰ ਪੁਰਿੰਦਰੰ ਨਿਹਜਰ ਕੈ। ਨਰਿੰਦਰੰ ਮਨਿੰਦਰੰ ਜੁਗਿੰਦਰੰ ਬਿਚਾਰ ਕੈ। ਕਹੈ ਬਿਰਿੰਦ ਬ੍ਰਿੰਦਏ ਮੁਨਿੰਦਏ ਮਹਾਂ ਮੁਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੭ । ਮੁਕਤ ਚਾਰ ਪਾਵਈ ਭਗਤ ਦੇਾਂਨ ਲੇਤ ਹੈ। ਅਨੇਕ ਜਨਮ ਜਨਮ ਕੇ ਸਮੁ ਦੁਖ ਛੀਨ ਲੇਤ ਹੈ। ਪਰੇ ਸੁਧਾਇ ਆਟੰ ਸੁਲਾਟੰ ਮਹਾਂ ਹਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੮ । ਇਤ ਸ੍ਰੀ ਪ੍ਰੇਮ ਸੁਧਾ ਸਿੰਧੁ ਗ੍ਰਿੰਥੇ ਸ੍ਰੀ ਗੁਰ ਤੀਰਥ ... ਬਰਨਨੰ ਸਤਾਰਾਮੁ ਹੁਲਾਸ:। ੧੭ । ਐਸੇ ਦਰਸਨ ਪ੍ਰਾਨ ਪੂਜਨ ਅਰ ਉਸਤਤੀ ਕਰਿ ਕੇ ਗੁਰ ਭਾਈ ਜੋ ਭਾਈ ਲਖਾ ਸਿੰਘ ਜੀ ਹੈ ਤਹੀ ਨਿਵਾਸ ਕਰਤ, ਤਬ ਤਿਸ ਕਾਲ ਮੋ, ਤਹਾਂ ਨਿਵਾਸ ਕਰਤੇ ਭਏ, ਸੀਤ ਸਹਤ। ਏਕ ਸਮੇ ਭਾਈ ਜੀਵਣ ਸਿੰਘ ਜੀ ਵਿਦਿਆ ਪੜ੍ਹਨੇ ਲਾਗੇ। ਤਿਸ ਸੋ ਬੜਾ ਵਿਖੇਪਰ ਹੈ, ਪੁਨਾ ਸੁਆਮੀ ਕੀ ਸੇਵਾ ਤੇ ਭੀ ਵੇਮੁਖ ਰਹਨਾ ਪੜੇ। ਤਸ ਸੀਤ ਜੀ ਕਹਤ ਭਏ ਹੇ ਭਾਈ ਜਗਤ ਜੀਵਾਂ ਕੋ ਤੀਨ ਤਾਪ ਹੈ। ਪੁਨਾ ਵਿਦਿਆ ਪੜ੍ਹਨੇ ਹਾਰੇ ਕੋ ਆਠ ਤਾਪ ਹੈ। ਪੜ੍ਹਨੇ ਕੀ ਚਿੰਤਾ। ੧ । ਪਾਧੇ ਗੁਰੂ ਕਾ ਭੈ। ੨ । ਘੋਖਨੇ ...

ਕੀ ਚਿੰਤਾ। ੩ । ਬਡੇ ਵਿਦਿਆਰਥੀ ਕਾ ਭੈ। ੪ । ਪ੍ਰਸ਼ਨਤੋਂ ਕੀ ਚਿੰਤਾ। । ੫ । ਵਿਦਿਆ ਭੂਲਨ ਕੀ ਚਿੰਤਾ। ੬ । ਅੰਨ ਬਸਤ੍ਰ ਕੀ ਚਿੰਤਾ। ੭ । ਪੜ੍ਹ ਕਰ ਕੇ ਪੁਨਾ ਕਥਾ ਕਰਨੇ ਕੀ ਚਿੰਤਾ। ੮ । ਇਹ ਆਠ ਤਾਪ ਹੈ। ਜੋ ਕਰ ਕਾਮਨਾ ਅਧੀਨ ਹੋ ਕਰ ਕੋਊ ਰਿਖਿ ਸ਼ਾਸਤਰ ਪਠਨ ਭੀ ਕਰ ਲੀਏ, ਪੰਡਿਤ ਭੀ ਕਿਵ ਲੋਕੋਂ ਮੈ ਕਹਾਇ ਲੀਆ, ਜਉ ਗੋਬਿੰਦ ਕੇ ਚਰਨਾ ਕਮਲਾ ਕੀ ਪ੍ਰੇਮ ਭਗਤੀ ਨਾਹੀ ਪ੍ਰਾਪਤਿ ਭਈ ਜਿਸ ਵਿਦਿਆਵੰਤ ਕੋ ਤਬ ਐਸੇ ਤਿਸ ਕੋ ਕਿਆ ਗੁਣ ਹੈ ਤਿਸ ਕੀ ਸੁਗੰਧੀ ਕਾ। ਕਿਆ ਕਿਛ ਨਹੀ ਤਾਤਪ੍ਰਜ ਇਹ ਕੇਵਲ ਭਾਰ ਹੀ ਹੈ। ਤਾਂਤੇ ਜੋ ਮਾਨੁਖ ਜਾਨੇ ਜੇ ਕਰ ਗੁਰਮੁਖ ਦੁਆਰੇ ਪੜ੍ਹ ਕਰ ਹਰਿ ਕੇ ਸਿਮ੍ਰਨ ਪਾਇਨ ਹੂਆ ਨਿਰਵਾਸ ਹੋ ਕਰ ਤੋ ਪੁਨਾ ਸੁਫਲ ਹੂਆ ਤਿਸ ਪੁਰਸ ਕਾ ਨਹੀ ਤੋ ਸ਼ਾਸਤ੍ਰ ਵਾਸਨਾ ਭੀ ਖਾਤ ਕਹਿਆ ਹੈ, ਸ੍ਰੀ ਵਸ਼ਿਸ਼ਟ ਜੀ ਮੈ। ਸ੍ਰੀ ਗੁਰ ਦੇਵ ਜੀ ਕਾ ਬਚਨ ਹੈ, ਹੇ ਭਾਈ। "ਪੰਖੀ ਬਿੰਜਨ ਪ੍ਰਾਨ ਹਾਰੇ। ਜਿਹ ਭੋਜਨ ਕੀ ਹੋਤੇ ਤ੍ਰਿਪਤਾਰੇ"। ਪ੍ਰਸ਼ਾਦਿ ਨਾਨਾ ਸੁਆਦੀ ਕਾ ਥਾਲ ਮੈ ਪਰੋਸ ਧਾਰੇ ਹੈ। ਤਬ ਤੀਕ ਖਾਏ ਨਹੀ ਤਬ ਤੀਕ ਪੁਸ਼ਟੀ ਅਰ ਤੁਸ਼ਟੀ ਦੇਹ ਕੀ ਨਹੀ ਹੋਤੀ, ਜੈਸੇ ਸ਼ਾਸਤ੍ਰ ਕਾਰ ਦ੍ਰਿਸ਼ਟਾਂਤ ਦੀਆ ਹੈ। "ਆਤਮ ਗਿਯਾਨ ਨਾ ਜਾਨਿਓ ਜਿਉ ਦਰ-ਬੀਰਸ ਪਾਕ"। ਜੈਸੇ ਅਨਕ ਪ੍ਰਕਾਰ ਕੇ ਭੋਜਨ ਭਾਜਿਸ ਮੈ ਕੜਛੀ ਖਾਲੀ ਰਹਤੀ ਹੈ ਤੈਸੇ ਮੂਰਖ ਮਨੁਖ ਸੰਤਾਂ ਗੁਰਾਂ ਦੀ ਮਤ ਤੇ ਹੀਨ ਜੋ ਹੈ ਸੋ ਖਟ ਸ਼ਾਸਤ੍ਰਾਂ ਨੂੰ ਪੜ ਸੁਨ ਕਰ ਭੀ ਤਿਸ ਕੇ ਭਾਵ ਗ੍ਰਹਣ ਤੇ ਹੀਨ ਰਹਤਾ ਹੈ। ਇਸੀ ਤੇ ਭਾਈ ਸੇਵਾ ਰਾਮ ਜੀ ਕਾ ਕਥਨ ਹੈ। ਆਵਰਤੀ। "ਪੜ੍ਹ ਕਰ ਬੇਦ ਭੇਦ ਨਹੀ ਪਾਇਆ ਸੋ ਪੜਨ ਕਿਸੇ ਨ ਲੇਖੈ। ਸੰਤਾਂ ਦੀ ਸੰਗਿਤਿ ਨਹੀ ਭਾਵੈ ਘਟ ਘਟ ਰਾਮ ਨ ਪੇਖੈ। ਉਸਤਿਤ ਕੀ ਮਨ ਕਾਖਯਾ ਰਾਖੈ ਮਾਨਹਿਮਾਨ ਵਿਸ਼ੇਖੈ। ਸੇਵਾ ਦਾਸ ਕਰਮਾਂ ਦਾ ਕੀੜਾ ਮਰਕਰ ਨਰਕ ਸੁਪੇਖੈ। ੧ । ਪੁਨਾ ਗੁਰਾਂ ਕੀ ਸੇਵਾ ਤਿਯਾਗ ਕਰ ਗੁਰ ਸੇਵਕ ਕੋ ਪਰਮ ਵਿਘਨ ਹੈ। ਜਿਸ ਜਗਿਯਾਸੀ ਨੂੰ ਕਲਿਯਾਨ ਕੀ ਇਛਾ ਵਾਸਤੇ ਗੁਰ ਪੂਰਿਆਂ ਕੀ ਸਰਨ ਲਈ ਹੈ ਤਿਸ ਕੋ ਤੋ ਜੋ ਗੁਰਾਂ ਕੇ ਬਚਨ ਹੈ ਸੋਈ ਬੇਦ ਕਾ ਸਿਧਾਂ ਹੈ। ਪੁਨਾ ਸੇਵਾ ਕੋ ਕਲਿਯਾਨ ਕਾ ਸਾਧਨ ਸਮਝੇ ਔਰ ਵਿਦਿਯਾ ਪੜ੍ਹ ਕੇ ਕੀ ਜੋ ਕਿਛ ਇਛਾ ਬਨਣ ਕੀਏ ਹੈ ਸੁ ਤਿਯਾਗ ਕਰੈ। ਇਸੀ ਤੇ ਸ੍ਰੀ ਭਾਈ ਗੁਰਦਾਸ ਜੀ ਕਾ ਬਚਨ ਹੈ ਏਕ ਟੇਕ ਪਰ। ਕਬਿਤ। ਲੋਗ ਬੇਦ ਗਿਆਨ ਉਪਦੇਸ ਹੈ ਪਤੀ ਬ੍ਰਤਾ ਕਉ ਮਨ ਬਚ ਕਰਮ ਸੁਆਮੀ ਸੇਵਾ ਅਧਿਕਾਰ ਹੈ। ਨਾਮ ਇਸਨਾਨ ਦਾਨ ਸੰਜਮ ਨਾ ਜਾਪ ਤਾਪ ਤੀਰਥ ਬਰਤ ਪੂਜਾ ਨੇਮ ਨਤਕਾਰ ਹੈ। ਹੋਮ ਜਗ ਭੋਗ ਨਹੀ ਬੇਦ ਨਹੀ ਦੇਵੀ ਦੇਵ ਸੇਵ ਰਾਗ ਨਾਦ ਬਾਦ ਨਾ ਸਬਾਦ ਆਨ ਦੁਆਰ ਹੈ। ਤੈਸੇ ਗੁਰ ਸਿਖਨ ਮੈ ਏਕ ਟੇਕ ਹੀ ਪ੍ਰਧਾਨ ਅੰਨ ਗਿਯਾਨ ਧਿਯਾਨ ਸਿਮ੍ਰਨ ਬਿਭਚਾਰ ਹੈ। ੧ । ਇਸ ਪਰ ਏਕ ਦ੍ਰਿਸ਼ਟਾਂਤ ਕਹਤੇ ਹਾਂ ਬਿਪ੍ਰ ਬਾਲਕ ਕਾ। ਜੋ ਕੇਤੇ ਬਿਪ੍ਰੋ ਕੇ ਬਾਲਕ ਕਿਸੀ ਅਚਾਰਿਯ ਰਿਖੀ ਪਾਸ ਮਿਲ ਕਰ ਪੜਨੇ ਕਉ ਆਏ।

ਜੋ ਜੇਤਾ ਕਾਲ, ਬਿਪ੍ਰ ਬਾਲਕੋ ਕਉ ਵਿਦਿਆ ਪਠਨ ਕਰਨ ਮੇ ਸਮਾ ਬਿਤੀਤ ਭਯਾ, ਪੁਨਾ ਤੇਤਾ ਹੀ ਕਾਲ ਏਕ ਬਿਪ੍ਰ ਬਾਲਕ ਤੋਟਕ ਨਾਮ ਕੋ ਗੁਰਨ ਜੀ ਬੜਵਾ ਕੀ ਸੇਵਾ ਕਰਤੇ ਬਿਤੀਤੋਂ ਭਯਾ। ਤਬ ਕਿਸੀ ਸਮੇ ਬਾਲਕੋ ਕਾ ਸਮਦਾਇ ਵਿਦਿਆ ਸੰਪੰਨ ਹੋ ਕਰ ਬੈਠੇ ਜੋ ਅਰਾਰਯ ਬਿਨਾ ਤਬ ਤਿਸ ਤੋਟਕ ਬਾਲਕ ਕਉ ਹਾਸੀ ਕਰਤ ਭਏ ਜੋ ਵਾਹੁ ਵਾਹੁ ਕਿਆ ਇਹ ਵਿਦਿਆ ਪੜ੍ਹਿਆ ਹੈ ਜੋ ਹਾਸ ਮੈ ਖੁਰਪਾ ਦਾਤ੍ਰੀ ਹੈ ਤੇ ਭੁਰਾ, ਸੋ ਸੁਨ ਕਰ ਤਿਨ ਪ੍ਰਤੀ ਕਛ ਉਤ੍ਰ ਨ ਕਹਿਆ ਤੇ ਗੁਰੂ ਤਿਸ ਕੇ ਸਰਬਗ ਸੇ ਖਟ ਕਰਮੀ ਸਤ ਸੰਤੋਖਵਾਨ ਤੇ ਪਰਮ ਤਪਾਵੀ। ਸੋ ਜਾਣ ਸਭੈ ਤੂੰ ਕਹਤ ਭਏ ਤਿਸ ਬਾਲਕ ਪ੍ਰਤੀ ਸੀਸ ਪਰ ਹਾਥ ਫੇਰ ਕਰ ਜੋ ਇਹ ਬਾਲਕ ਸਭ ਤੇਰੇ ਹੀ ਵਿੱਦਿਆਰਥੀ ਹੂਏ। ਇਨ ਕੋ ਵਿਦਿਆ ਭੂਲਕਰ ਸੋ ਵਿਦਿਆ ਤੇਰੇ ਰਸਨਾਗ੍ਰ ਭਈ। ਸੋ ਐਸੇ ਹੀ ਭਯਾ, ਰਿਸ਼ੀ ਕਾ ਕਰਤਾ ਹੂਆ। ਐਸਾ ਪੰਡਿਤ ਭਯਾ ਦੇਵੀ ਸੰਪਦਾ ਦੇ ਸੁਭ ਗੁਣੋ ਸਹਤ। ਗੁਰ ਸੇਵਾ ਕਾ ਅਧਕ ਪ੍ਰਤਾਪ ਹੀ ਜੇ ਕਰ ਜਾਣੈ ਤੋ। ਆਗੇ ਗੁਰੂ ਭੀ ਪੂਰਨ ਹੋਵੇ।

ਤਬ ਐਸੇ ਸੁਨ ਕਰ ਰੁਦਨ ਕਰਤਾ ਹੂਆ ਸੁਆਮੀ ਕੇ ਚਰਨੋ ਪਰ ਸੀਸ ਧਾਰਤਾ ਭਯਾ। ਤਾਂ ਸੰਤ ਗੁਰੂ ਤਿਸ ਕੋ ਉਠਾਇ ਕਰ, ਸੀਸ ਪਰ ਹਾਥ ਕਮਲ ਫੇਰਿਆ ਤੇ ਕਹਤ ਭਏ: ਤੂੰ ਕਾਟ ਨ ਕਰ ਜਿਸ ਗ੍ਰਿੰਥ ਕਾ ਪਾਠ ਕਰੇਗਾ ਤਿਸ ਕਾ ਤੂੰ ਕਥਨ ਭੀ ਕਰ ਲੇਵੈਗਾ, ਹੇ ਭਾਈ। ਹੋਰ ਤੈਨੇ ਕਿਆ ਕਰਨਾ ਹੈ। ਜੋ ਕਥਨੀਆਂ ਮਾਤ੍ਰ ਹੋ ਸੋ ਫੋਕੀਆਂ ਹੈ। "ਕਥਨੀ ਕਹ ਭਰਮ ਨਾ ਜਾਈ। ਸਭ ਕਥ ਕਥ ਰਹੀ ਲੁਕਾਈ। ਜਾਂ ਕਉ ਗੁਰਮੁਖ ਆਪ੍ਰ ਬੁਝਾਈ। ਤਾਂ ਕੇ ਹਿਰਦੈ ਰਹਿਆ ਸਮਾਈ।" ਰਿਦੈ-ਮੋਰਖਮਾਰਵਾਣੇ ਕਰਮਨ ਤਿਨਕਾ ਮੂਲ ਵਰਗਾ ਹੋਇ ਗਿਯਾ ਹੈ। ਫਿਰ ਕਥਨੇ ਕੀ ਇਛਾ ਨਹੀ ਰਹੀ। ਮੁਕਤਿ ਪਦ ਪਾਵਨੇ ਕਉ ਏਕ ਤੁਕ ਭੀ ਸਹੁਤ ਹੈ। "ਪ੍ਰਭ ਕੇ ਸਿਮ੍ਰਨ ਗਰਭ ਨਾ ਬਸੈ"। ਸ੍ਰੀ ਪ੍ਰਭੂ ਕੇ ਸਿਮ੍ਰਨ ਕਰ ਗਿਆਨ ਧਿਯਾਨ ਕੀ ਪ੍ਰਾਪਤੀ ਹੋਤੀ ਹੈ ਪੁਨਾ ਤਤਵ ਸਰੂਪ ਕੇ ਪ੍ਰਾਪਤ ਵਾਲੀ ਬੁਧ ਹੋਤੀ ਹੈ ਆਤਮ ਦਿਸ਼ੈਨੀ। ਨਾਮ ਕੇ ਸਿਮ੍ਰਨ ਵਾਰੇ ਨਿਹਕਾਮ ਪੁਰਸ਼ ਸੁਭ ਗੁਣੋਕੀ ਤੋ ਸੁਖ ਕੀ ਖਾਣੀ ਹੋ ਜਾਤੇ ਹੈ ਸਭ ਜਗਤ ਕਾ ਗੁਰੂ

ਐਸੇ ਕਹ ਕਰ ਸੰਤ ਜੀ ਸਿਧਾਲਾ ਪ੍ਰਾਇਣ ਹੂਏ, ਮਾਨੋ ਕਰ। ਭਾਈ ਲਖਾ ਸਿੰਘ ਜੀ ਜੋਗੀਸਰ ਬਹੁਤ ਅਦਬ ਆਦਰ ਕਰੇ; ਗੁਰ ਸਵਰੂਪ ਜਾਨ ਕਰ, ਸ੍ਰੀ ਭਾਈ ਰਾਮ ਸਿੰਘ ਜੀ। ਭਾਈ ਲਖਾ ਸਿੰਘ ਜੀ ਯੋਗ ਕੇ ਬਲ ਕਰ ਆਪਨੇ ਸਰੀਰ ਕੇ ਪ੍ਰਾਣ ਵਿਜੋਗ ਕਾ ਸਮਾ ਜਾਨਕਰ ਸੰਤ ਰਾਜ ਆਗੇ ਬੇਨਤੀ ਕਰਤ ਭਏ: ਹੇ ਭਗਵਨ, ਮੇਰੇ ਧੰਨ ਭਾਗ ਹੈ ਜੋ ਆਪ ਹੋ ਤੇ ਇਸ ਦੇਹ ਕੇ ਪ੍ਰਾਣ ਵਿਯੋਗ ਹੋਵੈ। ਇਸ ਕਰਕੇ ਮੇਰਾ ਅਤਿ ਭਲਾ ਹੈ ਜਾਂ ਤੇ ਆਪ ਗੁਰੂ ਨਾਨਕ ਮੂਰਤੀ ਹੋ। ਸੋ ਐਸੇ ਹੀ ਹੂਆ ਸਰੀਰ ਸੁਖੈਨ ਹੀ ਛੂਟਾ ਸੰਤਾਂ ਕੇ ਨਿਕਟਿ ਹੋਤੇ। ਤਬ ਸੰਤ ਜੀ, ਸਰੀਰ ਕੀ ਜੋ ਸਾਤ੍ਰਾ ਹੈ ਸੋ ਸਭ ਬਿਧਿ ਕਰ ਪੂਰਨ ਕਰਤ ਭਏ, ਪੂਰਨ ਜੋ ਸੰਤ ਹੈ। ਤਬ ਸਾਧੂ ਜੀ ਤੇ ਸੁਖਾਨੰਦ ਆਦੀ ਮਹਾਜਨ ਭੀ ਸ੍ਰੀ ਭਾਈ ਜੀ ਕੋ ਬਹੁਤ ਕਹ ਰਹੇ ਜੋ ਧਰਮਸਾਲਾ ਆਪ ਲੇਵੋ । ਪਰ ਸੰਤ ਜੀ ਇਹ ਸੰਕਲਪ ਨ ਗ੍ਰਹਣ ਕਰਤ ਭਏ। ਜਾਂ ਤੇ ਨਿਰਬੰਧ ਕਾ ਪਰਮ ਸੁੱਖ ਹੈ

ਨਿਰਬੰਧਨੋ ਪੁਰਸੋ ਕਉ। ਆਸਾ ਪਰਮ ਦੁਖਰਯ ਨਿਰਾਸਾ ਪਰਮ ਸੁਖਯੰ। ਇਤਿ ਸ੍ਰੀ ਸੁਧਾ ਸਿੰਧੂ ਗ੍ਰਿੰਥ ਸ੍ਰੀ ਗੁਰੂ ਰਾਮਦਾਸ ਸੁਧਾਸਰ ਖੰਡੇ ਵਿਦਿਆ ਸੀਤ ਵਿਦੇਹਨ ਪ੍ਰਸੰਗ ਬਰਨੰਨ ਅਠਾਰਮੋ ਹੁਲਾਸ: । ੧੮ । ਏਕ ਸਮੇ ਧਰਮਸਾਲੇ ਬੀਤਾਂ ਸਹਤ ਸ੍ਰੀ ਭਾਈ ਜੀ ਬੈਠੇ ਸੀ. ਪੁਨਾ ਕਈ ਸ੍ਰੀ ਰਾਮ ਦਾਸ ਪੁਰੇ ਕੇ ਮਹਾਜਨ ਭੀ ਜੋ ਸੰਤ ਦਰਸ਼ਨ ਲੀਏ ਸੁਖਾਨੰਦ ਜੀ, ਆਦਿ ਲੈ ਕਰ, ਤਬ ਸੋ ਜਨ ਹਾਥ ਜੋਰ ਕਰ ਕਹਤ ਭਏ: ਹੇ ਸੁਆਮੀ ਜੀ, ਕ੍ਰਿਪਾ ਕਰਕੇ ਇਕ ਸੰਸਾ ਆਪ ਦੂਰ ਕਰੋ ਅਸਾਡਾ, ਹੇ ਭਗਵਨ। ਔਰ ਜੋ ਅਵਤਾਰ ਭਏ ਹੈ ਨਾਰਾਇਣ ਕੇ ਸ੍ਰੀ ਰਾਮ ਕ੍ਰਿਸ਼ਨਾਦਿਕ ਜੀ। ਕਈ ਦਤਾਤ੍ਰਿ, ਸੰਕਰਾਚਾਰਯ ਜੀ, ਗੋਰਖ ਨਾਥ ਆਦੀ ਸ਼ਿਵ ਜੀ ਕੇ ਭਏ ਹੈ। ਕੋਈ ਕਿਸੀ ਦੇਵਤਾ ਕਾ ਅਵਤਾਰ, ਕੋਈ ਕਿਸੀ ਦੇਵਤਾ ਕਾ। ਸੋ ਹੇ ਭਗਵਨ, ਸ੍ਰੀ ਗੁਰੂ ਰਾਮ ਦਾਸ ਜੋ ਸੂਰਜ ਵਤ ਪ੍ਰਗਟੇ ਹੈ, ਆਦਿ ਦਿਆ ਰੂਪੀ, ਰਾਤ੍ਰੀ ਕੇ ਪ੍ਰੇਮਾਦਿ, ਅਰ ਭਰਮ ਰੂਪ ਅੰਧਕਾਰ ਕੇ ਨਾਸ਼ ਕਰਤਾ, ਅਵਤਾਰੋ ਮੇ ਭੀ ਮਹਾਂ ਮਣੀ ਰੂਪ ਅਵਤਾਰੀ ਸੋ ਜੋ ਇਹ ਕਿਸ ਕੇ ਅਵਤਾਰ ਭਏ ਹੈ। ਸੋ ਕ੍ਰਿਪਾ ਕਰ ਕੈ ਕਹੋ ਜੀ, ਹੇ ਸਤਿ ਜੀ। ਜਾਂ ਤੇ ਸ੍ਰੀ ਰਾਮ ਦਾਸ ਜੀ ਮਹਾਂ ਮੋਹਨੀ ਮੂਰਤ ਹੈ। ਪੁਨਾ ਸਰਬ ਜੀਵਾਂ ਕੇ ਅੰਤਰ ਅੰਤਰ ਮਨਸਾ ਪੂਰਨ ਕਰੇ ਹੈ। ਜੋ ਐਸਾ ਸਾਤ ਪੁਰੀਆ ਚਤਰ ਧਾਮ ਤੇ ਅਨਕ ਤੀਰਥਾਂ ਤੇ ਤਟ ਮੇ ਨਾਹੀ। ਜਹਾਂ ਐਸਾ ਨਾਮ ਕਾ ਪ੍ਰਤਾਪ ਹੋ ਰੋਹਾ ਹੈ, ਅਖੰਡ ਹਰਿ ਸਿਮ੍ਰਨ ਪੁਨਾ ਦੁਖ ਭੁਖ, ਦਾਲਿਦ ਰਾਲਦ੍ਰ, ਕਾਲ ਕਰਮ ਗਤੀ, ਕਠਨ ਨਾਨਾ ਵਿਘਨ, ਅਘ ਓਘ, ਅਨਕ ਪਾਪ ਦੁਰਮਤਤਾ ਆਦੀ ਇਹ ਭਏ ਮ੍ਰਿਗਾਂ ਕੇ ਜੇਵਕਾ ਕਾ, ਸਮੂਹ ਅਭਾਵ ਹੋ ਜਾਤਾ ਹੈ। ਤੈਸੇ ਹੀ ਜਿਸ ਸ੍ਰੀ ਗੁਰੂ ਰਾਮ ਦਾਸ ਕੇ ਦਰਸ਼ਨ ਕੀਏ ਹੋਇਆ ਇਹ ਨਾਨ ਵਿਘਨ ਪਾਪ ਸਭੀ ਤਾਤ ਕਾਲ ਦੂਰ ਅਭਾਵ ਹੋ ਜਾਤੇ ਹੈ। ਤਾਂ ਤੇ ਇਹ ਕਿਸ ਕੇ ਅਵਤਾਰ ਭਏ ਹੈ, ਸ੍ਰੀ ਗੁਰੂ ਰਾਮ ਦਾਸ ਜੀ, ਹੇ ਸੰਤੋ, ਕ੍ਰਿਪਾ ਕਰਕੇ ਕਹੋ ਜਾਂ ਤੇ ਆਪ ਕਹਣੇ ਯੋਗ ਹੋ। ਐਸੇ ਸ੍ਰਵਣ ਕਰਕੇ ਤਿਨਾ ਜਨਾ ਕਾ ਪ੍ਰਸ਼ਨਿ, ਪੁਨਾ ਸ੍ਰੀ ਭਾਈ ਜੀ ਜੋ ਉਤਰ ਹੈ ਸੋ ਕਹਤ ਭਏ। ਹਰਿ ਜਨੋ ਬਾਚ। ਸੁਨੋ ਹੇ ਗੁਰ ਸਜਨੋ ਕੇ ਸਮੂਹ, ਸ੍ਰਵਣ ਯੋਗ ਕਥਾ, ਪੁੰਨੀ ਰੂਪ, ਪੁੰਨ ਮੂਰਤੀਆਂ ਕੋ ਤੁਮਾਰੇ ਰਿਦੇ ਗੁਰ ਸਮਰੂਖਾ ਸਰਧਾ ਯੁਕਤ ਦੇਖ ਕਰ ਅਸੀ ਕਹਦੇ ਹਾਂ, ਹੇ ਭ੍ਰਾਈ। ਬਹੁੰ ਪੁਰਾਣੰ ਤਰ ਇਹ ਕਥਾ ਪੁਰਾਤਨ ਕਥਨ ਕਰੀ ਹੈ, ਗੁਰ ਜਨੋ ਨੇ। ਹਰਿ ਅਨੰਤ ਹਰਿ ਕਥਾ ਅਨੰਤਾ। ਜਬ ਸ੍ਰੀ ਰਾਮ ਚੰਦ੍ਰ ਭਗਵਾਨ ਜੀ ਬਨ ਮੇ ਆਏ ਪਿਤਾ ਆਗਿਆ ਤੇ, ਅਰ ਪੰਚ ਬਟੀ ਆਦਕੋ ਮੇ ਨਿਵਾਸ ਕੀਆ ਹੈ। ਉਪ੍ਰੰਤ ਸੀਤਾ ਜੀ ਕਾ ਵਿਯੋਗ ਹੂਆ ਹੈ, ਨੇਤ ਅਨੁਸਾਰ। ਤਬ ਸ੍ਰੀ ਰਾਮ ਚੰਦ ਜੀ ਸੀਤਾਂ ਕੇ ਵਿਯੋਗ ਕਰ ਰੁਦਨ ਕਰਤੇ ਫਿਰੇ ਹੈ, ਬਨਮੇ। ਪੁਨਾ ਕਈ ਮਹਾਤਮਾ ਰਿਖੀ ਮਿਲੇ ਹੈ ਪ੍ਰੇਮ ਮੂਰਤੀ ਤੇ ਸਤਿ ਆਤਮਾ, ਭੀਲਨੀ ਸੇ ਆਦ ਲੇਕਰ। ਤੇ ਆਪ ਪਰਮ ਵਿਖੇਪ ਰੂਪ ਜੋ ਤਿਸ ਕਾਲ ਮੇ ਤਾਂ ਸ੍ਰੀ ਰਾਮ ਚੰਦ ਭਗਵਾਨ ਵੀਚਾਰ ਕੀਆ। ਅਹੋ ਅਸਚਰਜ ਹੈ ਜੋ ਇਹ ਸੰਤ ਮਹਾਤਮਾ ਮੇਰੇ ਰਾਮ ਨਾਮ ਕੋ ਜਪ ਕਰਕੇ ਸੋ ਸੁਖ ਅਰ

ਸੋ ਸਾਂਤਿ ਰੂਪ ਹੈ। ਮੇਰੇ ਕੋ ਕੈਸਾ ਵਿਖੇਪ ਵਿਘਨ ਹੋ ਰਹਾ ਹੈ। ਜੋ ਆਗੇ ਭੀ ਇਹ ਵਿਘਨ ਵਿਖੇਪ ਕਈ ਘਰ ਗਾਲੇਗਾ। ਕਿਆ ਅਨੰਤ ਸ੍ਰਿਸਟੀ ਕੇ ਜੀਵ ਕਲੇਸ ਕਉ ਪਾਵਹਿਗੇ। ਕੋਟਾਂਨ ਕੋਟ ਸੀਤਾ ਤੋ ਆਦ ਲੈ ਕਰ। ਤਾਂ ਤੇ ਐਸਾ ਦੁਖ ਕਲੇਸ ਮੈਨੂੰ ਕਹਾਂ ਸੇ ਭਯਾ ਹੈ। ਅਪਨੇ ਮਨ ਕੋ ਇਕੰਤ ਕਰ ਕੇ ਵਿਚਾਰ ਵਿਚਾਰ ਕਰ ਕਾਰਤਾ ਸਮਝਤੇ ਭਏ। ਅਹੋ ਇਸ ਦੁਖ ਕਲੇਸ ਕਾ ਕਾਰਨ ਇਹ ਚੰਦ ਹੀ ਹੈ। ਸਰਬ ਉਪਾਧੀ ਕਾ ਮੂਲ ਇਹੁ ਹੀ ਹੈ ਅਵਰ ਕੋਈ ਨਹੀਂ ਚੰਦ ਬਿਨਾ। ਜੋ ਕਲੰਕ ਹੈ ਤ ਚੰਦ ਹੀ ਮੈਂ ਹੈ। ਪੁਨਾ ਖਈ ਰੋਗ ਹੈ ਤੇ ਚੰਦ ਹੀ ਮੈਂ। ਗੁਰ ਦੇਹ ਹੈ, ਕਿਆ ਗੁਰ ਤਲਪਾ, ਕਉ ਚੰਦ ਹੀ ਸੇਵਿਆ ਹੈ। ਪੁਨਾ ਚੰਦ ਹੀ ਮੈਂ ਵਧਨਾ ਘਟਨਾ ਹੈ ਤੇ ਰਾਹੂ ਦੈਂਤ ਕਰ ਗ੍ਰਸਣਾ ਚੰਦ ਹੀ ਕਾ ਹੋਤਾ ਹੈ, ਜਗਤ ਮੈਂ। ਫੇਰ ਏਕ ਸਮੇਂ ਦੇਵਤਿਆਂ ਕੋ ਤਿਆਗ ਕਰ ਦੈਂਤਾਂ ਸਾਥ ਮਿਲ ਗਿਆ ਸੀ, ਅਸੁਰਮਤ ਧਾਰ ਕਰ। ਪੁਨਾ ਏਕ ਸਮੇਂ ਇੰਦ੍ਰ ਸਭਾ ਮੈ ਸ੍ਰੀ ਗਣੇਸ ਪਤੀ ਜੀ ਆਇ ਨਿਕਸੇ। ਸੋ ਸ੍ਰੀ [illegible] ਹੈ ਸ੍ਰੀ ਗਣੇਸ ਜੀ, ਜੋ ਲੰਬਾ ਹੈ ਉਦਰ ਜਿਨ ਕਾ ਤੇ ਏਕ ਰਦਨ ਸੁਖਸਦਨ ਹੈ। ਚਾਰ ਹੈ ਭੁਜਾ ਜਿਨ ਕੀ ਭਗਤੋਂ ਕੇ ਚਾਰੋਂ ਤਰਫੋ ਵਿਘਨ ਦੂਰ ਕਰਨ ਵਾਲੀਆਂ। ਮੁਖ ਮਸਤਕ ਪਰ ਜਿਨ ਕੇ ਚੰਦ੍ਰਮਾ ਹੈ। ਨਾਗ ਕੰਠ ਮੈਂ ਤੇ ਨਾਗ ਹੀ ਕਾ ਸੀਸ ਹੈ। ਏਕਦੰਤ ਲੰਬਾ ਬਾਹਰ ਨਿਕਸਿਆ ਹੂਆ। ਪੁਨਾ ਮੂਸੇ ਕੀ ਸਵਾਰੀ ਮਹਾਂ ਮੰਗਲ ਮੂਰਤੀ ਕਉ ਦੇਖ ਕੇ ਚੰਦ੍ਰਮਾ ਸਭਾ ਮੇ ਹੰਸਤਾ ਭਯਾ। ਐਸੇ ਦੇਖ ਕਰ ਸ੍ਰੀ ਗਜਾਨਨ ਜੀ ਕੋਪ ਕਰ ਸ੍ਰਾਪ ਦੇਤੇ ਭਏ। ਹੇ ਚੰਦ੍ਰਮਾ ਆਪਨੀ ਸੁੰਦ੍ਰਤਾ ਦੇ ਅਭਮਾਨ ਪੁਨਾ ਅਸਾਡੀ ਕਰੂਪਤਾ ਦੇਖ ਕਰ ਜੋ ਤੂੰ ਹਸਿਆਂ ਹੈ। ਸੋ ਇਹ ਸੁੰਦ੍ਰਤਾ ਤੇ ਕਰੂਪਤਾ ਕਿਸੀ ਕੇ ਅਪਨੇ ਹਾਥ ਮੈ ਤਾਂ ਨਾਹੀ। ਜੈਸੇ ਕਿਸੀ ਕੋ ਕਰਤਾਰ ਨੇ ਕੀਆ ਹੈ, ਤਥਾ ਸੋ ਬਨ ਰਹਾ ਹੈ। ਜੋ ਸਭ ਕਾ ਸੁਆਮੀ ਹੈ। ਅੰਤਰ ਬਾਹਰ ਕੀ ਜਾਨਨੇ ਹਾਰਾ ਤਿਸ ਨਾਰਾਇਣ ਤੋਂ ਭੂਲ ਕਰ ਸੋ ਤੂੰ ਹਸਿਆਂ ਹੈਂ ਤਾਂ ਤੇ ਤੂੰ ਆਪਣੇ ਸੁਆਮੀ ਕੋ ਹਸਿਆ ਹੈਂ, ਮੂਰਖਤਾ ਕਰਕੇ। ਸੋ ਇਸ ਕਾ ਫਲ ਜਾਇ ਤੈਨੂੰ ਇਹ ਪ੍ਰਾਪਤ ਹੋਵੈ ਜੋ ਰੂਪ ਤੇ ਕਰੂਪ ਹੋਵੇਗਾ। ਜੋ ਤੇਰਾ ਦਰਸਨ ਕਰੇਗਾ ਤਿਸ ਕੋ ਕਲੰਕ ਲਗੇਗਾ ਤੁਰਤ ਹੀ। ਐਸੇ ਸੁਨ ਕਰ ਸਾਰੀ ਸਭਾ ਮੈ ਹਾਹਾ ਕਾਰ ਹੋਤ ਭਯਾ। ਤਬ ਚੰਦ੍ਰਮਾ ਲਜਾਇਮਾਨ ਹੋਇਕਰ ਆਪਨੇ ਭੀਤਰ ਗੁਪਤ ਹੋਗਿਆ। ਜਗਤ ਮੇ ਪ੍ਰਕਾਸੈ ਨਾਹੀ। ਚੰਦ੍ਰਮਾ ਕੇ ਪ੍ਰਕਾਸੇ ਬਿਨਾ ਔਖਧੀਆਂ ਜੋ ਅੰਨ ਆਦਿਕ ਹੈ ਤਿਨ ਮੇਂ ਰਸ ਨਾ ਪਵੇ ਤਾਂ ਤੇ ਜਗਤ ਭਰ ਕਾ ਵਿਹਾਰ ਕੈਸੇ ਤੁਰੇ। ਇਹ ਸਮਝ ਕਰ ਸਭੀ ਦੇਵਤਾ, ਮੀਨ ਕੇਤੂ ਸਤ੍ਰੂ ਜੋ ਸਿਵਜੀ ਹੈ, ਤਿਨ ਕੇ ਸੁਤ ਕੀ ਸਰਨ ਆਇ ਲਈ। ਸ੍ਰੀ ਗਣੇਸ ਜੀ ਪਾਸਤੇ ਸਰਾਪ ਖਿਮਾ ਕਰਾਵਤੇ ਭਏ। ਜਾਂ ਤੇ ਸ੍ਰੀ ਵਿਨਾਇਕ ਜੋ ਗਿਰਜਾ ਨੰਦਨ ਹੈ ਸੋ ਖਿਮਾ ਮੂਰਤੀ ਹੈ। ਪਰ ਭਾਦਰੋਂ ਕੀ ਚੌਥ ਕਾ ਜੋ ਏਕ ਦਿਨ ਹੈ ਤਿਸ ਰਾਤ ਸਮੇ ਮੇ ਜੇਤਾ ਕਾਲ ਜੋ ਕੋਈ ਇਸ ਕੋ ਦੇਖੇਗਾ ਸੋ ਕਲੰਕਤ ਹੋਵੇਗਾ, ਹੇ ਦੇਵਤਿਓ। ਸੋ ਕੈਸੇ, ਜੈਸੇ ਕੋਊ ਪੁਰਸ ਪਰਨਾਰਿ ਕੇ ਮੁਖ ਦੇਖਿਆਂ ਕਲੰਕਤ ਹੋਤਾ ਹੈ, ਤੈਸੇ ਚੰਦ ਕੋ ਦੇਖੀ ਹੋਵੇਗਾ। ਜਾਂ ਤੇ ਇਸੀ ਦਿਨ ਇਨ ਕੋ ਸਰਾਪ ਹੂਆ ਹੈ, ਦੇਵ ਲੋਕ ਮੈਂ। ਵਿਘਨ ਗਨ ਹਰਨ ਹਾਰੇ ਸੁਖ ਕੇ ਕਰਨ ਹਾਰੇ ਏਕ ਰਦਨ ਜੋ ਦੁਖ ਹਰਨ ਹੈ, ਮੰਗਲ ਮੂਰਤੀ ਸ੍ਰੀ

ਗਿਰਜਾ, ਸੁਨ ਕਹੀਏ ਫਰਜਿੰਦ ਹੋਰ ਸਰਬਦਾ ਸੁਖਸ ਦੇਤੇ ਭਏ। ਤਬ ਚੰਦਰਮਾ ਸ੍ਰੀ ਸਿਵ ਸੁਤ ਕਾ ਪੂਜਨ ਕਰ ਮਸਤਕ ਟੇਕਤ ਭਯਾ, ਪੁਨਾ ਜਗਤ ਮੈ ਪ੍ਰਕਾਸਿਆ। ਤਾਂ ਸ੍ਰੀ ਰਾਮ ਚੰਦ ਜੀ ਐਸੇ ਐਸੇ ਦੂਸਨ ਵਿਚਾਰਤੇ ਹੈਂ ਜੋ ਅਬ ਭੀ ਸੀਤਾ ਬਿਨਾ ਜਾਨ ਕਰ ਸੋਕੋ ਆਪਨੀ ਕਿਰਣੋ ਸਾਥ ਦਗਧ ਕਰਤਾ ਹੈ। ਐਸੇ ਹੀ ਔਰ ਬਿਰਹਨੀ ਕਾਂਤਾ ਅਥਵਾ ਪੁਰਸਾਂ ਕੋ ਸਾੜਤਾ ਹੈ, ਅਪਨੀ ਅਗਨੀ ਕਰ, ਜਾਂ ਤੇ ਇਹ ਅਗਨ ਕਰ ਭੀ ਪੂਰਨ ਹੈ। ਇਤਿਆਦਿਕ ਅਨੰਦ ਦੂਸਨੋਂ ਸਹਤ ਜਗਤ ਮੇ ਭੂਖਨ ਰੂਪ ਭਾਸਤਾ ਹੈ ਤਾਂ ਤੇ ਮੈਨੂੰ ਭੀ ਚੰਦ ਦੇਖਨਾ ਪ੍ਰਾਪਤ ਬਣਿਆ ਹੈ। ਕਾਹੇ ਤੇ ਜੋ ਰਾਮ ਮੈ ਤਾਂ ਕਲੰਕ ਕਸ਼ਟ ਕੋਊ ਨਹੀ। ਇਹ ਰਾਮ ਨਾਮ ਤਾਂ ਜਪਨੇ ਵਾਰਿਆਂ ਪੁਰਸਾਂ ਕੇ ਚੌਰਾਸੀ ਕੇ ਕਸ਼ਟ ਦੂਰ ਹੋਤੇ ਹੈ। ਤਾਂ ਤੇ ਰਾਮ ਨਾਮ ਜਪਨੇ ਵਾਲਾ ਸਦਾ ਦੁਖੋਂ ਤੇ ਰਹਤ ਹੋਤਾ ਹੈ। ਰਾਮ ਨਾਮ ਕੇ ਜਪਨੇ ਵਾਰਿਆਂ ਕੀ ਚਰਨ ਕਮਲੋਂ ਕੀ ਰਜ ਸੁਧ ਲੋਕੋਂ ਕੋ ਪਾਵਨ ਪਵਿਤ੍ਰ ਕਰਤੀ ਹੈ। ਅਹੋ ਅਸਚਰਜ ਹੈ ਜੋ ਮੈ ਆਪ ਰਾਮ ਹੋ ਕੇ ਏਤਾ ਕਸਟ ਪਾਇ ਰਹਾ ਹੋ ਤਾਂ ਤੇ ਮੈ ਨਿਸਚੇ ਕੀਆ ਹੈ ਇਹੁ ਕਸ਼ਟ ਜੋ ਹੈ ਸੋ ਚੰਦ ਮੇ ਹੈ, ਰਾਮ ਮੈ ਨਾਹੀ। ਰਾਮ ਨਾਮ ਤਾਂ ਅਨੰਦ ਕਾ ਦਾਰਕ ਹੈ। ਜੋ ਜੋ ਦੁਖ ਬਾਲ ਅਵਸਥਾ ਤੋਂ ਲੈ ਕਰ ਮੁਝੇ ਪ੍ਰਾਪਤ ਹੂਆ ਹੈ ਸੋ ਚੰਦ ਹੀ ਕਰ ਹੂਆ ਹੈ। ਅਬ ਤੋਂ ਰਾਮ ਮੇ ਚੰਦ ਕਲੰਕ ਲਗਾਂ ਸੋ ਲਗਾ। ਗੁਰਾਂ ਨੇ ਜੋ ਚਰ ਦੀਆ ਸੋ ਧਰ ਦੀਆ। ਫੇਰ ਕਲਜੁਗ ਮੇ ਅਪਨੀ ਅਪਨੀ ਕੁਲ ਮੇ ਅਪਣਾ ਨਾਮ ਚੰਦ ਕੀ ਜਗਾ ਦਾਸ ਧਰਾਵਾਂਗਾ। ਨਿਸ਼ਚਿੰਤਾ ਰੂਪ ਹੋ ਕੇ ਰਾਮ ਨਾਮ ਨੇ ਆਗੇ ਪੁਨਾ ਭੀ ਸਤਿ ਗੁਰਦੁਆਰਿਓ। ਤੋ ਮੈਂ ਪ੍ਰਮ ਸੁਖ ਪਾਵਾਂਗਾ, ਯਦਪ ਮੈਂ ਸੁਖ ਸਰੂਪ ਹੂ ਸਦਾ। ਇਹ ਉਪਾਨੋ ਚੰਦ ਹੀ ਹੈ ਦੁਖ ਕੀ। ਸੋ ਮੈਂ ਦੂਰ ਕਰੋਗਾ। ਪੁਨਾ ਰਾਮ ਨਾਮ ਕੀ ਉਸਤਤੀ ਕੇ ਅਨਿਕ ਪਦ ਬਨਾਵਾਂਗਾ ਗੁਰ ਸਰੂਪ ਹੋਕਰ। ਤੇ ਰਾਮ ਨਾਮ ਅਪਨਾ ਆਪ ਭੀ ਜਪੋਗਾ। ਦਾਸ ਰੂਪ ਹੋ ਕਰ ਅਰ ਔਰ ਜੀਵਾਂ ਤੇ ਭੀ ਜਪਾਵੋਗਾ ਤਿਨ ਕੇ ਜਨਮ ਮਰਣ ਕੇ ਦੁਖ ਦੂਰ ਕਰਨ ਲੀਏ। ਇਹ ਸੂਰਜ ਬੰਸ ਤੇ ਸੋਢ ਬੰਸ ਹੋਨਾ ਹੈ ਤਿਸ ਕੁਲ ਮੇ ਮੈਂ ਰਾਮਦਾਸ ਨਾਮ ਰਖਾਵਾਂਗਾ। ਇਸ ਕਿਰ ਪਿਤਾ ਦਸਰਥ ਕੀ ਵਾਸਨਾ ਭੀ ਮੈ ਪੁਨਾ ਪੂਰਨ ਕਰਨੀ ਹੈ, ਕਿਆ ਤਿਸ ਕੇ ਗਿਰਹ ਮੇ ਲੀਨਾ ਕਰੂੰਗਾ। ਤਾ ਸ੍ਰੀ ਭਾਈ ਜੀ ਕਹਤ ਭਏ: ਹੇ ਰਾਮਦਾਸ ਪੁਰੇ ਕੇ ਪੌਤ੍ਰ ਜਨੋ, ਤਾਂ ਤੇ ਸੋਈ ਸ੍ਰੀ ਰਾਮਦਾਸ ਜੀ ਦਾ ਸਰੂਪ ਹੋ ਕਰ ਆਪ ਹੀ ਸੁਧ ਛਿਤ ਆਨੰ ਉਤਰੇ ਹੈਂ। ਰਾਮ ਅਵਤਾਰ ਚੰਦ ਪਦ ਹਟਾਇ ਕਰ ਤਹਾਂ ਦਾਸ ਧਰ ਦੀਆ। ਅਖਰੋਂ ਸੇ ਸੋ ਸ੍ਰੀ ਰਾਮ ਚੰਦ ਜੀ ਰਾਮ ਦਾਸ ਜੀ ਭਏ, ਦਾਸ ਹਿਤ। ਐਸੇ ਸੁਨਕਰ ਸਭੀ ਨਗਰ ਨਾਗਰ ਧੰਨ ਧੰਨ ਕਹਕਰ ਪੁਨਿ ਚਰਨੀ ਮਸਤਕ ਟੇਕਤ ਭਏ, ਸੰਤੋ ਕੇ, ਅਰ ਕਹਤ ਭਏ ਜੋ ਹੇ ਸੁਆਮੀ ਜੀ, ਸਾਡਾ ਸੰਸਾ ਐਸੇ ਗੁਯਾ ਹੈ ਜੈਸੇ ਤੀਖ੍ਰ ਪਵਨ ਕੇ ਗਵਨ ਕਰ ਸੂਕਾ ਪੀਪਲ ਕਾ ਪਤਾ ਨਹੀਂ ਜਾਣਿਆਂ ਜਾਂ ਤਾਂ ਜੋ ਕਹਾਂ ਗਿਆ। ਪੁਨਾ ਸ੍ਰੀ ਭਾਈ ਜੀ ਕਹਤ ਭਏ ਪੂਨੀ ਖੰਡਨ ਨਿਆਇਕਰ। ਹੇ ਭਾਈ ਇਸ ਪਰ ਪ੍ਰਮਾਣ ਸੁਨੋ ਗੁਰ ਪ੍ਰਤਾਪ ਸੂਰਜ ਕਾ। ਲਾਹੌਰ ਕੇ ਪਤ੍ਰੀ ਲੋਕ, ਸੋਢੀ, ਚੀਗਾ ਕੇ ਜਾਤੇ ਹੂਏ ਸ੍ਰੀ ਗੋਇੰਦਵਾਲ ਮੈ ਜਾ ਰਹੇ ਰਾਤ। ਤਹਾਂ ਸ੍ਰੀ ਹਰਿ ਦਾਸ ਜੀ ਕੇ ਨੰਦਨ ਸੀਸ ਪਰ ਟੋਕਰੀ ਮ੍ਰਿਤਕਾ ਕੀ ਉਠਾਈ ਹੂਈ ਤਿਨੋ ਦੇਖੀ। ਸੋ ਕਹਤ ਭਏ ਜੋ ਤੈਨੇ ਸੋਢੀਆਂ ਕਾ ਨਾਮ ਡੋਬਿਆ।

ਸੁਸਰਾਲ ਘਰ ਭੀ ਕੋਈ ਐਸਾ ਕੰਮ ਕਰਤਾ ਹੈ ਜੈਸਾ ਤੈਨੇ ਕੀਆ ਹੈ। ਤਬ ਸ੍ਰੀ ਰਾਮ ਦਾਸ ਜੀ ਚੁਪ ਕਰ ਰਹੇ। ਤਬ ਭਗਤ ਵਛਲ ਗੁਰੂ ਭਗਵਾਨ ਤਿਨ ਪ੍ਰਤੀ ਕਹਾ ਜੋ ਨੇਤ੍ਰ ਮੀਚੋ। ਜਬ ਨੈਣ ਮੂੰਦੇ ਸੋ ਕਿਆ ਦੇਖਤੇ ਭਏ ਸੋ ਸਾਖਯਾਤ ਰਾਮ ਚੰਦਰ ਭਗਵਾਨ ਰਾਜ ਸਿੰਘਾਸਨ ਪਰ ਬੈਠੇ ਹੈਂ। ਸੀਤਾ ਸਹਤ। ਪੁਨਾ ਸੀਸ ਪਰ ਟੋਕਰੀ ਨਹੀਂ ਸੋ ਛਤ੍ਰ ਝੂਲਤਾ ਦੇਖਤੇ ਭਏ। ਤੇ ਸਭੇ ਦੇਵੀ ਦੇਵਤਾ ਸਿਵ ਬ੍ਰਹਮਾ ਆਦਿ ਪੂਜਨ ਪੜੇ ਕਰਤੇ ਹੈਂ। ਪੁਨਾ ਉਸਤਤੀ ਕਰਤੇ ਹੈਂ। ਸੁੰਦਰ ਸਲੋਕ ਬਨਾਇ ਕਰ ਬੇਦਾਂ ਸਹਤ। ਉਤਮ ਸਲੋਕੋਂ ਕੀ। ਜੋ ਹੇ ਭਗਵਨ ਤੁਮ ਮੁਕੰਦ ਹੋ ਸੁਆਤੰਤਰ। ਇਕ ਭਗਤ ਕੇ ਅਧੀਨ ਹੋ। ਸੋ ਭਗਤਾਂ ਲੀਏ ਸ੍ਰੀ ਰਾਮ ਚੰਦ ਰੂਪ ਤ੍ਰੇਤਾ ਮੈਂ ਧਾਰਿਆ। ਪੁਨਾ ਦੁਆਪਰ ਮੇ ਸ੍ਰੀ ਕ੍ਰਿਸ਼ਨ ਰੂਪ ਹੋ ਕਰ ਨੰਦ ਨੰਦਨ ਬਾਸਦੇਵ ਭਏ ਹੋ ਅਬ ਕਲ ਮੇਂ ਕਾਲੂ ਨੰਦਨ ਪੁਨਾ ਫੇਰੂ ਨੰਦਨ ਤਾਂ ਤੇ ਤੇਜੋ ਕੇ ਤਾਤ ਬਨੇ। ਸੋਈ ਰਾਮਦਾਸ ਹਰ ਦਾਸ ਕੇ ਭੁਰਵਿੰਦ ਰੂਪ ਭਏ ਹੈਂ ਦਸਰਥ ਰੂਪ ਸੇ ਜੋ ਹੈ ਤਿਸ ਦੀ ਮਨੋ ਕਾਮਨਾ ਸਿਧ ਕਰਨ ਵਾਲੇ। ਤਾਂ ਤੇ ਹਮਾਰੀ ਆਪ ਕੋ ਬੰਦਨਾ ਹੈ ਬਾਰੰਬਾਰ, ਹੇ ਦੇਵ। ਤਬ ਸੋਂ ਲੋਕ ਦੇਖ ਕਰ ਐਸੇ ਚਰਿਤ੍ਰ ਅਪਨੀ ਭੁਲ ਖਿਮਾਂ ਕਰਾਵਤੇ ਭਏ, ਖਿਮਾ ਯੋਗ ਤੇ। ਸ੍ਰੀ ਰਾਮ ਦਾਸ ਜੀ ਕੇ ਚਰਨੋ ਕਮਲੋ ਕੀ ਪਰਾਗ ਮਸਤਕ ਲਾਇਕਰ ਸੋ ਲੋਕ ਪਵਿਤ੍ਰ ਹੋਤੇ ਭਏ। ੧ । ਪੁਨਾ ਸ੍ਰੀ ਭਾਈ ਜੀ ਕਹਿਤ ਭਏ ਇਸ ਪਰ ਪ੍ਰਮਾਣ ਸੁਣੋ ਬੇਦ ਕਾ ਜੋ ਸਰੂਪ ਧਾਰ ਕਰ ਕਹਿਆ ਹੈ ਬੇਦ ਉਸਤਤੀ ਮੈਂ। ਤਥਾ ਸ੍ਰੀ ਗੁਰੂ ਗਰੰਥੇ। "ਜਿਹ ਅੰਮ੍ਰਿਤ ਬਚਨ ਸਾਧੂ ਜਨ ਜੰਪਹਿ ਕਰ ਚਰਿਤ ਚਾਉ। ਅਨੰਦ ਨਿਤ ਮੰਗਲ ਗੁਰ ਦਰਸਨ ਸਫਲ ਸੰਸਾਰ। ਸੰਸਾਰ ਸਫਲ ਗੰਗਾ ਗੁਰ ਦਰਸਨ ਪ੍ਰਸਨ ਪ੍ਰਮ ਪਵਿਤ੍ਰ ਗਤੇ। ਜੀਤਹਿ ਜਮਲੋਕ ਪਤਿਤ ਜੇ ਪ੍ਰਾਣੀ ਹਰਿ ਜਨ ਸਿਵਗੁਰ ਗਿਆਨ ਰਤੇ। ਰਘੁਬੰਸ ਤਿਲਕ ਸੁੰਦਰ ਦਸਰਥ ਘਰ ਮੁਨ ਬੰਛਹਿ ਜਾਕੀ ਸਰਨੰ। ਸਤਿਗੁਰ ਗੁਰ ਸੇਵ ਅਲਖ ਗਤ ਜਾਕੀ ਸ੍ਰੀ ਰਾਮ ਦਾਸ ਤਾਰਣ ਤਰਣੰ।" ਭਾਵ ਇਹੁ ਓਹੀ ਸ੍ਰੀ ਰਾਮ ਚੰਦ ਹੀ ਦਸਰਥ ਨੰਦਨ ਹਰਦਾਸ ਨੰਦਨ ਭਏ ਹੈਂ। ਐਸੇ ਬੇਦ ਭੀ ਕਹਤੇ ਹੈਂ। ਤਾਂ ਸਭੀ ਲੋਕ ਕਹਤ ਭਏ ਜੋ ਹੇ ਸੁਆਮੀ ਜੀ, ਹਮਾਰੀ ਅਬ ਪ੍ਰਮ ਪ੍ਰਸੰਨਤਾ ਭਈ ਹੈ, ਇਸ ਉਤ੍ਰ ਕਰ ਭੀ। ਅਰ ਕਹਤ ਭਏ। ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਵਾਹੁ ਵਾਹੁ ਸ੍ਰੀ ਸਤਿ ਗੁਰੂ ਰਾਮ ਦਾਸ ਜੀ, ਭਗਵਾਨ ਮੂਰਤੀ। ਸ੍ਰੀ ਗੁਰੂ ਰਾਮਦਾਸ ਜੀ ਬ੍ਰਹਮ ਸਤ ਚਿੱਤ ਅਨੰਦ ਰੂਪ ਸ੍ਰੀ ਗੁਰੂ ਰਾਮ ਦਾਸ ਜੀ ਲਖਮੀ ਕਾਂਤਿ। ਤਬ ਸੰਤ ਜੀ ਕਹਤ ਭਏ ਸੰਤ ਸਵਜਨਾ ਕੋ। ਜੋ ਬੇਦ ਨੇ ਕਹਾ ਹੈ ਬੇਦ ਉਸਤਤੀ ਮੈ। ਜੋ ਹੇ ਗੁਰੂ ਰਾਮਦਾਸ ਜੋ ਕਰਮ ਹੈ ਅਰ ਕਾਲ ਹੈ ਪੁਨਾ ਜਨਮ ਤੇ ਮਰਣ ਹੈ ਪਾਪ ਤੇ ਪੁੰਨ ਹੈ। ਗਿਆਨ ਤੇ ਅਗਿਆਨ ਹੈ, ਬੰਧ ਤੇ ਮੋਖ ਹੈ ਚਾਹੇ, ਦੁਖ ਤੇ ਸੁਖ ਹੈ। ਲਖਮੀ ਤੇ ਅਲਖਮੀ ਹੈ, ਸਿਧੰਤਾ ਤੇ ਅਸਿਧਤਾ ਹੈ, ਸੁੰਦਰਤਾ ਤੇ ਅਸੁੰਦਰਤਾ ਹੈ, ਦੇਵਤਾ ਤੇ ਦੈਂਤ। ਧਰਮ ਤੇ ਅਧਰਮ ਹੈ ਜਮ ਕੇ ਕਾਲ ਹੈ ਸੁਰਗ ਤੇ ਨਰਕ ਹੈ ਬੰਧਨ ਤੇ ਰਮਣ ਹੈ।

ਇਹੁ ਸਭੀ ਤੇਰੇ ਦਰਬਾਰ ਆਗੇ ਭੈ ਸਹਤ ਹੋ ਕੇ, ਤੇਰੇ ਆਗੇ, ਕਰ ਜੋੜ ਕਰ ਬੇਨਤੀ ਪੜੇ ਕਰਤੇ ਹੈਂ। ਜੋ ਹੇ ਅਸਾਡੇ ਨਾਥ ਗੁਰੂ ਰਾਮਦਾਸ ਜੋ ਆਪਨੂੰ ਹੁਕਮ ਹੋਵੈ ਸੋ ਹਮ ਕਰੈਂ।

ਰਿਧੀ ਸਿਧੀ ਨਉ ਨਿਧੀ ਭੀ ਐਸੇ ਹੀ ਕਹਤੇ ਹੈ ਹਮਾਰੇ ਕਰਤਾ ਰਾਮ ਤਿਸ ਕੋ ਜਾਇ ਪ੍ਰਾਪਤ ਹੋਵੈ, ਜਿਸ
ਪਰ ਆਪਕਾ ਕਿਰਪਾ ਕਟਾਖ, ਹੇ ਭਗਵਨ। ਪ੍ਰਮਾਨ ਸ੍ਰੀ ਗੁਰੂ ਗ੍ਰੰਥੇ। "ਮੋਹ ਮੈਲ ਬਿਵਸ ਕੀਓ
ਕਾਮ ਗਹ ਕੇਸ ਪਛਾੜਿਓ। ਕਰੋਧ ਖੰਡ ਪ੍ਰਚੰਡ ਲੋਭ ਅਪਮਾਨ ਸੋ ਝਾੜਿਓ। ਜਨਮ ਕਾਲ
ਕਰ ਜੋੜ ਹੁਕਮ ਹੋਇ ਸੋ ਮੰਨੇ। ਭਵਸਾਗਰ ਬੰਧਓ ਸਿਖਤਾਰੇ ਸੁ ਪ੍ਰਸੰਨੇ। ਸਿਰ ਆਤਪਤ
ਸਚੋ ਤਖਤ ਜੋਗ ਭੋਗ ਸੰਜੁਤ ਬਲ। ਗੁਰ ਰਾਮ ਦਾਸ ਸਚ ਸਲਭਣ ਤੂੰ ਅਟਲ ਰਾਜ ਅਭਗ ਦਲ"।
ਬੇਦ ਕਹਿਤੇ ਹੈਂ, ਹੇ ਗੁਰ ਰਾਮ ਦਾਸ ਜੀ, ਤੁਸੀਂ ਐਸੇ ਸੂਰ ਬੀਰ ਮਹਾਂ ਜੋਧੇ ਹੋ। ਹੇ ਦੇਵ ਮੋਹ ਨੂੰ
ਮਾਰ ਮਾਰ ਕਰ ਤੁਸਾਂ ਬਿਵੱਸ ਕਰਦੀਆ ਹੈ, ਪਿੰਗੁਲਾ, ਹੁਣ ਉਸਦਾ ਬਲ ਕਿਛ ਨਹੀਂ ਚਲਦਾ। ਕਾਮ ਨੂੰ
ਤੁਸਾਂ ਕਿਰਸਨ ਰੂਪ ਹੋਕੇ ਕੇਸੋ ਕੰਸਵਤ ਪਛਾੜ ਸੁਟਿਆ ਹੈ ਭੂ ਪਰ। ਕਰੋਧ ਪ੍ਰਚੰਡ ਨੂੰ ਤੁਸਾਂ ਖੰਡਿਆ
ਹੈ ਜੈਸੇ ਸ੍ਰੀ ਨਰ ਨਾਰਾਇਣ ਜੀ ਨੇ ਜੀਤਾ ਸੀ ਕਰੋਪ ਕਰ ਜਬ ਇੰਦਰ ਨੇ ਕਾਮ ਕੋ ਭੇਜਾ ਸੀ
ਅਪਨੇ ਡਰ ਕਰ ਕਿਤੇ ਤਪ ਕਰ ਮੇਰਾ ਸੁਰਗ ਹੀ ਨਾ ਖੋਟ ਲੇਵੇ। ਤਬ ਕਾਮ ਆਇਕਰ
ਬਸੰਤ ਰਿਤ ਲੇਕਰ ਪੁਨਾ ਸੁਗੰਧ ਸਮੀਰ ਕਰਤੇ ਨਾਨਾ ਸੁੰਦਰ ਅਪਛਰਾਂ ਮਦਨਕਾ ਆਦਕ। ਸੋ
ਪਰਿਹਾਰਿਆ ਸ੍ਰੀ ਬਦਰੀ ਨਾਰਾਇਣ ਜੀ ਸੁਮੇਰਵਤ ਰਹੇ। ਚਿਤ ਕਰ ਨਾ ਚਲਾਇਮਾਨ ਹੂਏ ਕਾਮ
ਕੀ ਕਾਮਨਾ ਕਰ। ਪੁਨਾ ਪ੍ਰਸੰਨ ਹੋ ਕੇ, ਆਪ ਉਨ ਕਉ ਸੁੰਦਰ ਪਦਾਰਥੋਂ ਕਰ ਪਸੰਨ ਕੀਆ ਜਾਂਤੇ
ਤੁਸੀਂ ਅਸਾਡੇ ਅਤਿਥੀ ਆਏ ਹੋ, ਹੇ ਭਾਈ। ਤਬ ਕਾਮ ਹਾਥ ਜੋੜ ਕਰ ਕਹਤ ਭਯਾ: ਹੇ ਦੇਵ,
ਮੇਰਾ ਜੀਤਨਾ ਤੋ ਸਿੰਧ ਕਾ ਤਰਨਾ ਹੈ। ਪਰ ਕਈ ਇਕ ਮੈਨੂੰ ਜੀਤ ਕੇ ਕਿਆ ਸਿੰਧ ਤਰਕੇ ਪੋਖਾਰ ਕੀ
ਨਿਆਈ ਜੋ ਕਰੋਧ ਹੈ ਤਿਸ ਮੋ ਜੋ ਗਿਰ ਪੜਤੇ ਹੈਂ। ਆਪ ਮੈਨੂੰ ਭੀ ਜੀਤਾ ਹੈ, ਪੁਨਾ ਕਰੋਧ
ਨੂੰ ਭੀ ਜੀਤਾ ਹੈ, ਤਾਂ ਤੇ ਆਪ ਧੰਨ ਹੋ। ਤਾਂ ਸ੍ਰੀ ਗੁਸਾਈਂ ਜੀ ਕਹਤੇ ਹੈਂ: ਹੇ ਗੁਰਮੁਖ ਜਨੋ, ਐਸਾ
ਜੋ ਕਰੋਧ ਹੈ ਪ੍ਰਚੰਡ ਸੋ ਤਿਸ ਕੋ ਤਾਂ ਗੁਰਾਂ ਨੇ ਖੰਡ ਖੰਡ ਕਰ ਦੀਆ ਹੈ। ਪੁਨਾ ਲੋਭ ਜੋ
ਬੜਾ ਸਰਦਾਰ ਹੈ ਤਿਸ ਕੋ ਤਾਂ ਤੁਸਾਂ ਭਵਾਂ ਟੇਢੀ ਦੇਖੀ ਹੈ, ਕਟਕ ਹਰਨ ਕਰ। ਹਟ ਜਾ ਹੇ ਨੀਚ
ਸਤ ਸੰਗਤ ਸੇ। ਸੋ ਐਸੇ ਸੁਨਕਰ ਥਰ ਥਰ ਕਾਂਪਤਾ ਭਾਗਾ। ਕਹਾਂ ਜਾਇ ਲੁਕਿਆ ਕਲਿਜੁਗ
ਕੇ ਰਾਜਾ ਲੋਗ ਤੇ ਧਨਾਢ ਇਹ ਭਏ ਪ੍ਰਗਤ। ਤਿਨ ਕੇ ਹਿਰਦੇ ਰੂਪ ਕੰਦਰਾਂ ਮੇ ਜਾ ਲੁਕਿਆ।
ਅਰਥਾਤ ਇਹ ਸਭੇ ਧਨੀਆ ਕੋ ਬਹੁਤੀ ਲੋੜ, ਇਛਾ, ਰਹਿਤੀ ਹੈ। ਐਸੇ ਬੇਦ ਕਹਤੇ ਹੈਂ ਹੇ ਗੁਰੂ ਰਾਮ
ਦਾਸ ਜੀ ਆਪ ਕੇ ਸੀਸ ਪਰ ਝੂਲਤਾ ਹੈ ਸਦਾ ਆਤਪਤ੍ਰ ਕਹੀਏ ਛਤ੍ਰ ਤ੍ਰਿਲੋਕ ਕਾ। ਪੁਨਾ
ਬੇਦ ਧਰਨ।ਤੂੰ ਸਤਿ ਗੁਰ ਰਹੁਗੁਰੀ ਆਪ ਆਹੀ ਪਰਮੇਸਰ। ਸੁਰ ਨਰ ਸਾਧਿਕ ਸਿਧ
ਸਿਖ ਸੇਵੰਤ ਧੁਰੇ ਧੁਰ। ਆਦਿ ਜੁਗਾਦ ਅਨਾਦ ਕਲਾਧਾਰੀ ਤ੍ਰੈ ਲੋਅ। ਅਗਮ ਨਿਗਮ ਉਧਰਨ
ਜਰਾ ਜੰਮੇ ਆਰੋਹ। ਗੁਰ ਅਮਰਦਾਸ ਥਿਰਥਪਿਓ ਪਰਗਾਮੀ ਤਾਰਣ ਤਰਣ। ਅਘ ਅੰਤ੍ਰ ਕਾਟੇਨ ਸਲ
ਕਵਿ ਗੁਰਰਾਮਦਾਸ ਤੇਰੀ ਸਰਣਾ। ਬੇਦ ਕਹਤੇ ਹੈਂ ਹਾਥ ਜੋੜ ਕਰ ਮੂਰਤੀ ਧਾਰ ਕੈ: ਹੇ ਗੁਰੂ ਰਾਮਦਾਸ ਜੀ.
ਤੂੰ ਸਰਬ ਜਗਤ ਦਾ ਗੁਰੂ ਆਦੀ ਚਲਿਆ ਆਂਵਦਾ ਹੈ। ਇਹ ਨਹੀਂ ਕੋਈ ਅਜ ਬਣਿਆਂ ਹੈਂ ਤੂੰ
ਸਦਾ ਸਦਾ ਕਾ ਸਤਿਗੁਰੂ ਹੈਂ, ਜਗਤ ਕਾ। ਜਾਂ ਤੇ ਆਪ ਖੁਦ ਮਾਲਕ ਹੋਣੇ ਤੇ ਤੂੰ ਪਰਮੇਸਰ ਜੋ
ਹੋਇਓ। ਦੇਵਤਾ ਮਾਨੁਖ ਸਿਧ ਸਾਧ ਅਨਾਦਕਾਲ ਤੇ ਤੈਨੂੰ ਹੀ ਸੇਵਦੇ ਆਏ ਹੈਨ। ਤ੍ਰਿਲੋਕੀ
ਤੇਰੀ ਹੀ ਸ਼ਕਤੀ ਕਰ ਧਾਰੀ, ਕਿਆ ਇਸਥਤ ਹੈ,। ਜੁਗਾਂ ਤੇ ਪੈਹਲੇ ਭੀ ਤੁਸਾਂ ਹੀ ਮਰਯਾਦਾ ਤੋਰੀ ਹੀ

ਬਨਾਈ ਹੈ, ਹੇ ਗੁਰੂ ਭਗਵਾਨ। ਸਭ ਮੈ ਪ੍ਰਾਪਤ ਰੂਪ ਭੀ ਹੈ ਪੁਨਾ ਪ੍ਰਾਪਤੀ ਤੇ ਕਠਨ ਭੀ ਹੈ।
ਤੇ ਨਿਗਮ ਵੇਦਾਂ ਕਾ ਉਧਾਰ ਤੈਨੇ ਹੀ ਕੀਤਾ ਹੈ ਸੰਖਾ ਸੁਰ ਕਉ ਮਾਰਕੇ ਜਲ ਮੈ। ਮਾਨੁਖ
ਨਾਟ ਕਰਕੇ ਪੁਨਾ ਬੇਦ ਕੈਹਤੇ ਹੈਂ ਅਸਾਡੀ ਮਰਯਾਦਾ ਰਖਨ ਲੀਏ ਤੈਂ ਗੁਰਾਂ ਦੀ ਜਾਇ ਕੇ ਸਰਨ ਲਈ ਹੈ।
ਪਾਰਗਰਾਮੀ ਕਹੀਏ ਲੋਕ ਪ੍ਰਲੋਕ ਦੀ ਵਾਰਤਾ ਦੇ ਜਾਨਣੇ ਵਾਲੇ ਤੂੰ। ਤਾਰਣੇ ਕੌਉ ਮਹਾ ਜਹਾਜ
ਹੈ ਤੇ ਪਾਪਾਂ ਦੇ ਬਿਨਾਸ ਕਰਨੇਵਾਰਾ ਹੈ ਤੂੰ। ਕਾਲ ਕਉ ਭੀ ਨਹੀਂ ਬਦਣਾ ਤੂੰ ਹੇ ਗੁਰੂ ਰਾਮਦਾਸ
ਜਾਂਤੇ ਕਾਲ ਕਾ ਭੀ ਤੂੰ ਮਹਾਂਕਾਲ ਹੈ। ਤਾਂ ਤੇ ਬੇਦ ਕਹਤੇ ਹੈਂ ਹੇ ਗੁਰੂ ਰਾਮਦਾਸ ਜੀ ਅਸੀਂ ਤੇਰੀ
ਸਰਣ ਹਾਂ। ਐਸੇ ਬਚਨ ਸੁਣ ਕਰ ਸ੍ਰਵਣਾ ਕਉ ਜੋ ਅਮ੍ਰਿਤ ਰੂਪਾ ਹੈ ਸੋ ਸਭੀ
ਜਨ ਪ੍ਰੇਮ ਪ੍ਰਸੰਨ ਭਏ। ਪੁਨਾ ਕਹਤ ਭਏ ਧੰਨ ਸ੍ਰੀ ਗੁਰੂ ਰਾਮਦਾਸ ਭਗਵਾਨ ਮੂਰਤੀ ਧੰਨ
ਸ੍ਰੀ ਗੁਰੂ ਰਾਮਦਾਸ ਜੀ, ਰਾਮ ਮੂਰਤੀ। ਹੇ ਸੰਤੋ ਅਬ ਤੋ ਪ੍ਰਤੱਖ ਦਰਸਨ ਹੂਆ ਹੈ ਗੁਰੂ ਰਾਮ ਦਾਸ
ਕਾ ਅਸਾਂ ਨੂੰ ਜੋ ਆਪਣੇ ਮੁਖੋਂ ਗੁਰੂ ਸੁਜਸ ਸੁਣਿਆ ਹੈ ਸ੍ਰਵਣਾਪ੍ਰਿਤ। ਹੇ ਅਗੁਰ ਗੌੜ ਸੰਤ ਜੀ,
ਅਬ ਅਸਾਂ ਨਿਸਚੇ ਕੀਆ ਹੈ ਜੋ ਜੀਵਾਂ ਕੀ ਕਲਿਆਨ ਲੀਏ ਗੋਬਿੰਦ ਹੀ ਰੂਪ ਧਾਰ ਕਰ
ਆਏ ਹੈਂ। ਤਾਂਤੇ ਗੁਰੂ ਹੀ ਭਗਵਾਨ ਹੈ, ਭਗਵਾਨ ਹੀ ਗੁਰੂ ਹੈ। ਹੇ ਭਗਵਨ ਸਾਡੇ ਸੰਸੇ
ਸਿਗਰੇ ਐਸੇ ਦੂਰ ਗਏ ਹੈਂ ਜੈਸੇ ਤੀਬਰ ਜਲ ਕੇ ਬੇਗਕਰ ਤ੍ਰਿਣ ਸੁਮਰ ਬਹ ਜਾਤੇ ਹੈਂ।
ਪੁਨਾ ਸੂਰਜ ਕੀ ਕਿਰਣੋਂ ਕਰ ਜੈਸੇ ਅੰਧਕਾਰ ਅਭਾਵ ਹੋ ਜਾਤਾ ਹੈ ਤੈਸੇ ਸੰਸੇ ਰੂਪ ਅੰਧਕਾਰ
ਜਾਣਿਆ ਨਹੀਂ ਜਾਤਾ ਜੋ ਕਹਾਂ ਗਿਆ ਹੈ, ਸੰਤ ਸਜਣੋ। ਤਾਂ ਤੇ ਆਪ ਧੰਨ ਹੋ ਪੁਨਾ ਭੀ
ਹਮਾਰੀ ਵਾਰੀ ਵਾਰ ਬੰਦਨਾ ਹੋਇ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥੇ ਤ੍ਰੈਤਾਰੇ ਈਸਰ ਅਵਤਾਰ
ਗੁਰੂ ਰਾਮਦਾਸ ਜੈਦੀ ਉਸਤਤੀ ਬਰਨਨੰ ਏਕਓਨਵਿੰਸਤ ਹੁਲਾਸਾ। ੧੯। ਬ੍ਰਹਮ
ਮਹੂਰਤ ਸੇ ਪ੍ਰਾਤ ਸਮੇ ਸ੍ਰੀ ਪ੍ਰੇਮਧਾਮ ਸਤਖੰਡ ਦਰਬਾਰ ਸਨਾਨ ਦਰਸਨ ਨੂੰ ਜਾਤੇ ਹੈ ਸੰਤ।
ਤਉਭੀ ਹਰਿ ਗੁਰ ਕੇ ਧਿਆਨ ਮੇ ਪ੍ਰਸੰਨ ਰਹਤੇ ਹੈਂ। ਪੁਨਾ ਜੋ ਕਰ ਸੰਤ ਜੀ ਦੇਵ ਨਗਰ ਤੇ
ਬਾਹਰ ਦੂਰ ਇਕੰਤ ਜਾਤੇ ਹੈਂ, ਤਉ ਭੀ ਗੁਰੂ ਗੋਬਿੰਦ ਕਾ ਸਿਵਰਨਾ ਕਰਤੇ ਹੈ। ਤੇ ਕਈ
ਪ੍ਰੀਤਵਾਨ ਸਾਧੂ ਦੂਰੋਂ ਗੁਨਕਰ ਸਾਗ ਭਾਜੀ ਲੰਗਰ ਮੈ ਰਖਾਇ ਦੇਤੇ ਹੈਂ ਸੰਤਾਂ ਕੇ ਭੋਜਨ ਲੀਏ
ਸੰਤ ਅਸਥਾਨ ਮੈਂ ਜੋ ਸੇਵਨਾ ਕਰਤੇ ਹੈ ਅਰ ਕਈ ਕਈ ਸ੍ਰਧਾ ਆਪਣੇ ਸੰਤ ਅਸਥਾਨੋ
ਧ੍ਰਮਸਾਲੋਂ ਕੀ ਪ੍ਰਸਾਦ ਲੈਕਰ ਸਾਦ੍ਰਾ ਕਰਨੀ। ਸ੍ਰੀ ਭਾਈ ਗੁਰਦਿੱਤਾ ਰਾਮ ਜੀ ਸੰਤੋ ਮਹੰਤੋ
ਕੇ ਪ੍ਰਧਾਨਮਣੀ। ਪੁਨਾ ਨਾਮਕਰ ਭਾਈ ਦਿਆਲ ਸਿੰਘ ਜੀ ਸਾਰ ਹੀ ਨਾਮ ਜਿਨ ਕਾ ਜਸਾ
ਜੋ ਸਭਜੀਵਾਂ ਪਰ ਦਯਾਲ ਪੁਨਾ ਭਾਈ ਨਰੈਣ ਸਿੰਘ ਜੀ। ਭਾਈ ਵਸਤੀ ਰਾਮ ਜੀ ਅਵਣ ਸਾਹੀ
ਗੁਰੂ ਕੇ ਪਿਆਰੇ। ਤੈਸੇ ਭਾਈ ਅੰਬੀਰ ਸਿੰਘ ਜੀ ਤਾਗੀ ਵੈਰਾਗੀ। ਤੈਸੇ ਹੀ ਭਾਈ ਕਰਮ ਸਿੰਘ
ਦੂਲੋ ਜੀ ਸੰਤ ਤੇ ਮਾਈਆਂ ਭਾਇਆਂ। ਤੈਸੇ ਹੀ ਭਾਈ ਧਨਾ ਰਾਮ ਜੀ। ਤਥਾ ਭਾਈ
ਰਾਮ ਦਿਆਲ ਜੀ ਇਤਿਆਦਕ ਜੋ ਸੰਤ ਮਹੰਤ ਸੋ ਸਭੀ ਸ੍ਰੀ ਭਾਈ ਜੀ ਕਾ ਪ੍ਰੇਮ ਆਦਰ ਕਰੈਂ
ਪ੍ਰਭਾਵ ਸੇ ਸੇਵਾ ਕਰਕਰ ਸੰਤ ਮੂਰਤੀ ਜਾਣਕੇ ਭੀ ਪੁਨਾ ਬਹਿਰੰਤ ਕੇ ਨਾਮ ਕਾ ਸਦਕਾ।
ਭਾਈ ਚਾਂਦਨ ਸਿੰਘ ਜੀ ਭਾਈ ਰਤਨ ਸਿੰਘ ਜੀ ਪੁਨਾ ਸੰਤ ਸਾਮਧੀ ਜੀ ਐਸੇ ਹੀ ਅਨੰਤ ਅਸਥਾਨੋ

ਕਾ ਦਰਸਨ ਕਰਤੇ ਹੈ ਪਰ ਕਭੀ ਥੋੜਾ ਸਾ ਨੈਨ ਕੇ ਗੋਬਿੰਦ ਕੇ ਧਿਆਇਨ ਪਰਾਇਨ ਹੋਨਾ ਇਸ ਕਰ ਬਹੁਤ ਪ੍ਰਸਿੰਨਤਾ ਹੋਤੀ ਹੈ। ਫੇਰ ਕਭੀ ਗੁਰ ਅਸਥਾਨੋ ਕੀ ਯਾਤ੍ਰਾ ਕਰਤੇ ਹੈਂ ਤੀਰਥੋਂਕੇ ਸਨਾਨੋ ਸਹਤ। ਸ੍ਰੀ ਜਾਮਾਸਰ ਜੀ, ਸ੍ਰੀ ਬਿਬੇਕਸਰ ਜੀ, ਪੁਨਾ ਸ੍ਰੀ ਤੇ ਪ੍ਰਿਥਮ ਸ੍ਰੀ ਸੰਤੋਖਸਰ ਟਾਹਲੀ ਸਾਹਿਬ ਸ੍ਰੀ ਕਮਲਸਰ ਪੁਨਾ ਸ੍ਰੀ ਸੁਧਾਸਰ ਆਇਕੇ ਸਨਾਨ ਪਾਨ ਦਰਸਨ ਕਰਤੇ ਹੈਂ, ਪ੍ਰੇਮ ਭਾਵ ਸੇ। ਇਹ ਮੂਲ ਕਹਿਆ ਹੈ ਯਾਤ੍ਰਾ ਕਾ ਸਮਾਸ ਕਰ ਕੇ। ਅਬ ਜੋ ਗੁਰ ਸੰਤ ਕੇ ਮਨ ਕੋ ਪਾਇਕਰ ਇਸਕਾ ਵਿਆਸ ਹੋਤਾ ਹੈ ਜਿਸ ਕੋ ਟੀਕਾ ਭੀ ਕਹਿਤੇ ਹੈਂ, ਪੰਡਤ ਲੋਕ। ਅਬ ਗੁਰ ਸਥਾਨ ਯਾਤ੍ਰਾ ਕਥਨੰ। ਸ੍ਰੀ ਬਾਬੇ ਸਾਹਿਬ ਜੀ ਕੀ ਯਾਤ੍ਰਾ ਤੋ ਸ੍ਰੀ ਦਰਬਾਰ ਸਾਹਿਬ ਜੀ ਕੇ ਬੀਚ ਆਇ ਗਈ ਤਾਂ ਤੇ ਭਿੰਨ ਨਹੀਂ ਕਹੀਏ, ਸੰਤੋ। ਸਭ ਤੇ ਆਦੀ ਧਰਮਸਾਲ ਸ੍ਰੀ ਭਾਈ ਜੀ ਸਾਲੋ ਜੀ ਕੀ ਹੈ ਤਿਨ ਕੀ ਕਥਾ ਪਿਛੈ ਥੋਰੀ ਸੀ ਕਹਿ ਭੀ ਆਏ ਹਾਂ। ਅਬ ਹੋਰ ਸੁਣੋ ਗਿਲਾਨੀ ਤੇ ਆਲਸ ਪੁਨਾ ਜੰਜਾਲੋ ਕੀ ਅਸਕਤਤ ਤਿਆਗ ਕਰ ਸਾਵਧਾਨ ਹੋਕੇ। ਪੁਨਾ ਏਕ ਸਮੇ ਸਾਧੂ ਕਈ ਪ੍ਰੀਤਵਾਨ ਕਹਤ ਭਏ ਸੰਤ ਕਉ। ਹੇ ਭਗਵਨ, ਏਕ ਬੇਰ ਪੁਨਾ ਸੰਤ ਗੁਰੂ ਸਥਾਨੋ ਕੀ ਯਾਤ੍ਰਾ ਦਰਸਨ ਕਰਵਾਵੋ, ਆਪ ਕੇ ਪੀਛੇ ਹਮ ਭੀ ਕਰਹਿਗੇ। ਐਸੇ ਸੁਨਕਰ ਸੰਤ ਜੀ ਸਤ ਬਚਨ ਕਹ ਕਰ ਤਿਆਰ ਹੋਏ ਦਰਸਨ ਕਉ, ਥੈਲਾ ਪ੍ਰਸਾਦ ਕਾ ਭਰਕੇ ਸਾਥ ਲੀਆ, ਭੇਟਾ ਭੀ, ਪ੍ਰਿਥਮ ਸ੍ਰੀ ਭਾਈ ਸਾਲੋ ਜੀ ਕੀ ਧਰਮਸਾਲ ਮੇਂ ਮਸਤਕ ਜਾ ਟੇਕਿਆ ਅਕੋਰ ਧਰ ਕਰ। ਪੁਨਾ ਗੈਨ ਜਾਤੇ ਭਏ, ਗੁਰ ਸਬਦ ਉਚਾਰਨ ਕਰਤੇ ਹੂਏ: ਤਬ ਪ੍ਰੀਤਵਾਨ ਕਹਤ ਭਏ ਜੀ, ਇਹੁ ਆਗਿ ਤੇ ਕੈਸੇ ਮਿਲੇ ਹੈਂ ਸ੍ਰੀ ਗੁਰਦੇਵ ਜੀ ਕਉ ਸੋ ਕਥਾ ਕਹੋ ਤਾਂ ਤੇ ਆਪ ਸਰਬ ਸੰਸਿਆ ਕੇ ਦੂਰ ਕਰਨਵਾਰੇ ਹੋ, ਹੇ ਭਗਵਨ। ਗੁਰਿ ਜਨ ਵਾਚ। ਹੇ ਸਾਧੋ, ਜੈਸੇ ਮੈਂ ਇਨ ਕਾ ਪ੍ਰਸੰਗ ਸੁਨਿਆ ਹੈ, ਬਡੇ ਸੰਤ ਜਨਾ ਤੇ, ਤਥਾ ਤੁਮ ਭੀ ਸੁਣ ਲੀਵੋ। ਡਲੇ ਨਗਰ ਮੇ ਜਾਟ ਕੇ ਘਰ ਇਨ ਕਾ ਜਨਮ ਹੈ ਧੰਨੋਵਤ। ਏਕ ਸਮੇ ਮਾਈ ਇਨ ਕੋ ਭੇਜਿਆ ਮਾਲਵੇ ਮੇਂ ਕਿਸੀ ਕਾਰਜ ਲੀਏ। ਤਿਸ ਕਾਲ ਇਨ ਕੀ ਅਵਸਥਾ ਖੋੜਸ ਸਾਲ ਕੀ ਹੈ ਸੀ। ਤੇ ਬਤ ਸਤ ਦੇ ਪ੍ਰਤਾਪ ਕਰਕੇ ਇਨ ਕੇ ਮਸਤਕ ਕੀ ਕਾਂਤੀ ਸੁੰਦਰਤਾ ਬਹੁਤ ਪ੍ਰਕਾਸੇ। ਆਨਨ ਪੈ ਸਸ ਸੋਜਤੇ ਹੈ ਪੁਨਾ ਕਮਲ ਪਤ੍ਰਵਤ ਨੇਤ੍ਰ ਹੈ। ਮਾਰਗ ਸੋ ਚਲੇ ਜਾਤੇ ਹੈਂ ਸ੍ਰੀ ਸੁਖਮਨੀ ਸਾਹਿਬ ਕਾ ਪਾਠ ਕਰਤੇ ਹੂਏ, ਪ੍ਰੇਮ ਸੇ। ਜੋ ਬਾਲਪਨ ਮੇ ਕਿਸੀ ਸਿਖ ਕੋ ਸੁਖਮਨੀ ਕਰਤੇ ਹੂਏ ਜੋ ਸੁਣਿਆ ਇਨੋਨੇ। ਇਨ ਕੇ ਮਨ ਮੇ ਜੋ ਪ੍ਰੇਮ ਲਗਾ ਜੋ ਥੋਰੇ ਕਾਲ ਮੇ ਕੰਠ ਕਰ ਲੇਤੇ ਭਏ, ਜਾਤੇ ਸੁਭ ਸੰਸਕਾਰੀ ਸੇ। ਸੋ ਸੁਖਮਨੀ ਜੀ ਕਾ ਪਾਠ ਕਰਤੇ ਮਾਰਗਸੋ ਚਲੇ ਜਾਤੇ। ਕਉ ਦੇਖ ਕਰ ਇਨ ਕੇ ਰੂਪ ਮੇ ਏਕ ਸਰਦਾਰ ਪਠਾਨ ਕੀ ਤ੍ਰਿਆ ਮੋਹਤ ਹੋ ਜਾਤੀ ਭਈ। ਜਾਂ ਤੇ ਸ੍ਰੀ ਗੁਰੂ ਜੀ ਕਾ ਬਚਨ ਹੈ, "ਰੂਪੈ ਕਾਮੈ ਦੋਸਤੀ"। ਸੋ ਦਾਸੀ ਦੁਆਰਿਓਂ ਬੁਲਾਵਤ ਭਈ। ਇਹੁ ਤੋ ਨਾ ਜਾਵੇ ਕਾਰਜ ਕੀ ਮਿਸ ਪਾਇਕਰ ਸੋ ਜਤਨ ਸੇ ਲੈ ਗਈ ਤ੍ਰਿਆ ਚਰਿਤ੍ਰ ਕਰ। ਸੋ ਕਾਂਤਾ ਕਹਤ ਭਈ ਰਤਨ ਜਵਾਹਰ ਮੋਤੀ ਮੁਹਰਾਂ ਮੈ ਤੇ ਲੇਵੋ ਪਰ ਮੇਰੇ ਸਾਥ ਰਹੋ ਰਮੋ। ਤਬ ਆਪ ਕਮਲ ਬਦਨ ਸੁਖ ਸਦਨ ਸੰਤ ਜੀ ਕਹਤ ਭਏ ਜੋ ਮੈਂ ਇਹ ਕਾਮ ਨਹੀਂ ਕਰਤਾ। ਇਤਨੇ ਹੂੰ ਬਾਹਰ ਸੇ ਖਾਨ ਆਵਤਾ ਭਯਾ ਘਰ ਕਉ।

ਤਾਂ ਦਾਸੀ ਕਹਾ ਜੋ ਖਾਨ ਜੀ ਆਏ ਹੈਂ। ਤਬ ਇਨ ਕੋ ਏਕ ਭੜੋਲੇ ਬੀਚ ਲੁਕਾਇ ਦੀਆ ਤ੍ਰਿਆ ਨੇ ਤੇ ਜੁਤੀ ਲੁਕਾਵਨੀ ਇਨ ਕੀ ਯਾਦ ਨਾ ਰਹੀ ਉਤਾਵਲ ਸੇ ਬੇਗਮ ਕੋ। ਤਾਂ ਖਾਨ ਕਹਤ ਭਯਾ ਈਹਾਂ ਕੌਣ ਆਇਆ ਹੈ ਮਾਨੁਖ ਜਿਸ ਕੀ ਪਨਹੀ ਪੜੀ ਹੈ। ਤਾਂ ਖਾਨ ਸਾਰੇ ਘਰ ਮੇਂ ਆਪ ਟੋਲਤਾ ਭਯਾ ਨਜਰ ਕਰ। ਜਬ ਭੜੋਲੇ ਬੀਚ ਨਜਰ ਕਰਨੇ ਲਾਗਾ ਤਬ ਭਾਈ ਸਾਹੋ ਜੀ ਕੰਪਾਇਮਾਨ ਹੋ ਕਰ ਗੁਰੂ ਕੀ ਸਰਣ ਲਈ। ਤੇ ਕਹਾ ਹੇ ਸੁਖਮਨੀ ਵਾਲੇ ਗੁਰੂ ਇਹ ਸਰੀਰ ਤੈਨੂੰ ਅਰਪਨ ਹੂਆ ਮੇਰੀ ਦ੍ਰੋਪਤ ਜਣਾ ਵਤ ਰਖਯਾ ਕਰੋ। ਤਬ ਤਿਸ ਕੋ ਕੁਛ ਨਜਰ ਨਾ ਆਇਆ ਭੜੋਲੇ ਬੀਚ ਐਸਾ ਜਾ ਹੋ ਗਿਆ ਸੋ ਮਲੇਛ। ਜਬ ਖਾਨ ਘਰ ਤੇ ਬਾਹਰ ਚਲਿਆ ਗਿਆ ਤਬ ਇਹ ਤਾਤਕਾਲ ਤਹਾਂ ਸੇ ਨਿਕਲ ਆਏ। ਮਾਈ ਕੇ ਕਾਰਜ ਕੋ ਭੀ ਤਿਆਗ ਦੀਆ। ਸੁਭ ਏਤੁਨਾ ਤਿਆਗ ਕਰ ਸ੍ਰੀ ਗੁਰੂ ਅਰਜਨ ਦੇਵ ਜੀ ਜੋ ਦਾਸਾਂ ਕੀਆਂ ਅਰਦਾਸਾਂ ਸੁਨਨੇ ਵਾਲੇ ਹੈ ਤਿਨ ਕੀ ਸਰਣ ਆਇ ਲਈ। ਮਾਤ ਪਿਤਾ ਤਿਆਗ ਕੇ ਪ੍ਰਹਲਾਦ ਭਗਤਵਤ। ਜਦਯਪ ਮਾਤ ਪਿਤਾ ਭਾਈ ਕਰ ਰਹੇ ਲੋਭ ਦਿਖਾਇ ਰਹੇ ਪਦਾਰਥ ਅਰਿ ਸਾਦੀ ਕਾ ਤੋ ਭੀ ਨਾ ਜਾਤੇ ਭਏ। ਕੈਸੇ, ਜੈਸੇ ਹੰਸ ਮਾਨਸਰ ਵਾਸੀ ਸੁਖ ਰਾਸੀ ਦੁਖ ਨਾਸੀ ਜੋ ਕਊਅਨ ਕੀ ਪੰਗਤੀ ਹੈ ਉਸ ਤਰਫ ਨਹੀਂ ਜਾਤਾ। ਤੈਸੇ ਸੰਸਾਰ ਤਰਫ ਚਿਤ ਕੀ ਬਿਰਤਿਵਾ ਨਾ ਦੇਤੇ ਭਏ, ਸ੍ਰੀ ਭਾਈ ਸਾਹੋ ਜੀ। ਤਨ ਕੀ ਧਨਮਾਲ ਨਿਛਾਵਰਕਰ ਸਤਿ ਗੁਰ ਕੀ ਸੇਵਾ ਮੇ ਹੀ ਤਤਪਰ ਹੋਤੇ ਭਏ। ਜੈਸੇ ਕ੍ਰਿਪਨ ਧੰਨ ਕੇ ਉਦਮ ਕੋ ਲਗਤਾ ਹੈ। ਤੈਸੇ ਏਹ ਸੇਵਾ ਰੂਪ ਜੋ ਸਾਚਾ ਧਨ ਹੈ ਤਿਸ ਕੀ ਪ੍ਰਾਪਤੀ ਮੇ ਲਗਤੇ ਭਏ ਸਤਿ ਗੁਰ ਸਾਚਾ ਦੁਆਰਿ ਤਾਂ ਤੇ ਇਨਕਾ ਲੋਕ ਪ੍ਰਲੋਕ ਮੇ ਜੈ ਜੈ ਕਾਰ ਭਇਆ; ਇੰਦ੍ਰ, ਜਮ, ਵਰੁਣ, ਕੁਬੇਰ, ਬ੍ਰਹਮਾਦਕੋ ਕਰ ਇਹ ਪੂਜਨੇ ਜੋਗ ਹੋ ਗਏ ਹੈਂ ਗੁਰਪ੍ਰਸਾਦ, ਹੇ ਸਾਧੋ। ਐਸੇ ਸੁਨ ਕਰ ਸਭੀ ਸਾਧ ਪ੍ਰਸੰਨ ਹੂਏ। ਤਬ ਮਸਤਕ ਟੇਕ ਕੇ ਤੇ ਪੂਜਨ ਕਰਿ ਸ੍ਰੀ ਸੰਤ ਜੀ ਸ੍ਰੀ ਲੋਹਗੜ ਗੁਰਦੁਆਰੇ ਕਾ ਆਇ ਦਰਸਨ ਕਰਤ ਭਏ ਪ੍ਰਸਾਦ ਭੇਟਾ ਦੇਇ ਕਰ। ਤਬ ਸ੍ਰੀ ਭਾਈ ਜੀ ਕਹਤ ਭਏ ਹੇ ਗੁਰ ਸਾਧੋ ਏਥੇ ਸ੍ਰੀ ਹਰਗੋਬਿੰਦ ਸਾਹਿਬ ਸੁਆਮੀ ਜੀ ਕੇ ਹੁਕਮਾਂ ਕਰ ਜਿਥੋਨੇ ਲਕੜਿਓਂ ਕੇ ਜੋ ਮੋਟੇ ਹੈਂ ਸੋ ਤੋਪ ਬਣਾਈਆਂ ਹੈਂ ਪੁਨਾ ਮਿਰਕਾ ਕਾ ਦਾਰੂ ਜੋ ਬਾਰੂਦ ਹੈ ਸੋ ਬਨਾਯਾ ਤੇ ਇਟਾਂ ਦੇ ਗੋਲੇ ਤਿਨਾ ਬੀਚ ਪਾਇਕੇ ਸੋ ਚਲਾਏ ਸ਼ਹਰ ਲਾਹੌਰ ਕੀ ਰਖਯਾ ਕਰਨ। ਐਸੇ ਜੋ ਦੁਸਟ ਦਲਭੰਜਨ ਦੂ ਖੰਡਨ ਹੈਂ, ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ, ਮਹਾਂਬੀਰ, ਰਣਧੀਰ, ਖਲ ਖੰਡਨ, ਸਰ ਸੰਤਨ ਕਾ ਸੋ ਇਹ ਲੋਹਗੜ ਨਾਮਕ ਗੁਰਦੁਆਰਾ ਹੈ। ਇਹ ਸੁਭਗ ਗਾਥਾ ਸੁਨਕਰ ਸਾਧ ਪ੍ਰਸੰਨ ਹੂਏ। ਪੂਜਨ ਕਰ ਆਨ ਗੁਰ ਸਥਾਨੋ ਕੋ ਜਾਤੇ ਭਏ। ਐਸੇ ਹੀ ਗੁਰ ਮਹਲੋਂ ਕਾ ਪੂਜਨ ਕਰ ਕੇ ਪੁਨਾ ਗਲੀ ਲਾਂਗਾ ਵਿਚੋ ਜੋ ਗੁਰਦੁਆਰਾ ਹੈ ਸ੍ਰੀ ਹਰਗੋਬਿੰਦ ਸਾਹਬ ਕੇ ਬਿਆਹ ਕਾ ਮੰਗਲਾਚਾਰ ਜਹਾਂ ਹੋਇਆ ਹੈ, ਤਿਸ ਗੁਰ ਅਸਥਾਨ ਕਾ ਦਰਸਨ ਪੂਜਨ ਕਰ ਪੁਨਾ ਚੌਰਸਤੀ ਅਟਾਰੀ ਗੁਰ ਅਸਥਾਨ ਕੋ ਨਿਮਸਕਾਰ ਕਰਕੇ ਪੁਨਾ ਗੁਰੂ ਕੇ ਬਜਾਰ ਕੇ ਦਰਸਨੀ ਦਰਵਾਜੇ ਕੋ ਨਿਮਸਕਾਰ ਕਰਕੇ ਫੇਰ ਸ੍ਰੀ ਸੰਤੋਖਸਰ ਜਹਾਂ ਗੁਰੂ ਕੀ ਟਾਹਲੀ ਹੈ ਤਹਾਂ ਆਇ ਮਸਤਕ ਟੇਕਿਆ ਪ੍ਰਸਾਦ ਧਰਕਰ। ਅਰ ਸਨਾਨ ਕੀਆ। ਫਰੋ ਸ੍ਰੀ ਬਿਬੇਕਸਰ ਜੀ ਆਇ ਸਨਾਨ ਕੀਤਾ ਰਾਮਸਰ ਕਾ ਪੁਨਾ ਗੁਰਦੁਆਰੇ

ਜਾਇ ਮਸਤਕ ਟੇਕਿਆ ਭੇਟਾ ਸਹਿਤ। ਐਸੇ ਹੀ ਸ੍ਰੀ ਰਾਮਸਰ ਜੀ ਸਨਾਨ ਪਾਨ ਕਰਕੇ ਸ੍ਰੀ ਸੁਖਮਨੀ ਸਥਾਨ ਕੋ ਮਸਤਕ ਟੇਕਿਆ। ਜੋ ਕੈਸਾ ਦਿਬ ਇਸਥਾਨ ਹੈ ਸ੍ਰੀ ਰਾਮਸਰ ਜੀ ਸਾਖਸਾਤ ਧੰਨ ਧਾਨੀ ਕੀ ਜਿਸ ਕਉ ਉਪਮਾ ਦਿਤੀ ਹੈ, ਗੁਰਾਂ ਨੇ। ਜਹਾਂ ਅਜ ਤੋਕ ਰਿਖੀਆਂ ਕੇ ਸਮਦਾਇ ਰਹਤੇ ਹੈ। ਪੁਨਾ ਜਹਾਂ ਸੁਭਾਵਕ ਹੀ ਸਨਾਨੋਂ ਕਰਕੇ ਹਿਰਦਾ ਸਾਂਤ ਰੂਪ ਹੋ ਜਾਤਾ ਹੈ ਸੁਤੇ ਹੀ ਭਜਨ ਕੀ ਰੁਚੀ ਧਰ ਆਵਤੀ ਹੈ ਜਹਾਂ ਪ੍ਰੀਤਵਾਨਾ ਕੀ। ਤਾਂ ਤੇ ਹੇ ਗੁਰੋ ਤੁਸਾਂ ਨੂੰ ਤੁਹਾਡੇ ਨਾਮ ਨੂੰ ਪੁਨਾ ਅਸਥਾਨ ਨੂੰ ਸਾਡੀ ਬਾਰੰਬਾਰ ਬੰਦਨਾ ਹੋਵੇ। ਐਸੇ ਪੂਜਨ ਕਰ ਸੰਤ ਜੀ ਸ੍ਰੀ ਬਾਹੇ ਕੇ ਭਵਨ ਕੋ ਗਵਨ ਕਰਤੇ ਭਏ। ਤਬ ਮਸਤਕ ਟੇਕ ਕਰ ਪੁਨਾ ਸ੍ਰੀ ਕਮਲਸਰ ਕਾ ਸਨਾਨ ਪਾਨ ਆਦਰ ਪੂਰਬਕ ਕਰਤੇ ਭਏ। ਫੇਰ ਸ੍ਰੀ ਬਾਹੇ ਜੀ ਕੇ ਮੰਦਰ ਅੰਦਰ ਆਇ ਮਸਤਕ ਟੇਕਿਆ ਪ੍ਰਸਾਦ ਧਰ ਕਰ। ਤਬ ਦੇਖਿਆ ਜੋ ਅਨਿਕ ਲੋਕ ਸ੍ਰੀ ਬਾਹੇ ਜੀ ਕੋ ਥਾਪੀ ਕਰਤੇ ਹੈਂ। ਤਬ ਏਕ ਸਾਧ ਕਹਤ ਭਯਾ: ਹੇ ਸੰਤ ਜੀ, ਏਹ ਭੀ ਗੁਰੂ ਕੀ ਆਗਿਆ ਹੈ ਥਾਪੀ ਕਰਨੇ ਕੀ ਕਿਧੋਂ। ਐਸੇ ਸੁਨਕਰ ਸੰਤ ਜੀ ਕਹਤ ਭਏ ਹੇ ਭਾਈ ਜੋ ਸੁਭ ਕਰਤਵ ਹੈ ਸਭ ਕੀ ਆਗਿਆ ਹੈ ਪੁਨਾ ਸਭੇ ਕਰਨੇ ਜੋਗ ਹੈ। ਸੋ ਕਬ ਤੋਕ ਜਬ ਤੋਕ ਸਰੀਰ ਮੇ ਪ੍ਰਾਣ ਹੈ ਸਭ ਸੁਭ ਕਰਤਵ ਕਟ ਬਾਂਧ ਕਰ ਪੁਰਖਾਰਥ ਕਰੇ ਇਹ ਜੀਵ। ਜਬ ਅਪਨੇ ਸੁਭਾਵ ਪਰ ਇਸਥਤ ਹੂਆ ਤਬ ਸੁਭਾਵਕ ਹੀ ਕਾਮਨਾ ਸਿਧੋ ਸਫਲ ਹੋ ਜਾਤਾ ਹੈ। ਜੈਸੇ ਕੰਨਿਆ ਜਬ ਕੰਵਾਰੀ ਹੋਤੀ ਹੈ ਤਬ ਗੁਡੀਆਂ ਸਾਥ ਖੇਲਕਰ ਪ੍ਰਸੰਨ ਰਹਤੀ ਹੈ। ਜਬ ਵਿਆਹੀ ਜਾਤੀ ਹੈ ਤਬ ਭਰਤਾ ਕੇ ਅਨੰਦ ਕੋ ਪਾਇ ਕਰ ਪੁਨਾ ਗੁਡੀਆਂ ਸਾਥ ਖੇਲ ਕਰ ਪ੍ਰਸੰਨ ਨਹੀਂ ਹੋਤੀ। ਤੈਸੇ ਹੀ ਏਹ ਬਾਰਤਾ ਸਮਝਨੀ, ਹੇ ਸੰਤੋ। ਪੁਨਾ ਥਾਪੀ ਕਰਨੇ ਪਰ ਏਕ ਬਾਰਤਾ ਭੀ ਹੈ ਜੋ ਏਕ ਮਾਈ ਪ੍ਰਿਥਾ ਜੀ ਬਾਬੇ ਸਾਹਿਬ ਕੋ ਥਾਪੀ ਕਰਦੀ ਸੀ ਪ੍ਰੇਮ ਸਿਓਂ ਕਈ ਬੇਰ ਖੇਲਤੇ ਖੇਲਤੇ ਤਿਸਕੀ ਗੋਦੀ ਮੇ ਭੀ ਜਾਇ ਐਸੇ ਪ੍ਰੇਮ ਸਿਓ ਆਪ ਜਾਂ ਤੇ ਭਾਵ ਗਰਾਹਕ ਹੈ। ਅਥਵਾ ਕੋਊ ਉਸ ਕੇ ਸੇਵਾ ਕਾ ਫਲ ਦੇਨਾ ਹੂਆ। ਸੋ ਉਸ ਕੀ ਘਾਲੀ ਤਿਹੀ ਜਾਣੇ, ਗੁਰੂ ਸੁਆਮੀ। ਅਥਵਾ ਪੁਤ੍ਰ ਭਾਵਨਾ ਉਸ ਕੇ ਹੁਈ ਹੈ ਸੋ ਉਸੀ ਮੇ ਸੁਪਤਾ ਦੇਨਾ ਹੂਆ, ਜੀਆਂ ਕਾ ਅਰਥ। ਜਾਂਤੇ ਮਨ ਕਾਮਨਾ ਦੇਨ ਕਉ ਸੁਰਤਰ ਜੋ ਹੂਏ ਸਤਗੁਰ। ਪੁਨਾ ਸ੍ਰੀ ਬਾਬੇ ਕੇ ਜੋਤੀਜੋਤ ਸਮਾਵਣੇ ਸੀ ਪਾਸ ਨਹੀਂ ਸੀ ਸੋ ਮਾਈ। ਜਬ ਤਿਸ ਨੇ ਸੁਨਿਆ ਸੋਘਰ ਹੀ ਦੌੜ ਕਰ ਰੁਦਨ ਕਰਤਾ ਜਹਾਂ ਮ੍ਰਿਤਕਾ ਕਾ ਦੇਹੁਰਾ ਸਥਾਪਨ ਗੁਰੂ ਹਰਿ ਗੋਬਿੰਦ ਜੀ ਕੀਆ ਹੈ ਅਪਨੇ ਹਾਥੋਂ ਸੇ, ਬਹੁਤੇ ਵਰ ਦੇ ਕਰ। ਤਬ ਸੋ ਧੀਰ। ਮਾਈ ਆਈ ਸ੍ਰੀ ਦੇਹੁਰੇ ਅਲਪ ਹੋ ਕੀਨ ਲਾਵਤੀ ਹੈ ਸੂਲ ਕਰਤੀ ਪੁਨਾ ਥਾਪੀ ਕਰਤੀ ਹੈ। ਤਬ ਧੀਰ ਸੇ ਅਵਾਜ ਆਈ ਜੋ ਹੇ ਮਾਈ ਸਹਜ ਸਾਥ ਆਨੂੰ ਥਾਪੀ ਕਰ। ਤਬ ਕੇਤੇ ਔਰ ਭੀ ਸਰੀਰ ਸੁਕਤੇ ਸੇ ਸੋ ਨਿਸਾਂ ਕਰਤੇ ਭਏ ਜੋ ਸੇਵਾ ਥਾਪੀ ਕੀ ਹਜੂਰ ਪਹੁਚੀ ਹੈ; ਤਊ ਸਫਲ ਹੂਆ ਹੈ ਤਾਂ ਤੇ ਏਹ ਕਰਨੀ ਜੋਗ ਹੈ। ਅਸਲੀ ਸਿਧਾਂਤ ਇਹ ਹੈ ਜੋ ਹੰਕਾਰ ਤਿਆਗ ਕੇ ਗੁਰੂ ਸੰਤਾਂ ਕੀ ਸੇਵਾ ਕਰੇ ਇਹ ਸਿਖਿਆ ਹੈ ਪ੍ਰਮਪਰਾ ਪੁਨਾ ਜੋ ਪ੍ਰੀਤਮਾਨ ਕੇਵਲਤਾ ਭਯਾ ਜੋ ਬਾਲ ਅਵਸਥਾ ਮੇ ਕੋਈ ਸਰੀਰ ਤਿਆਗਿਆ

ਸ੍ਰੀ ਬਾਬੇ ਸਾਹਿਬ ਜੀ ਨੇ। ਤਬ ਮਿਤ ਜੀ ਕਹਤ ਭਏ ਜੋ ਏਕ ਬਾਲਕ ਸਾਥ ਏਵੇਂ ਖੇਡਾ ਕੀ ਖੇਡ ਖੇਡੀ। ਜਬ ਸ੍ਰੀ ਬਾਬਾ ਜੀ ਕੀ ਬਾਰੀ ਆਈ। ਤਬ ਰਾਤ ਪੈ ਗਈ। ਤਬ ਹਾਥ ਜੋੜ ਕਰ ਕਹਤ ਭਯਾ ਬਾਲਕ ਮੋਹਨ ਸਾਹੁ ਪੁਤ੍ਰ ਜੀ। ਮੈ ਸਵੇਰੇ ਇਹ ਬਾਜੀ ਆਪ ਕਉ ਦੇਵਾਂਗਾ। ਸੋ ਘਰ ਕੋ ਜਾਤ ਭਯਾ ਰਾਤ ਕਉ ਨਾਗ ਲੜਿਆ ਜਿਸ ਕਰ ਸੋ ਮ੍ਰਿਤੂ ਭਯਾ। ਤਬ ਸਵੇਰੇ ਸ੍ਰੀ ਬਾਬੇ ਜੀ ਨੇ ਜਾਇ ਪੂਰੀ ਛੂਹਾਈ ਜੋ ਅਸਾਡੀ ਬਾਜੀ ਦੇ ਤਬ ਸੋ ਉਠ ਕਰ ਬਾਲਕ ਪੁਨਾ ਖੇਲਤ ਭਯਾ ਸਾਹਿਬ ਜੀ ਕੇ ਸਾਥ। ਬਡਾ ਅਨੰਦ ਹੂਆ ਸਭਈ ਲੋਕੋਂ ਮੇ। ਤਬ ਗੁਰੂ ਜੀ ਸਰਵਨ ਕਰ ਕੇ ਕੋਪ ਕਰ ਉਪਰ ਸੇ ਕਹਤ ਭਏ ਜੋ ਤੁਸੀਂ ਦੇਹ ਰਖੋ ਨਹੀਂ ਅਸੀਂ ਰਖਣੇ ਹਾਂ ਤਬ ਤੁਰਤ ਹੀ ਦਸਮ ਦੁਆਰ ਫੋੜ ਕਰ ਇਸ ਤਨ ਮੇ ਪ੍ਰਮ ਧਾਮ ਜਾਤੇ ਭਏ। ਐਸੇ ਏਹ ਕਥਾ ਹੈ ਸੋ ਗੁਰ ਗ੍ਰੰਥੋ ਮੇਂ ਲਿਖਦਰੀ ਹੈ ਗੁਰਦਵਾਨੋ ਨੇ ਸਾਸਤ੍ਰ ਕਾਹੇ ਨੇ ਤਾਂ ਤੇ ਵਿਸਥਾਰ ਨਹੀਂ ਕੀਆ ਇਸ ਕਥਾ ਕਾ। ਧੰਨ ਗੁਰੂ ਬਾਬਾ ਸਾਹਿਬ ਜੀ। ਜੈਸੇ ਸ੍ਰੀ ਰਾਮਚੰਦ ਨੇ ਆਗਿਆ ਮੰਨੀ ਹੈ ਪਿਤਾ ਕੀ ਤੈਸੇ ਪਿਤਾ ਗੁਰੂ ਕੀ ਆਗਿਆ ਇਨਹੋ ਪ੍ਰਵਾਨ ਕਰੀਹੈ। ਤਾਂ ਤੇ ਇਹ ਧੰਨ ਹੈ ਪੁਨਾ ਭੀ ਧੰਨ ਹੈ ਗੁਰੂ ਬਾਬਾ ਅਟਲ ਜੀ ਸਾਹਿਬ। ਸਰਬ ਜੀਵਾਂ ਕਾ ਅਧਾਰ ਭੂਤ ਹੈ ਸੁਧਾਤਮਾ ਗੁਰੂ ਵਾਸਤਵ ਤੇ ਨਾ ਇਨ ਕੋ ਜਨਮ ਹੈ ਨਾ ਮਰਨ ਹੈ ਸਦਾ ਸੁਧੀ ਪ੍ਰਕਾਸ ਜੋਤਿ ਸਰੂਪ ਹੈ। ਐਸੇ ਸੁਨ ਕਰ ਸਭੀ ਸਾਧ ਪੁਨਾ ਪੁਨਾ ਬੰਦਨਾ ਕਰਤੇ ਹੈ ਜੋ ਧੰਨ ਸ੍ਰੀ ਬਾਬਾ ਸਾਹਿਬ ਜੀ। ਪੁਨਾ ਸ੍ਰੀ ਬਾਬੇ ਜੀ ਸੁੰਦਰ ਪ੍ਰਸਾਦ ਪਕਵਾਇਕਰ ਬਡੀ ਰੋਟੀਆਂ ਉਪਰ ਖਿਚੜੀ ਪਾਇਕਰ ਸ੍ਰੀ ਬਾਬਾ ਜੀ ਕੀ ਭੇਟਾ ਕਰਕੇ ਪੁਨਾ ਅੰਤਰ ਬਾਹਰ ਵਰਤਾਵਤੇ ਭਏ ਸਾਧੂ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥੇ ਤ੍ਰੈਤ੍ਰਯੋਦਸ ਸਾਹਿਬ ਬਾਬੇ ਅਟਲ ਰਾਇ ਜੀ ਕਾ ਪ੍ਰਸੰਗ ਉਰਜਨੋ ਨਾਮਸੋ ਹੁਲਾਸ। ੨੦। ਪੁਨਾ ਸ੍ਰੀ ਬਾਬੀ ਸਾਹਿਬ ਜੀ ਬਾਬੇ ਹਰੇ ਜੀ ਕੇ ਜਾਇ ਨਮਸਕਾਰ ਕਰੀ, ਸਾਧ ਸਹਤ। ਤਬ ਪ੍ਰੀਤਵਾਨ ਕਹਤ ਭਏ ਜੋ ਜੀ ਬਾਬਾ ਹਰਿਆ ਜੀ ਕਵਨ ਭਏ ਹੈ। ਕਥਾ ਬਾਬੇ ਹਰੇ ਕੀ। ਹਰਜਨੋ ਵਾਚ। ਹੇ ਸਾਧੋ, ਜਬ ਭਾਨਣ ਉਦੇ ਹੋਨ ਨੂੰ ਆਵਤਾ ਹੈ ਤਾ ਪ੍ਰਿਥਮ ਹੀ ਕਿਰਨ ਉਜਲੇ ਕੇ ਭਾਸ ਆਵਤੇ ਹੈ, ਅਕਾਸ ਮੇ। ਤੈਸੇ ਹੀ ਜਹਾਂ ਆਤਮਾ ਸਾਖਿਆਤ ਕਾਰ ਹੋਣ ਨੂੰ ਆਵਤਾ ਹੈ। ਸੋ ਤਿਨ ਪੁਰਸੋਂ ਕੇ ਸੁਭਾਵ ਸਾਸਵਤ ਪ੍ਰੇਮਾਧੀਨ ਹੋ ਜਾਤੇ ਹੈ। ਭਾਵ ਇਹ ਕਿ ਸੰਸਾਰੀਆਂ ਕੀ ਪ੍ਰੀਤ ਰੀਤ ਕਾ ਕਿਰਨ ਨਹੀਂ ਰਹਤਾ ਉਨਕਾ। ਸੋ ਬਾਬੇ ਹਰੇ ਜੀ ਕਾ ਬਾਲ ਅਵਸਥਾ ਤੇ ਹੀ ਅਤਿ ਕਿਰਿਆ ਵਾਲਾ ਸੁਭਾਵ ਸੀ। ਭਾਵਤ ਪ੍ਰੇਮ ਜਿਉ ਜਿਵਾ ਨਿਰਭੁਰ ਕਿਆ ਪੂਰਨ ਰਹਤਾ ਸੀ ਦੇਵੀ ਸੰਪਦਾ ਦੇ ਗੁਨਨ ਕੇ ਸਾਗਰ ਸਾਗਰ ਤੇ ਕੋਮਲ ਸੁਭਾਵ ਸੇ। ਭਜਨ ਸਮੇਂ ਬੈਠਿਆਂ ਜਬ ਨੇਤ੍ਰਾਂ ਮੇ ਨੀਂਦ ਆਵੇ ਤਬ ਮਿਰਚਾਂ ਪੀਸ ਕਰ ਲਾਵਣੀਆਂ ਜੋ ਕਿਵੇਂ ਨਿੰਦਰਾ ਨਾ ਆਵੇ ਭਜਨ ਕੀ ਵਿਘਨਕਾਰੀ ਜਾਨ ਕਰ। ਤੇ ਇੰਦ੍ਰੀ ਨੂੰ ਸੂਈਆਂ ਚੋਭਣੀਆਂ ਜੋ ਕਿਵੇਂ ਕਾਮ ਪੀੜਾ ਨਾ ਹੋਵੇ। ਏਕ ਸਮੇਂ ਸ੍ਰੀ ਸੁਖਮਨੀ ਕੀ ਪ੍ਰਿਥਮ ਅਸਟਪਦੀ ਕੀ ਅੰਤ ਕੀ ਪੰਗਤੀ ਜਬ ਸੁਣੀ "ਹਰਿ ਸਿਮਰਨ ਕਰ ਭਗਤਿ ਪ੍ਰਗਟਾਏ। ਹਰ ਸਿਮਰਨ ਲਗ ਬੇਦ ਉਪਾਏ। ਹਰਿ ਸਿਮਰਨ ਭਏ ਸਿਧ ਜਤੀ ਦਾਤੇ। ਹਰਿ ਸਿਮਰਨ ਨੀਚ ਚਹੁ ਕੁੰਟ ਜਾਤੇ।

ਹਰਿ ਸਿਮਰਨ ਜਾਨੋ ਸਭ ਘਟਨਾ। ਸਿਮਰ ਸਿਮਰ ਹਰਿ ਕਾਰਜ ਕਰਨਾ। ਹਰਿ ਸਿਮਰਨ ਕੀਓ ਸਗਲ ਅਕਾਰਾ। ਹਰਿ ਸਿਮਰਨ ਮੇ ਆਪ ਨਿਰੰਕਾਰਾ। ਕਰਿ ਕ੍ਰਿਪਾ ਜਿਸ ਆਪ ਬੁਝਾਇਆ। ਨਾਨਕ ਗੁਰਮੁਖ ਹਰਿ ਸਿਮਰਨ ਤਿਨ ਪਾਇਆ। ਐਸੇ ਸੁਨ ਕਰ, ਸ੍ਰਵਣ ਕਰ, ਕਹਿਨ ਲਗੇ ਧੰਨ ਹਰ ਕਾ ਨਾਮ, ਧੰਨ ਹਰਿ ਕਾ ਨਾਮ, ਧੰਨ ਹਰਿ ਕਾ ਨਾਮ, ਧੰਨ ਹਰਿ ਕਾਨਾਮ, ਧੰਨ ਹਰਿ ਕਾ ਨਾਮ, ਧੰਨ ਹਰਿ ਕਾ ਨਾਮ। ਐਸੇ ਹੀ ਕਹਿਤਿਆਂ ਸਮਾਧੀ ਲਗ ਜਾਵੇ ਜਹਾਂ ਬੈਠੇ ਖਲੋਵੇਂ ਐਸੇ ਹੀ ਭਜਨ ਕਰਤੇ ਭਏ ਤਾਂ ਤੇ ਨਾਮ ਹੀ ਬਾਬਾ ਹਰਾ ਹੋ ਗਿਆ। ਪੁਨਾ ਬਹੁਤ ਸਮੇ ਪੀਛੇ ਸ੍ਰੇਰ ਕਾ ਸਮਾਧਿ ਕਟਿ ਜਾਨ ਕਰ ਬਾਬਾ ਕੇਸਰੇ ਸਿੰਘ ਕੇ ਬੁੰਗੇ ਮੇ ਆਇ ਨਿਵਾਸ ਕਰਤੇ ਭਏ। ਆਗੇ ਜਹਾਂ ਪੜੇ ਰਹੇ ਤਹਾਂ ਹੀ ਪੜੇ ਰਹੇ। ਪੁਨਾ ਤ੍ਰਿਤਾਲੀ ਦਿਨ ਏਕ ਆਸਨ ਹੀ ਰਹਿਤੇ ਭਏ। ਤਿਨੋ ਦਿਨਾਂ ਮੇ ਰਣਜੀਤ ਸਿੰਘ ਨੇ ਸ੍ਰੀ ਅੰਮ੍ਰਿਤਸਰ ਨਹੀਂ ਸੀ ਲੀਆ। ਔਰ ਸਮੇ ਅਰਧ ਰਾਤ ਵੇਲੇ ਸਰਦਾਰ ਕਮਲੀ ਫਿਰ ਕੇ ਵੇਸ ਵਟਾਇ ਕਰ ਸਾਧ ਸੇਵੀ ਕਾਜ ਕਰਦੇ ਸੇ। ਔਰ ਸਿੰਘ ਭੀ ਸਾਰੇ ਏਹਾਂ ਅਨੇਕ ਸਰਕਾਰ ਸੀ। ਜੋ ਬਾਬੇ ਹਰੇ ਕੇ ਆਇ ਚਰਨੋ ਪਰ ਮਸਤਕ ਟੇਕਿਆ। ਸਰਕਾਰ ਨੇ ਦਾਨੇ ਰਾਇ ਸਾਹ ਕੋ ਸਾਥ ਲੇ ਕਰ ਜਿਸਕੇ ਵਿਸਨ ਦਾਸ ਤੇ ਸੁਲਖਣ ਪੁਤ੍ਰ ਹੈ। ਦਾਨੇ ਰਾਇ ਸੰਤ ਬਾਬੇ ਹਰੇ ਕੀ ਬਹੁਤ ਸੇਵਾ ਕਰਤੇ ਥੇ। ਤੇ ਸਰਕਾਰ ਤਿਸ ਕੋ ਸਾਹ ਜੀ ਕਹਿ ਕਰ ਬੁਲਾਵਤੀ ਸੀ। ਤਾਂ ਤੇ ਤਿਸ ਨੇ ਸਰਕਾਰ ਤੇ ਮਸਤਕ ਆਨ ਟਿਕਾਇਆ ਤੇ ਹਾਥ ਜੋੜ ਕਰ ਰਣਜੀਤ ਸਿੰਘ ਨੇ ਕਹਾ ਮੁਝੇ ਸ੍ਰੀ ਅੰਮ੍ਰਿਤਸਰ ਕੀ ਸੇਵਾ ਬਖਸ਼ੋ ਜੋ ਸੰਤੋ ਕੇ ਹਾਥ ਸਭ ਕਿਛ ਹੈ। ਤਾਂ ਆਪ ਕਹਤੇ ਭਏ ਜਾ ਤੈਨੂੰ ਗੁਰੂ ਰਾਮ ਦਾਸ ਸਭ ਕਿਛ ਬਖਸ਼ਿਆ। ਤੁਸੀਂ ਦਰਸਨੀ ਦਰਵਾਜੇ ਅਗੇ ਹਾਥ ਜੋੜੋ। ਤੇਰੀਆਂ ਸਭ ਕਾਮਨਾ ਗੁਰੂ ਪੂਰੀਆਂ ਕਰੇਗਾ। ਤਾਂ ਤੇ ਉਹ ਪੂਰਨ ਪ੍ਰਮਾਤਮਾ ਸਤਿਗੁਰੂ ਤਰਨ ਘਰ ਜੋਗ ਹੋ ਗਈ। ਜੋ ਇਹ ਬਾਰਤਾ ਤੈਸੇ ਹੀ ਹੋਤ ਭਈ ਜਥਾ ਸੰਤੋ ਆਖੀ ਸੀ। ਪੁਨਾ ਪੀਛੇ ਦੇਹ ਕਾ ਤਿਆਗਨ ਕਰਤੇ ਭਏ ਬਾਬਾ ਹਰਿਆ ਜੀ। ਸ੍ਰੀ ਬਾਬਾ ਅਟਲ ਰਾਇ ਜੀ ਕੇ ਤਰਨਾ ਨਿਕਟਿ ਚਿਤਾ ਬਨਾਇ ਕਰ ਦੇਹ ਦਾਹ ਕਰਤੇ ਭਏ। ਤਿਸ ਕਾਲ ਮੇ ਭਾਈ ਰਾਮ ਦਿਆਲ ਅਰਣ ਸਾਹੀ ਸੰਤ ਮਹਾਂ ਸਿੰਘ ਨੇ ਆਪਨੇ ਸੇਵਕ ਕੋ ਭੇਜਤੇ ਭਏ। ਜੋ ਉਹਾਂ ਕਿਆ ਕੌਤਕ ਹੋਤਾ ਹੈ ਅਰਧ ਰਾਤ ਸਮੇ। ਸੋ ਪੁਛਾ ਕਿਆ ਦੇਖਤਾ ਹੈ ਜੋ ਦੇਵਤਾ ਬਾਜੇ ਬਜਾਵਤੇ ਹੂਏ ਮੰਗਲ ਗੀਤ ਗਾਇਨ ਕਰਤੇ ਹੁਏ ਬਾਬੇ ਹਰੇ ਕੋ ਲੈ ਚਲੇ ਹੈਂ, ਪਰਮ ਧਾਮ ਕੋ ਬਿਬਾਨ ਪਰ ਚੜ੍ਹਾਇ ਕਰ, ਪਰ ਸਾਥ ਉਨ ਕੇ ਭੀ ਜਿਨ ਮ੍ਰਿਤਕੋ ਕੋ ਧੂਮ ਲਗਾ ਹੈ ਸੰਤ ਕੀ ਚਿਖਾ ਕਾ। ਸੋ ਉਨੀ ਪੀਛੇ ਸੁਰਗ ਲੋਕ ਕੋ ਚਲੇ ਹੈ, ਇਤਿ ਪ੍ਰਸਾਦਿ। ਭਾਈ ਅਜਾ ਸਿੰਘ ਸਿਧ ਜੋ ਬਾਬੇ ਹਰੇ ਕੇ ਜਗਿਆਸੀ ਭਏ ਹੈ। ਦੂਜੇ ਨਾਲ ਰਾਂਕੇ ਭੀ ਇਹ ਭੀ ਬੜੇ ਸੰਤ ਮਸਤਾਨੇ ਸੀ, ਨਾਮ ਰੰਗ ਕਰ ਰੰਗੇ ਪਏ। ਜੋ ਇਹ ਬਾਬੇ ਹਰੇ ਕੀ ਸਮਾਧਿ ਹੈ ਸੰਤ ਲੋਕੋ। ਐਸੇ ਨਮਸਕਾਰ ਕਰ ਕੇ ਪੁਨਾ ਆਗੇ ਚਲਤੇ ਭਏ ਸ੍ਰੀ ਸੰਤ ਜੀ ਸ੍ਰੀ ਕੌਲ ਸਰ ਕੇ ਕੰਢੇ ਪਰ। ਔਰ ਦੇਵੀ ਦੇਵਤਿਆਂ ਕੇ ਸਥਾਨ ਦੇਖ ਕਰ, ਪੁਨਾ ਰਾਮ ਦਿਆਲ ਸੰਤ ਕੀ ਸਮਾਧਿ ਦੇਖ ਕਰ ਮਸਤਕ ਟੇਕਤ ਭਏ।

ਸੰਤ ਜੀ। ਤਬ ਔਰ ਸਾਧੂ ਭੀ ਨਮਸਕਾਰ ਕਰਤੇ ਹੈਂ ਔਰ ਪੂਛਤੇ ਹੈ ਹੇ ਭਗਵਨ ਇਹ ਕਿਸ ਕੀ ਸਮਾਧਿ ਹੈ। ਹਰਿ ਜਨੋ ਵਾਚ। ਸ੍ਰੀ ਕਵਲ ਸਰ ਕੇ ਤੀਰਥ ਕੇ ਕੰਠੇ ਪਰ ਜਿਨ ਕੀ ਦੇਹੁਰੀ ਹੈ ਸੋ ਇਹ ਆਤਮ ਸਾਹੀ ਬ੍ਰਹਮਨ ਸਿਧ ਹੂਏ ਹੈ ਭਾਈ ਰਾਮ ਦਿਆਲ ਜੀ ਸਦਾ ਸਿਵ ਜੀਵਤ ਜੋ ਈਹਾਂ ਧਿਆਨ ਪਰਾਇਣ ਹੋਏ ਸੇ। ਸੋ ਇਨ ਕੀ ਕੌਨ ਕੌਨ ਸਕਤੀ ਕਹੀਏ ਸਿਧ ਕੀ ਨਹਰਾਂਵਤ। ਜਿਸ ਤੇ ਆਗੇ ਸਾਖੀਆਂ ਇਨ ਕੀਆਂ ਸੁਧਾਪਾਨੋ ਨੇ ਗ੍ਰਿੰਥੋਂ ਬੀਚ ਲਿਖ ਧਰੀਆਂ ਹੈਂ। ਪਹਿਲੀ ਭਾਈ ਸਹਿਜ ਰਾਮ ਜੀ ਪਾਤਸ਼ੀਆਂ ਜੇ ਲਿਖ ਧਰੀ ਹੈਂ। ਫੇਰ ਭਾਈ ਲਾਲ ਚੰਦ ਰਾਗੀ ਨੇ ਲਿਖ ਰਖੀਆਂ ਹੈ, ਹੇ ਗ੍ਰਿਹ ਸੰਤ, ਰਤਨ ਮਾਲਾ ਮੇ। ਪੁਨਾ ਭਾਈ ਸੋਭਾ ਰਾਮ ਸੰਤ ਮੁਕਟ ਮਨੀ ਜੀ ਨੇ ਸੰਤ ਮਾਲਾ ਮੈ ਲਿਖ ਧਰੀਆਂ ਹੈ। ਇਨ ਕੀ ਸੀਤਲਜਾਪਤਾ ਜੈਸੇ ਖੋਲ ਦਿਖਲਾਇਆ ਭਾਈ ਸੁੰਦਰ ਵੈਰਾਗ ਕੇ ਅਭਮਾਨ ਕਰ। ਤੈਸੇ ਲਿਖਾਰੀ ਅਪਨੀ ਸੋਹ ਬਨੀ ਭਾਈ। ਐਸੇ ਅਨੇਕ ਸੁਕਤੀ ਸਾਖੀ ਸ੍ਰੀ ਰਾਮ ਰਾਇ ਵਤ ਤਿਨ ਕੀ ਬਰਨਨ ਕੀਤੀ ਹੈ। ਤਾਂ ਤੇ ਮੈ ਤੁਛ ਮਤਿ ਨੇ ਕਿਆ ਕਿਛ ਬਰਨਨ ਕਰ ਸਕਨਾ ਹੈ। ਪੰਤੂ ਮਨ ਪਵਿਤ੍ਰ ਅਰਥ ਯਦ ਕਿੰਹਤ ਕਹਤਾ ਹੂ ਪੁਨਾ ਸਿੱਖ ਪ੍ਰੇਮ ਸੁਧਾ ਸਿੰਧੂ ਕੀ ਸਫਲਤਾ ਕੇ ਹੇਤੁ। ਜੈਸੇ ਗੁਰੂ ਦਾਸੇ ਪਾਤਸਾਹ ਕਾ ਦਰਸਨ ਭਇਆ ਇਨ ਕੋ। ਭਾਂਵੇ ਸੁਰਮਾ ਦ੍ਰਿਕ ਸੇ, ਕਿਆ ਸਾਰੇ ਬ੍ਰਹਮ, ਹੀ ਦੇਖਤੇ ਸੇ। ਤਉ ਭੀ ਨੇਤ੍ਰਾਂ ਦੁਆਰਿਤੋ ਜੋ ਦਿਸ ਦੇਖਿਆ ਭੀਤਰ ਹਿਰਦੇ ਕੇ ਜਾਣੀ ਹੈ। ਇਸ ਕੇ ਤਰਦੇ ਦਿਨੋ ਬਹੁਤ; ਸ੍ਰੀ ਦਰਬਾਰ ਸਾਹਿਬ ਜੀ ਨਹੀਂ ਜਾਂਦੇ ਸੇ। ਪਿਛਲੀ ਰਾਤ ਕਉ ਜਾਤੇ ਸੇ ਜਬ ਮੌਜ ਆਵੇ। ਪੁਨਾ ਕਿਸੀ ਦੀਪਮਾਲਾ ਕੀ ਰਾਤ ਕਉ ਜਾਤੇ ਭਏ ਦਰਸਨ ਲੀਏ ਸਤਿਗੁਰਾਂ ਦੇ ਕਉ। ਜੋ ਇਨਾਂ ਸੰਤੋਂ ਨੇ ਸੁਨੀ ਧਾਰਥਾ ਨਿਸਚੇ ਹੀ ਜੋ ਦੀਪ ਵਾਲੀ ਮੈ ਗੁਰੂ ਗੋਬਿੰਦ ਸਿੰਘ ਜੀ ਕਾ ਦਰਸਨ ਹੋਤਾ ਹੈ, ਸ੍ਰੀ ਅੰਮ੍ਰਿਤਸਰ ਮੈਂ ਸੋ ਜਾਇ ਕਰ ਸ੍ਰੀ ਦਰਬਾਰ ਸਾਹਿਬ ਮਸਤਕ ਟੇਕਿਆ। ਜਹਾਂ ਸਾਧ ਸੰਗਤ ਕੀ ਭੀੜ ਕਹੀਏ ਮਹਾਂ ਸਘਨਤਾ ਹੋ ਰਹੀ ਹੈ। ਪੁਨਾ ਦੀਪਕ ਐਸੇ ਪ੍ਰਕਾਸਤੇ ਹੈ ਅੰਦਰ ਬਾਹਰ ਜੈਸੇ ਦੇਵੀ ਸੰਪਦਾਕੇ ਗੁਣ ਸੁਨ ਉਤਮ ਜਗਿਆਸੂ ਸੋ ਸੋਭਾ ਦੇਤੇ ਹੈ। ਤਬ ਭਾਈ ਰਾਮ ਦਿਆਲ ਜੀ ਦਮਨ ਤਰਫ ਜੋ ਸ੍ਰੀ ਦਰਬਾਰ ਸਾਹਿਬ ਕਾ ਦਰਵਾਜਾ ਹੈ ਤਿਸ ਕੇ ਬਾਹਰ ਖਲੋਇ ਕਰ, ਪੁਨਾ ਧਾਰ ਪਦਮ ਆਪਨੇ ਉਚੇ ਕਰਕਾ ਭੀਤਰ ਨਜਰ ਪਸਾਰ ਕਰ ਭੀ ਪੁਨਾ ਪੁਨਾ ਦਰਸਨ ਕਰਤੇ ਹੈ। ਐਸੇ ਹੀ ਕੇਤਾ ਚਿਰ ਦਰਸਨ ਕਰਕੇ ਪੁਨਾ ਹਿਰਦੇ ਮੇ ਸੈ ਧਿਆਨ ਧਰ ਕੇ ਮਸਤਕ ਟੇਕ ਕੇ ਆਪਨੇ ਆਸਨ ਪਰ ਆਵਤੇ ਭਏ। ਤਬ ਕੋਈ ਪ੍ਰੀਤਵਾਨ ਪੂਛਤ ਭਯਾ ਹਾਥ ਜੋੜ ਕਰ ਜੋ ਹੇ ਸੁਆਮੀ ਜੀ ਆਪ ਉਚੇ ਪਾਉ ਕਾਹਕਰ ਕੇ ਕੀ ਦੇਖਤੇ ਥੇ, ਭੀਤਰ ਸ੍ਰੀ ਦਰਬਾਰ ਸਾਹਿਬ ਕੋ। ਜਾਂ ਤੇ ਆਪ ਭੀੜ ਮੇ ਤੋ ਕਹੀ ਜਾਤੇ ਨਹੀਂ ਸੇ। ਐਸੇ ਸੁਣ ਕਰ ਸੰਤ ਭਾਈ ਰਾਮ ਦਿਆਲ ਜੀ ਬਰਨਨ ਕਰਤੇ ਭਏ ਜੋ ਗੁਰੂ ਗੋਬਿੰਦ ਸਿੰਘ ਜੀ ਬੈਠੇ ਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਪਾਸ। ਭਾਈ ਚੰਚਲ ਸਿੰਘ ਗ੍ਰੰਥੀ ਕੇ ਆਗੇ ਤਿਸ ਕੋ ਦਰਸਨ ਨਹੀਂ ਹੋਤ। ਪੂਜਾ ਕੇ ਲੈਣ ਦੇਣ ਕਾ। ਜਾਂ ਤੇ ਕੋਊ ਚਿਤ ਵਿਖਪਤ ਪੁਰਸ ਹੋਵੈ ਤਿਸ ਕੋ ਭਾਨ ਨਹੀ ਹੋਤਾ। ਦੇਵਤਾ ਜਾਨੇ ਉਨਕੇ ਨਿਕਟ ਭੀ ਕਿਉ ਨ ਹੋਵੈ। ਪ੍ਰਸਿੱਧ। ਕੋਈ [illegible] ਸੀ। ਪੁਨਾ [illegible] ਸਿੰਘ [illegible]

ਸੰਤੋਖ ਕਰ ਰਿਦੇ ਗੁਰ ਕਾ ਪੂਰਨ ਪੁਨਾ ਇਸੀ ਸਰੂਪ ਕਾ ਧਿਆਨ ਵਾਲਾ। ਇਕ ਸੋਈ ਦੇਖਤਾ ਸੀ, ਚਸ ਭਿਨੇ ਨੈਨੋ ਕਰ। ਦੂਜਾ ਗੁਰ ਪ੍ਰਸਾਦਿ ਇਹੁ ਰਾਮ ਦਿਆਲ ਦੇਖਤਾ ਸੀ। ਅਵਰ ਕੋਊ ਨਹੀਂ ਸੀ ਦੇਖ ਸਕਤਾ, ਹੇ ਭਾਈ। ਸ੍ਰੀ ਭਾਈ ਰਾਮ ਸਿੰਘ ਜੀ ਕਹਤੇ ਹੈਂ ਪ੍ਰੀਤਵਾਨ ਕੋ ਜੋ ਐਸੇ ਭਾਈ ਰਾਮ ਦਿਆਲ ਜੀ ਹੂਏ ਹੈ, ਹੇ ਭਾਈ। ਏਕ ਸਮੇ ਸ੍ਰੀ ਰਾਮ ਦਾਸ ਪੁਰ ਤੇ ਬਾਹਰ ਬੈਠੇ ਸੇ ਦੂਰ ਇਕੰਤ। ਇਕ ਸੇਵਕ ਭੀ ਪਾਸ ਹੈ ਸੀ; ਤਿਸ ਜੋ ਸੰਤ ਕਹਤ ਭਏ: ਚਲ ਤੋਹੂ ਅਚਰਜ ਸਾਹੀ ਦਿਖਾਈਏ। ਸੋ ਕਹਤ ਭਯਾ ਜੀ ਕਿਵੇ। ਤਾਂ ਸੰਤ ਜੀ ਕਹਤ ਭਏ ਅੰਮਰਕੇ ਧਨਾਢ ਕੇ ਘਰ ਸੋ ਮਾਖੀ ਕੇ ਪੇਟੋਂ ਸੰਢਾ ਰੂਪ ਹੋ ਕਰ ਜਨਮਿਆ ਹੈ, ਮਾਥੇ ਜਿਸ ਕੇ ਸਵੇਦ ਫੂਲ ਹੈ। ਜਬ ਆਇ ਕਰ ਦੇਖਾ ਤਿਸ ਕੇ ਸਾਹ ਕੇ ਘਰ ਮੈ ਤਬ ਮੂਆ ਹੂਆ ਨਿਕਸਿਆ, ਮਹਿਂ ਕੇ ਪੇਟੋਂ। ਤਾਂ ਆਪ ਕਹਤ ਭਏ ਜੋ ਇਹ ਪਾਪੀ ਨਰਕ ਭੋਗ ਕਰ ਆਇਆ ਸੀ ਸੋ ਧਰਮ ਰਾਇ ਦੀ ਆਗਿਆ ਕਰ। ਜੋ ਸ੍ਰੀ ਰਾਮ ਦਾਸ ਪੁਰੇ ਜਾਕੇ ਕੂਪੋਂ ਸਾਥ ਧਰਕੇ ਪੈਰੋਂ ਕੇ ਜਲ ਸਿੰਚੇ ਗਾ। ਪੁਨਾ ਪਸ਼ੂ ਪੰਛੀ ਭੀ ਪਾਨ ਕਰਹਿਗੇ ਪਾਨੀ ਮੈਣਾ ਨਿਕਾਲਿਆ ਹੂਆ। ਤੇ ਮਤ ਕੋਊ ਸਾਧ ਸਿਖ ਸੇਤ ਹੀ ਫਿਰ ਕਰ ਹਾਥ ਹੀ ਧੋਵੇਗਾ। ਇਸੀ ਹੀ ਕਰ ਮਤਿ ਮੈ ਬਖਸਿਆ ਜਾਵਾਂ ਜੋ ਗੁਰੂ ਰਾਮ ਦਾਸ ਸਾਹਿਬ ਜੀ ਮੇਰੀ ਖਤਾ ਮਾਫ ਕਰੇ। ਇਹ ਦਲੀਲ ਕਰ ਆਇਆ ਸੀ। ਸੋ ਗੁਰੂ ਰਾਮ ਦਾਸ ਜੀ ਢੋਈ ਨਹੀਂ ਦਿਤੀ, ਤਿਸ ਕੋ ਜੀਆਂ ਦਾ ਦੁਖ ਦਾਈ ਜਾਨ ਕੇ। ਸ੍ਰੀ ਹਰਿਮੰਦਰ ਕੀ ਜਿਸ ਪਾਪੀ ਨੇ ਬੇਅਦਬੀ ਕੀਤੀ ਸੀ। ਯਾ ਤੇ ਗਰਭ ਮੇਰ ਹੀ ਗਲ ਕਰ ਤੇਰਾ ਦੋਜਕਾਂ ਨੂੰ ਚਲ ਗਿਆ ਹੈ ਆਪ ਕਰਮੋ ਕਾ ਚਲਾਇ ਹੂਆ। ਜਿਨਾ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕੀਤੀ ਹੈ ਤਿਨ ਕੋ ਲੋਕ ਪ੍ਰਲੋਕ ਢੋਈ ਨਹੀਂ ਇਸ ਲੋਰ ਵੈਰ ਸੋ ਬਾਰੰ ਬਾਰ ਗਰਭ ਮੈ ਗਲਤੇ ਹੈ। ਤਾਂ ਜੋ ਇਹ ਪ੍ਰਾਣੀ ਕਿਸੀ ਕਾ ਭੀ ਵਿਗਾੜ ਨ ਸਕੇ। ਜੇ ਕਰੇਗਾ ਤਾਂ ਆਪ ਉਹ ਵਿਗੜ ਜਾਵੇਗਾ। ਇਸੀ ਤੇ ਇਹ ਪ੍ਰਮਾਨ ਹੈ। ਜੋ ਔਰ ਕਉ ਛਲ ਦੇਵੇਗਾ ਸੋ ਆਪ ਭੀ ਛਲ ਪਾਵੇਗਾ। ਜੇਹੂ ਸੋ ਤੇਹੂ। ਜੈਸੇ ਜੋ ਚਾਵਲ ਸੋ ਚਾਵਲ ਪਾਵੇਗਾ। ਕਲ ਦੇਵੇਗਾ ਕਲ ਪਾਵੇਗਾ। ਕਲ ਪਾਵੇਗਾ, ਕਲ ਪਾਵੇਗਾ। ਕਲਪੇਗਾ। ਕਲਿ ਜੁਗ ਨਹੀਂ ਕਾਂਜੁਗ ਹੈ ਇਸ ਹੱਥ ਦੇਇ ਇਸ ਹੱਥ ਲੈਇ। ਕਿਆ ਖੂਬ ਸੌਦਾ ਨਕਦ ਹੈ ਜਹਾਂ ਦਿਨ ਕੋ ਦੇਹਿ ਅਰ ਰਾਤ ਕਉ ਲੈ। ਇਸੀ ਤੇ ਗੁਰਮੁਖ ਸੁਭ ਗੁਣੋ ਕਾ ਹੀ ਖੇਤ ਬੀਜਦੇ ਹੈਂ ਰਾਜੇ ਬਲੀਪਵਤ, ਰਾਜੇ ਹਰੀ ਚੰਦ ਵਤ, ਰਾਜੇ ਭਰਥਰੀ ਵਤ, ਰਾਜੇ ਭਗੀਰਥ ਵਤ, ਰਾਜੇ ਬਿਕ੍ਰਮਜੀਤ ਵਤ। ਇਹ ਪ੍ਰਸੰਗ ਪੂਰਨ। ਮਾਤਾ ਕੌਲਾਂ ਗੁਰੂ ਹਰਿ ਗੋਬਿੰਦ ਸਹਤ ਤਿਸ ਕੋ ਮਸਤਕ ਟੇਕ ਕੇ ਪੁਨਾ ਸ੍ਰੀ ਭਾਈ ਰਾਮ ਸਿੰਘ ਜੀ ਗੁਰੂ ਕੇ ਦਾਸ ਮੈ ਗੁਰੂ ਆਖਾਣੋ ਕਉ ਪਰਗਸ ਕਰ ਫੇਰ ਸ੍ਰੀ ਦਰਬਾਰ ਸਨਮਖ ਤੀਰਥ ਤੇ ਸ੍ਰੀ ਦੁਖ ਭੰਜਨੀ ਤਹਾਂ ਸਨਾਨ ਪਾਨ ਕਰਤੇ ਭਏ। ਪੁਨਾ ਪ੍ਰਕਰਮਾ ਕਰਕੇ ਸ੍ਰੀ ਅਕਾਲ ਤਖਤ ਸਾਹਿਬ ਮਸਤਕ ਟੇਕਿਆ ਸ੍ਰੀ ਮੰਜਲ ਗੁਰੂ ਕੇ ਮਸਤਕ ਟੇਕ ਕਰ ਪੁਨਾ ਸ੍ਰੀ ਬੇਰੇ ਸਾਹਿਬ ਜੀ ਕੀ ਪ੍ਰਕਰਮਾ ਕਰਕੇ ਮਸਤਕ ਟੇਕਤ ਭਏ ਪ੍ਰਸਾਦਿ ਆਗੇ ਧਰ। ਪੁਨਾ ਧਰਮ ਧਾਮ ਤੌਰ ਏਕ ਸ੍ਰੀ ਦਰਬਾਰ ਸਾਹਿਬ ਤਿਸ ਕਾ ਬਖਾਨ ਕਰਤੇ ਭਏ ਪਰਮ ਭਾਵ ਸੇ।

ਇਤ ਸ੍ਰੀ ਪ੍ਰੇਮਸੁਧਾ ਸਿੰਧੂ ਗ੍ਰੰਥੇ ਉਤ੍ਰਾਰਧੇ ਸੁਧਾਸਰ ਖੰਡ ਯਾਤ੍ਰਾ ਕਾ ਪ੍ਰਸੰਗ ਬਰਨਨੰ ਇਕੀਸਮੋ ਹੁਲਾਸ। ੨੧ । ਸ੍ਰੀ ਹਰਿ ਭਗਤਿ ਪ੍ਰੇਮ ਪ੍ਰਕਾਸ਼ ਗ੍ਰੰਥ ਕਾ ਜੋ ਉਤ੍ਰਾਰਧ ਹੈ ਪ੍ਰੇਮ ਸੁਧਾ ਸਿੰਧੂ ਜਿਨ ਕਾ ਨਾਮ ਲਿਖਿਆ ਹੈ। ਤਿਸ ਮੈ ਯਾਤਰਾ ਕਾ ਸੁਧਾਸਰ ਖੰਡ ਕਾ ਬਰਨਨੰ ਕਰਿਆ ਹੈ। ਜੋ ਸ੍ਰੀ ਸੁਧਾਸਰ ਖੰਡ ਕਾ ਇਹੀ ਤਾਤ ਪਰਜ ਹੈ, ਹੇ ਸੰਤੋ ਜਿਸ ਮੈ ਸ੍ਰੀ ਸੁਧਾਸਰ ਬਾਸੀ ਸੁਖ ਰਾਸੀ ਪ੍ਰੇਮੀ ਭਗਤੋਂ ਕੀ ਕਰਨੀ ਕਾ ਬਰਨਨ ਹੋਵੈ ਸਮੇ ਕੀ ਸੁਫਲਤਾ ਲੀਏ। ਤਨ ਤੇ ਮਨ ਪੁਨਾ ਧੰਨ ਚੌਥੇ ਸਮਾ, ਕਾਲ ਭੀ ਬਿਤੀਤ ਕਰਨਾ ਜਿਸ ਕੋ ਕਹਤੇ ਹੈਂ, ਪਲ ਪਲਿ ਘੜੀਆਂ ਪਹਿਰ ਘੰਟੇ। ਇਹ ਚਾਰੋ ਵਸਤੂਆਂ ਸ੍ਰੀ ਪ੍ਰਮੇਸਵਰ ਕੀਆਂ ਹੈ। ਐਸੇ ਜਾਣ ਕੇ ਜਿਨੋ ਗੁਰਮੁਖ, ਹਰਿ ਗੁਰ ਭਗਤੋ, ਭਗਵਤ ਭਗਤੀ ਪੁਨਾ ਭਗਤੋ ਕੀ ਭਗਤੀ ਹੀ ਕਾ ਕਰਨਾ ਕਰਿਆ ਹੈ ਤੇ ਪ੍ਰਮਾਨ ਕਰਨੇ ਫੂਲਵਤ ਸੁਗੰਧਤ ਹੋਏ ਹੈ। ਤ੍ਰਿਲੋਕੀ ਮੈ ਕੀਰਤੀ ਰੂਪੀ ਸੁਗੰਧੀ ਕਉ ਪਾਇ ਕਰ। ਤਾਂ ਤੇ ਮੈਂ ਤਾਂ ਆਪਨੇ ਤਨ ਮਨ ਤੇ ਧੰਨ ਕੀ ਤੇ ਸਮੇ ਕੀ ਸੁਫਲਤਾ ਲੀਏ ਬਰਨਨੰ ਕਰੀ ਹੈ। ਗੁਰਮੁਖੋ। ਤੁਸੀਂ ਆਪਣੀ ਸਫਲਤਾ ਲੀਏਂ ਸ੍ਰਵਣ ਜੋਗ ਕਥਾ ਸ੍ਰਵਣ ਕਰੋ ਜੋ ਸ੍ਰਵਣਾ ਕਉ ਅੰਮ੍ਰਿਤ ਰੂਪ ਹੈ। ਕਿਆ ਮਲਕਨ ਲਾਵਨੇ ਸੇ ਲੋਕ ਮਹਤ੍ਰ ਹੀ ਅਮਰ ਰੂਪ ਕਰ ਦੇਤੀ ਹੈ। ਹਰਿ ਗੁਰ ਕਥਾ । ਪੁਨਾ ਜੋ ਹਰਿ ਗੁਰ ਭਗਤੋਂ ਕੇ ਅਗੇ ਜਿਨ ਕਾ ਦਾਸਾ ਭਾਵ ਹੈ ਸੋ ਕ੍ਰਿਤੱਗ ਹੈ ਅਰ ਗੁਨ ਗ੍ਰਾਹੀਓਂ ਤੇ ਹੈ ਭ੍ਰਮਰਵਤ। ਪੁਨਾ ਜੈਸੇ ਖੋਤੇ ਪਰ ਖੰਡ ਹੋਵੇ ਗੈਨਮੇ ਤੇ ਘ੍ਰਿਤ ਹੋਵੈ ਸਮਰ ਕੁਪ ਮੈ ਜੋ ਸਿਆਨੇ ਪੇਕ ਤੋ ਖੰਡ ਘ੍ਰਿਤ ਭੀ ਲੈ ਲੇਤੇ ਹੈ। ਤੇ ਘਣਾ ਕੀ ਸੇਵਾ ਭੀ ਕਰਤੇ ਹੈ ਖੰਡ ਕੇ ਲਾਭ ਕਰ। ਅਰ ਕੁਪੇ ਕਉ ਭੀ ਸਾਂਭ ਰਾਖਤੇ ਹੈਂ ਘ੍ਰਿਤ ਕੀ ਪ੍ਰਾਪਤੀ ਕਾਰਨ ਤੈਸੇ ਇਹ ਹਰਿ ਗੁਰ ਭਗਤੋਂ ਕੀ ਕਥਾ ਜੋ ਹੈ ਸੋ ਖੰਡ ਘ੍ਰਿਤ ਵਤ ਹੈ ਤੇ ਮੇਰਾ ਸੁਭਾਵ ਖੋਤੇ ਤੇ ਕੁਪੇ ਵਤ ਹੈ। ਤਾਂ ਤੇ ਤੁਸੀ ਸੰਤ ਗੁਨ ਗ੍ਰਾਹੀ ਹੋ ਤੁਸਾਂ ਸੁਭ ਤਾਤ ਪ੍ਰਯ ਕਲਿਆਨ ਕੇ ਕਰਨੇ ਵਾਲਾ ਧਾਰ ਲੈਨਾ ਹੈ। ਮੇਰੇ ਗੁਣ ਅਵਗੁਣ ਤਰਫ ਨਹੀਂ ਦੇਖਨਾ, ਜੋ ਅਮਕਾ ਐਸਾ ਹੈ। ੧ । ਅਥ ਕਥਾ ਪ੍ਰਸੰਗ ਦੇਸ ਰਾਜ ਪ੍ਰਤੀ ਸੁਧਾ ਸਰਬਾਸੀ ਕੀ ਹਰਿ ੴ ਤਤੱਸਤਿ ਬ੍ਰਹਮ। ਸ੍ਰੀ ਗੁਰ ਚਰਨ ਕਮਲੇਭੋ ਨਮ: ਦੇਸ ਰਾਜ ਕੀ ਕਰਨੀ ਕਾ ਲਿਖਣਾ ਲਿਖਣੇ ਕਰ ਪ੍ਰਭ ਕੇ ਅਗਮ ਭਾਸਤਾ ਹੈ ਜਾਂ ਤੇ ਉਸ ਕਾ ਹਿਰਦਾ ਤ੍ਰਿਗੁਨ ਅਤੀਤ ਪ੍ਰਮਾਤਮਾ ਮੈ ਜੋ ਲੀਨ ਭਇਆ। ਤਾਂ ਤੇ ਸੋਈ ਮੇਰੇ ਹਿਰਦੇ ਸਾਨਾ ਜੋ ਨਿਵਾਸ ਕਰ ਉਚਾਰਨ ਕਰਵਾਏਗੇ ਸੂਤ੍ਰਧਾਰ ਕੀ ਪੁਤਲੀ ਵਤ ਮੇਰੇ ਕਲਿਆਨ ਲੀਏ। ਸ੍ਰੀ ਸੁਧਾ ਸਰਵਾਸੀ ਸੁਖਰਾਸੀ ਇਕ ਦੇਸ ਰਾਜ ਜੀ ਭਏ ਹੈਂ ਸ੍ਰੀ ਗੁਰੂ ਰਾਮੇ ਪਾਤ੍ਰਿਸਾਹ ਤੇ ਪੋਤੇ। ਗ੍ਰਿਸਤੀ ਘਰ ਧੰਨ ਬਹੁਤ ਪਰ ਸੰਤਾਨ ਨਹੀਂ। ਦਾਨ ਪੁਨਿ ਭੀ ਬਹੁਤ ਕਰੇਂ, ਤੇ ਮਤਿ ਊਚੀ ਤੇ ਮਨ ਨੀਵਾਂ ਤਿਸ ਕਾ, ਸਤਿਗੁਰ ਪ੍ਰਸਾਦਿ। ਏਕ ਸਮੇ ਸ੍ਰੀ ਦਰਬਾਰ ਸਾਹਿਬ ਜਾਇ ਮਸਤਕ ਟੇਕਿਆ ਇਤ ਰਾਜ ਕੇ ਦਿਨੋ ਮੈ। ਤਬ ਬਸੰਤ ਕੇ ਦਿਨੋ ਮੈ ਬਸੰਤ ਕਾ ਸਬਦ ਸੁਨਤੇ ਭਏ।

ਬਸੰਤ ਮਹਲਾ। ੯ ।"ਮਨ ਕਹਾਂ ਬਿਸਾਰਿਓ ਰਾਮ ਨਾਮ। ਤਨ ਬਿਨਸੈ ਜਮ ਸਿਉ ਪਰੈ ਕਾਮ। ੧ । ਰਹਾਉ। ਇਹ ਜਗੁ ਧੂਏ ਕਾ ਪਹਾਰ। ਤੈਂ ਸਾਚਾ ਮਾਨਿਆ ਕਹ ਬਿਚਾਰ। ਧਨ ਦਾਰਾ ਸੰਪਤ ਗ੍ਰਹ, ਕਛੂ ਸੰਗ ਨਾ ਚਾਲੈ ਸਮਝ ਲੇਹ। ੨ । ਇਕ ਭਗਤ ਨਾਰਾਇਣ ਹੋਇ ਸੰਗ।

ਕਹੁ ਨਾਨਕ ਭਜ ਤਿਹ ਏਕ ਰੰਗ"। ੮ । ਸ਼ਬਦ ਗੁਰੂ ਕੀ ਆਵਾਜ਼ ਰਿਦੇ ਮੇ ਪ੍ਰਵੇਸ਼ਨਕਰ ਜਾਤੀ ਭਈ। ਚੰਦ੍ਰਮਾ ਕੀ ਚਾਂਦਨੀ ਤੇ ਸੀਤਲਤਾ ਵਤ। ਗੁਰ ਸ਼ਬਦ ਰੂਪ ਪੁਨਿਆ ਕਾ ਚੰਦ ਰਿਦੇ ਅਕਾਸ਼ ਮੇ ਆਨ ਪ੍ਰਗਟਿਆ ਸੀਤਲਤਾ ਭਵ ਭੰਜਨ ਤੇ ਗਿਆਨ ਪ੍ਰਕਾਸ਼ ਕੇ ਕਰਨੇ ਵਾਰਾ। ਤਾਂ ਮਨ ਮੇ ਬਿਬੇਕ ਕਰਤੇ ਭਏ ਤੇ ਕਹਤ ਭਏ ਜੋ ਕਰ ਧੰਨ ਦਾਰਾ ਇਨ ਨਾਲ ਚਲਨੇ ਨਾ ਹੂਏ ਤਾਂ ਫਿਰ ਅਸੀ ਇਹ ਸੰਸਾਰ ਮੇ ਤਾਣਾ ਪੇਟਾ ਕੈਸੇ ਪਸਾਰ ਰਹੇ ਹਾਂ। ਤਾਤ ਕਾਲ ਆਇ ਕਰ ਗ੍ਰਿਹ ਮੇ ਧੰਨ ਕੀ ਇਕਤ੍ਰਤਾ ਕਰਕੇ ਆਪਨੀ ਭਾਰਜਾ ਕੋ ਕਹਤ ਭਏ। ਹੇ ਭਲੀ ਲੋਕ ਤੈ ਮੇਰੇ ਸਾਥ ਨਹੀ ਚਲਣਾ ਮੈ ਤੇਰੇ ਸੰਗ ਨਹੀ ਚਲਨਾਂ। ਕਿਸ ਵਾਸਤੇ ਤੇ ਐਵੇ ਪਚੇ ਪੱਚ ਮਰੀਏ, ਮੂਰਖੇ ਵਤ। ਤਾਂ ਤੇ ਹੁਨ ਅਸਾਨੂੰ ਸਤਿਗੁਰਾਂ ਕੀ ਆਗਿਆ ਹੂਈ ਹੈ ਅਬ ਸੋ ਕਾਮ ਕਰੀਏ ਜਿਸ ਕਰ ਤਨ ਕੀ ਮਨ ਕੀ ਪੁਨਾ ਧੰਨ ਜੀ ਰੋਜ਼ੇ ਸਮੇ ਸਵਾਸਾਂ ਕੀ ਪਰਮ ਸਫਲਤਾ ਹੋਵੈ। ਤਾਂ ਤੇ ਤੇਰੇ ਤਾਂਈ ਜੇਤਾ ਕਿਛੁ ਬਿਤ ਚਾਹੀਦਾ ਹੈ ਤੇਤਾ ਕਿਛੂ ਆਪਨੇ ਨਿਰਬਾਹੁ ਕੋ ਜੁਦਾ ਕਰਲੈ। ਸੋ ਹਾਥ ਜੋਰ ਕਰ ਕਹਤ ਭਈ, ਤਿਨ ਕੀ ਕਾਂਤਾ, ਹੇ ਨਾਥ ਆਪ ਕਿਧੋ ਧਾਮ ਚਾਰ ਪ੍ਰਰਸਨ ਚਲੇ ਹੋ, ਅਥਵਾ ਤੀਰਥੋ ਕੇ ਸ਼ਨਾਨ ਕਉ ਚਲਤੇ ਹੋ ਵਾ ਬੇਦੋ ਕੋ ਸੁਣਨੇ ਪੜਨੇ ਲੀਏ ਕਾਂਸ਼ੀ ਨਿਵਾਸ ਲੀਆ ਚਾਹੁਤੇ ਹੋ, ਕਿਧੋ ਬਨ ਮੇ ਜਾਇਕਰ ਤਪਸਿਆ ਕਰਨੇ ਕਾ ਆਪ ਕਾਂਤਖ ਪ੍ਰਹੈ; ਰਿਖੀਓ ਕੇ ਅਸ਼ਰਮੋ ਮੇ ਨਿਵਾਸ ਕਰਕੇ। ਤਾਂ ਆਪ ਸ੍ਰੀ ਦੇਸ ਰਾਜ ਜੀ ਬਚਨ ਬੋਲਤੇ ਭਏ। ਸੁੰਦਿਰ ਬਦਨ ਤੇ ਸਮੇਂ ਅਨੁਸਾਰ ਬਬੇਕ ਸਹਤ। ਤੇਰਾ ਕਿਸ ਤਰਫ ਧਿਆਨ ਗਿਆ ਹੈ। ਭਗਵਾਨ ਮੂਰਤੀ ਸ੍ਰੀ ਗੁਰੂ ਰਾਮ ਦਾਸ ਜੀ ਅੰਤਰ ਬਾਹਰ ਬਿਆਪਕ ਬ੍ਰਹਮ ਗੁਰੂ ਕੇ ਚਰਨ ਕਮਲ ਤਿਆਗ ਕਰ ਕੌਨ ਖਾਤਿਆਂ ਮੇ ਜਾਇ ਪੜੀ ਹੈ। ਮੇਰੇ ਤੋ ਤੀਰਥਾਂ ਦਾ ਤੇ ਬੇਦੋਂ ਦਾ ਪੁਨਾ ਧਾਮਾ ਕੇ ਪਰਸਨੇ ਕਾ ਅਰ ਜਗਾਂ ਤਪਾਂ ਦਾਨਾਂ ਕਾ ਪੁਨਾ ਪੁਰਬੀਆਂ ਕੇ ਸ਼ਨਾਨਾ ਕਾ ਆਸਰਾ ਨਿਚੋੜ ਇਹ ਫਲ ਹੈ ਸ੍ਰੀ ਗੁਰੂ ਰਾਮ ਦਾਸ ਕੀ ਸੇਵਾ। ਤਾਂ ਤੇ ਮੇਰੇ ਸਭੀ ਮਨਬਾਂਛਤ ਅਰਥ ਸਿਧ ਹੋ ਗਏ ਹੈਂ। ਅਬ ਕਿਸੀ ਦੇਵੀ ਦੇਵਤਾ ਕੇ ਨਿਕਟਿ ਜਾਣ ਕੀ ਅਪੇਛਾ ਨਹੀ ਮੈਨੂੰ, ਗੁਰ ਕ੍ਰਿਪਾ ਤੇ, ਜਾਂ ਤੇ ਮੇਰਾ ਮਨ ਪਰਮ ਨਿਵਾਸ ਹੋ ਕਰ ਨਿਰਮਲ ਹੂਆ ਹੈ। ਜੋ ਤੂੰ ਕਹੇ ਤੈਨੂੰ ਕਿਸ ਨਿਰਵਾਨ ਕਰਿਆ ਹੈ ਐਸਾ। ਤਾਂ ਤੇ ਸ੍ਰਵਣ ਕਰ ਮੈਨੂੰ ਗੁਰੂ ਰਾਮ ਦਾਸ ਆਪ ਬਚਨ ਕੀਤਾ ਹੈ। ਹੇ ਪੁਰਸਾ ਸਾਡੀ ਇਕ ਬਾਰਤਾ ਸੁਣ ਲੈ ਧੰਨ ਦਾਰਾ ਪੁਤ੍ਰਾਦਿਕ ਸੁਖਦਾਈ ਨਹੀ ਤਾਂ ਤੇ ਇਨ ਕੀ ਵਾਸਨਾਕਰ ਕਿਉਂ ਵਿਰਅਰਥ ਜਨਮ ਗਵਾਵਣਾ ਹੈ, ਤਾਂ ਮੈ ਕਹਿਆ ਹੇ ਜਗਤ ਗੁਰੂ, ਜਗਨ ਨਾਥ ਗੁਰੂ, ਭਗਵਾਨ ਜੀ, ਸਦਾ ਸੰਗੀ ਤੇ ਸੁਖਦਾਈ ਕੌਨ ਹੈ, ਸੋ ਕਹੋ ਗੁਰੂ ਮੇਰੇ ਭਲੇ ਵਾਸਤੇ। ਤਬ ਸ੍ਰੀ ਗੁਰਦੇਵ ਜੀ ਬਚਨ ਬੋਲਤੇ ਭਏ ਬੇਦ ਕਾ ਸਿਧਾਂਤ ਰੂਪ। ਹੇ ਭਾਈ ਸਦਾ ਸੰਗੀ ਤੇ ਸਹਾਇਕ ਕੋਈ ਨਹੀ, ਕੇਵਲ ਇਕ ਪਰਮਾਤਮਾ ਸੰਗੀ ਹੈ। ਜੇ ਕਹੇ ਉਹ ਕਿਥੇ ਹੈ, ਹੇ ਗੁਰੋ। ਤਾਂ ਉਹ ਅੰਤਰ ਬਾਹਰ ਬਿਆਪਕ ਹੈ। ਜੈਸੇ ਜੈਸੇ ਫੂਲ ਕੀ ਬਾਸਨਾ ਤਿਸ ਕੇ ਅੰਤਰ ਬਾਹਰ ਬਿਆਪਕ ਹੋਤੀ ਹੈ। ਤੈਸੇ ਉਹ ਸਰਬਰੂਪ, ਸਰਬ ਕਾਲ ਨਿਵਾਸੀ, ਘਟ ਘਟ ਵਾਸੀ, ਸੁਖ ਰਾਸੀ ਹੋਈ ਪ੍ਰਾਪਤ ਰੂਪ, ਤੇਰੇ ਮੇਰੇ ਮੈ। ਐਸੇ ਸ੍ਰਵਣ ਕਰ ਬਚਨ ਗੁਰਾਂ ਦੇ ਹੇ ਦੇਵੀ, ਮੈਨੂੰ ਦੇਹ ਆਦਿਕੋ ਪਦਾਰਥੋਂ ਕਾ ਝੂਠਾ ਜਾਨਕਰ ਇਨ ਕਾ ਅਭਿਮਾਨ ਅਰ

ਰਿਦੈ ਤੇ ਦੂਰ ਕੀਆ ਹੈ। ਗੁਰ ਕ੍ਰਿਪਾ ਤੇ। ਅਬ ਗੁਰ ਕ੍ਰਿਪਾ ਤੇ ਮੇਰੇ ਰਿਦੇ ਅਕਾਸ਼ ਮੇ ਗਿਆਨ ਰੂਪ ਚੰਦ੍ਰਮਾ ਆਇ ਉਦੈ ਹੋਇਆ ਹੈ ਤਾਂ ਤੇ ਤ੍ਰਿਸ਼ਨਾ ਰੂਪ ਤਾਪ ਪਾਪ ਨਿ੍ਵਿਰਜਨ ਹੋ ਗਿਆ ਹੈ। ਨਿਰਜਤਨ ਹੀ ਘਰ ਬੈਠਿਆਂ। ਅਰ ਸੱਤ ਅਸੱਤ ਕਉ ਜਾਨਕਰ ਮੈ ਗ੍ਰਹਿਣ ਤਿਆਗ ਕਰਿਆ ਹੈ। ਅਬਿ ਤਿਸ ਕਾ ਅਭਿਮਾਨ ਭੀ ਦੂਰ ਹੋਇਆ ਹੈ। ਗ੍ਰਹਨ ਤਿਆਗ ਕਾ ਤਾਂਤੇ ਕਹੋ ਅਬ ਮੈ ਗੁਰੂ ਰਾਮਦਾਸ ਜੀ ਤਿਆਗ ਕਰ ਕੌਨ ਤੀਰਥ ਸੇਵੋ। ਤਾਂ ਤੇ ਅਬ ਮੇਰੀ ਪਿਆਰ ਤਨ ਮਨ ਧਨ ਦੇ ਪਾਵਨ ਕਰਨੇ ਵਾਰਾ ਇਹੀ ਸ੍ਰੀ ਸੁਧਾਸਰ ਈ ਹੈ, ਮਹਾਂ ਤੀਰਥ। ਤਾਂ ਤੇ ਹੁਣ ਮੈ ਇਸ ਕੀ ਸੇਵਾ ਕਰਤਾ ਹੋ। ਕਹੋ ਤੇਰੀ ਕੀ ਮਰਜੀ ਹੈ। ਐਸੇ ਸੁਣ ਕਰ ਬਚਨ ਹਾਥ ਜੋਰ ਕਰ ਕਹਤ ਭਈ ਸੋ ਸਵਾਧਵੀ, ਆਪਨੇ ਸੁਆਮੀ ਕਉ। ਹੇ ਨਾਥ ਕਹੂੰ ਦੇਹ ਕਾ ਪ੍ਰਿਛਾਵਾ ਦੇਹ ਕੋ ਤਿਆਗ ਕਰ ਭਿੰਨ ਨਹੀ ਹੋਤਾ। ਤਾਂ ਤੇ ਮੈਨੂੰ ਧੰਨ ਕਾ ਲੋਭ ਦੇਕਰ ਕੈਸੇ ਜੁਦਾ ਕਰਤੇ ਹੋ ਮੈ ਤਾਂ ਆਪ ਕੇ ਚਰਨਾ ਕੀ ਦਾਸੀ ਹੂਈ। ਆਪ ਕੇ ਚਰਨੋ ਕੀ ਸੇਵਾ ਤਿਆਗ ਕਰ ਵਿਭਚਾਰਨੀ ਇਸਤ੍ਰੀਆ ਵਤ ਮੈ ਨਾਹੀ ਧੰਨ ਕੋ ਗ੍ਰਹਨ ਕਰਤੀ, ਸੁਆਮੀ ਜੀ। ਜੋ ਆਪ ਕਾ ਹਵਾਲ ਸੋਈ ਮੇਰਾ ਹਵਾਲ। ਆਪ ਕਾ ਸੁਖ ਅਥਵਾ ਦੁਖ ਸੋਈ ਮੇਰੇ ਸੀਸ ਪਰ ਮੈਨੂੰ ਪ੍ਰਮਾਨ ਹੈ, ਪਤਿਬ੍ਰਤਾ ਮਹਤ। ਜੈਸੇ ਆਪ ਕੀ ਮਰਜੀ ਹੋਵੈ ਤੈਸੇ ਆਪ ਕਰੋ। ਸ੍ਰੀ ਗੁਰੂ ਰਾਮ ਦਾਸ ਜੀ ਕੀ ਸੇਵਾ ਤੇ ਪਰੇ ਔਰ ਕੌਨ ਪਰਮ ਮੰਗਲ ਰੂਪ ਹੈ। ਤਾਂ ਤੇ ਇਹ ਪਰਮ ਮੰਗਲ ਤੇ ਕਲਿਆਨ ਦੇ ਦੇਣ ਹਾਰੀ ਸ੍ਰੀ ਸਤਿਗੁਰ ਕੀ ਸੇਵਾ ਹੈ, ਸੋ ਆਪ ਕੀਤੀ ਚਾਹੁਤੇ ਹੋ। ਜਾਂ ਤੇ ਆਪ ਪ੍ਰੇਮ ਸੁਜਾਨ ਹੋ, ਹੇ ਸੁਆਮੀ ਜੀ। ਇਸੀ ਤੇ ਆਪ ਧੰਨ ਹੋ ਪੁਨਾ ਭੀ ਧੰਨ ਹੋ, ਕ੍ਰਿਤ ਕ੍ਰਿਤ ਸਰੂਪ ਹੋ । ਤੁਮਾਰੇ ਪ੍ਰਸਾਦਿ ਕਰ ਮੈਂ ਭੀ ਪਵਿਤ੍ਰ ਹੋਈਆਂ ਤਨ ਮਨ ਕਰ ਸੰਸਾਰ ਕੀ ਵਾਸਨਾ ਤਿਆਗ ਕੇ। ਤਾਂ ਤੇ ਹੇ ਨਾਥ ਜੋ ਆਪ ਕੋ ਭਲਾ ਲਗੀ ਸੋ ਕਰਤਵ ਕਰੋ। ਤਾਂ ਆਪ ਕਹਿਤ ਭਏ ਸੋਈ ਸਾਰਤਾ ਜੋ ਮੈਨੂੰ ਗੁਰੂ ਰਾਮ ਦਾਸ ਜੀ ਕੀ ਸੇਵਾ ਹੀ ਨੀਕੀ ਲਾਗਤ ਹੈ। ਅਤੇ ਸਰਬ ਸਾਧਨੋ ਤੇ ਜਹਾਂ ਕਸਤੀ ਰੂਪ ਇਨ ਕੀ ਮਾਤਾ ਹੈ ਤਹਾਂ ਹੀ ਸਰਬ ਸਾਧਨ ਹੈ ਸਮਦਮ ਆਦੀ। ਤਾਂ ਤੇ ਅਬ ਮੈ ਸੋ ਕਰਤਵ ਕਰਤਾ ਹੋਂ ਜਿਸ ਤੇ ਕਰਨੇ ਤੇ ਫੇਰ ਕਿਸੇ ਕਰਤਵ ਕਰਨੇ ਕੀ ਅਪੇਖ੍ਯਾ ਨਾ ਰਹੇ। ਤੇ ਸੁਭਾਸ। ਐਸੇ ਕਹ ਕਰ ਲੱਖ ਰੁਪਈਏ ਕਾ ਏਕ ਢੇਰ ਲਾਇ ਕਰ ਪੁਨਾ ਔਰ ਭੀ ਜਹਾ ਜਹਾਂ ਜਮਾ ਸੀ ਧਨ ਮਾਲ ਮਿਲਖ ਮੰਦਰੋ ਸਹਿਤ, ਭੂਖਨ ਬਸਤ੍ਰੋ ਸਹਿਤ, ਸਭ ਕੀ ਇਕਤ੍ਰਤਾ ਕਰਕੇ ਕਹਤ ਭਏ। ਹੇ ਸਤਿ ਗੁਰੋ ਇਹ ਸਭ ਪਦਾਰਥ ਆਪ ਕਾ ਹੈ। ਜਾਂ ਤੇ ਆਪ ਤ੍ਰਿਲੋਕੀ ਨਾਥ ਹੋ, ਹੇ ਗੁਰੂ ਰਾਮ ਦਾਸ ਜੀ। ਐਸੇ ਕਹਿਤਆਂ ਭੀ ਮੁਝ ਕੋ ਬੜੀ ਲਾਜ ਆਵਤੀ ਹੈ ਕਾਹੇ ਤੇ ਹੇ ਦੇਵ। ਜੋ ਪ੍ਰਾਨੋ ਤੇ ਪਦਾਰਥ ਹੋਇਆ ਝੂਠਾ, ਪੁਨਾ ਹੋਇਆ ਆਪ ਕਾ, ਤੇ ਮੈ ਝੂਠੀ ਰੰਗਤਾ ਕਹਿ ਸਿਆ ... ਤੇ ਮੈਨੋ ਕੇ ਦੀਆ। ਤਾਂ ਮੈ ਤੇਰੀ ਸਰਨ ਹਾਂ, ਹੇ ਸੁਆਮੀ ਜੀ। ਤਬ ਸੇਵਕ ਹੋਇ ਕਰ ਗੁਰ ਸੇਵਾ ਕਰ ਅਰੰਭ ਕਰਤੇ ਕਰਾਵਤੇ ਭਏ ਸ੍ਰੀ ਸੁਧਾ ਸਰ ਕੀ ਸ੍ਰੀ ਪ੍ਰਕਰਮਾ ਕਾ। ਜਿਸ ਕਾਲ ਤਬ ਸਭੀ ਪ੍ਰਕਰਮਾ ਨਹੀ ਬਨੀ ਸੀ ਤਾਤ ਕਾਲ ਬਡੇ ਬਡੇ ਕਾਰੀਗਰ ਰਾਜ ਮਜੂਰੋ ਕੋ ਬੁਲਾਏ ਕਰ ਚਨੀਆਂ ਪੂਨੇ

ਕੀਆਂ ਧਰਾ ਦੇਤੇ ਭਏ। ਪ੍ਰਿਥਮੇ ਪਰਮ ਧਾਮ ਕਾ ਭੁਜਨ ਕਰਤੇ ਗੁਰ ਗਣੇਸ਼ ਕਉ ਮਨਾਇ ਕਰ ਪਰਮ ਪ੍ਰੇਮ ਸਹਿਤ ਦੁਗਧਾਮ੍ਰਿਤ ਕਾ ਕਰਵਾਇ ਕਰ ਜਹਾਂ ਉਤਮ ਭੂਮੀ ਅਰ ਚਿਕਨੀ ਹੈ ਤਹਾਂ ਸੇ ਇਟਾਂ ਬਨਵਾਇ ਕਰ ਪੁਨਾ ਆਵਿਆਂ ਮੈ ਪਰਪਕ ਕਰਵਾਇਕਰ ਲਿਆਵਤ ਭਏ। ਅੰਬਾਰ ਲਾਇ ਦੀਏ। ਰੋਜ ਕੇ ਰੋਜ ਸਿਰਕੇ ਥੈਲੀਆਂ ਕੇ ਮੁਖ ਖੋਲ ਕਰ ਰਾਜ ਮਜੂਰੋ ਕੋ ਬਾਂਟਤੇ ਹੈ, ਤੇ ਨਾਮ ਜਪਤੇ ਹੈ, ਸ੍ਰੀ ਦੇਸ ਰਾਜ ਜੀ ਭਗਤ ਰਾਜ। ਆਪ ਭੀ ਤਿਨ ਕੇ ਮਜੂਰੋਂ ਵਤ ਕਮਾਵਤੇ ਹੈ। ਬਾਣੀ ਕਰ ਰਸਨਾ ਤਿਸ ਕੀ ਸਫਲਤਾ ਕਰਤੇ ਹੈਂ, ਨਾਮ ਜਪ ਕਰ ਤੇ ਧੰਨ ਕੀ ਸਫਲਤਾ ਸੇਵਾ ਕਰ। ਪੁਨਾ ਮਨ ਕੀ ਸਫਲਤਾ ਅਦਵੈਤ ਸਿਰੈ ਗੁਰ ਮੂਰਤੀ ਕੇ ਧਿਆਨ ਧਰ।

ਧੰਨ ਕੀ ਥੈਲੀਆਂ ਕੇ ਮੁਖ ਖੋਲ ਕਰਜੇ ਦੇਤੇ ਹੈ, ਗੋਬਿੰਦ ਅਰਸ। ਜੋ ਪ੍ਰੇਮ ਸਿਉ ਸੇਵਾ ਕਰਤੇ ਹੈ ਮਜੂਰੋ ਰਾਜੋ ਬੀਚ ਹੋ ਕੇਸਤ੍ਰਿਯਾਂ ਦੀ ਤਿਨ ਕੋ ਉਤਮ ਭੋਜਨ ਅੰਮ੍ਰਿਤ ਮੇ ਬਨਾਇ ਕਰ ਦੇਵੀ ਅਚਵਾਵਤੀ ਹੈ ਸੁਆਮੀ ਕੀ ਆਗਯਕਾਰ। ਪੁਨਾ ਜੋ ਛਾਦਨ ਕੀ ਲੋੜ ਵਾਲਾ ਦੇਖਤੇ ਹੈ ਤਿਨ ਕੋ ਬਸਤਰ ਗੁਪਤ ਦੇਵਤੇ ਹੈ ਜਾਂ ਤੇ ਲੋਕ ਦਿਖਾਲਾ ਰੂਪ ਭੈਸਾ ਸੁਭ ਗੁਣੋ ਰੂਪ ਖੇਤਰ ਕਉ ਨਾਸ ਨਾ ਕਰਦੇਵੈ। ਪੁਨਾ ਹੰਕਾਰ ਰੂਪ ਗੜੇ ਥੀ ਵੀ ਡਰਤੇ ਹੈਂ। ਤੇ ਉਤਮ ਪ੍ਰਮਾਨਤਾ ਤੇ ਸ੍ਰੀ ਸਤਿਗੁਰਦੇਵ ਜੀ ਕੀ ਸਰਨ ਪਰਤੇ ਹੈ ਤੇ ਕਹਤੇ ਹੈ: ਹੇ ਨਾਥ, ਸਭ ਕਿਛ ਤੇਰਾ ਹੈ। ਮੈ ਤੋ ਕਿਛੁ ਨਹੀ ਸਭ ਕਿਛੂ ਤੁਮ ਹੀ ਤੁਮ ਹੋ। ਪੁਨਾ ਏਕ ਕਾਲ ਮੇ ਵਰਖਾ ਬਹੁਤ ਹੋਈ। ਤਬ ਭੋਜਨ ਸਾਲਾ ਚੋਇ ਪੜੀ ਕਹੂੰ। ਤਬ ਦੇਵੀ ਆਨ ਬੇਨਤੀ ਕਰਤ ਭਈ ਜੋ ਹੇ ਸੁਆਮੀ ਜੀ ਏਕ ਤਗਾਰੀ ਚੂਨੇ ਕੀ ਅਮਕੇ ਸਥਾਨ ਕੋ ਚਾਹੀਤੀ ਹੈ। ਜੋ ਉਹਾ ਜਲ ਬਰਖਾ ਕਾ ਗਿਰਤਾ ਹੈ ਸੀਰੇ ਤਾਂ ਆਪ ਬਚਨ ਕਰਤ ਭਏ, ਭਗਤ ਰਾਜ ਜੀ, ਜੋ ਗ੍ਰਿਹ ਰਖਨਾ ਹਈ ਕਿ ਨਾਸ ਕਰਣਾ ਹਈ ਇਸੇ ਚੂਨਾ ਲਵਾਇ ਕਰ। ਸਭ ਧੰਨ ਇਟਾਂ ਚੂਨਾ ਇਹ ਤਾ ਹੋਇਆ ਸ੍ਰੀ ਜਗਤ ਨਾਥ ਸ੍ਰੀ ਗੁਰ ਦੇਵ ਜੀ ਕਾ ਮੇਰਾ ਤਾਂ ਹੋਇਆ ਨਾ ਤਾਂ ਸੇਵਕ ਕੀ ਕਿਆ ਕੁਦਰਤ ਹੈ। ਜੋ ਕਹੀ ਇਸੋ ਲੈ ਲਵੈ। ਕਦਾਚਿਤ ਗ੍ਰਿਹ ਗਿਰ ਪੜੇ ਤਾਂ ਭੋਜਨ ਕਹੂੰ ਆਨ ਸਥਾਨ ਕਰ ਲੇਣਾ। ਜੇ ਕਰ ਜਰੂਰ ਤੇਰੀ ਮਰਜੀ ਹੈ ਉਸ ਮੇ ਤੇਰਾ ਮੋਹ ਹੈ, ਤਾਂ ਈਹਾਂ ਚੂਨੇ ਕੀ ਮੰਗੀ ਪੀਸ ਤੂੰ ਆਪ ਮਜੂਰੋ ਵਤ। ਜਿਸ ਕੀ ਜੋ ਮੇਹਨਤ ਹੋਵੈ ਤਿਸ ਕਾ ਚੂਨਾ ਲੇ ਕਰ ਜਾਇ ਲਵਾਇ। ਤਾਂ ਤੇ ਜਾਇ ਪ੍ਰੇਮੀਆਂ ਢੁਈਤੇ ਸੁਭ ਪ੍ਰਸਾਦਿ ਬਨਾਇ ਇਸ ਕੂੜੇ ਧੰਧੇ ਕੀ ਚਿੰਤਾ ਤਿਆਗ ਕੇ ਸ੍ਰੀ ਵਾਹਿਗੁਰੂ ਜੀ ਕੇ ਨਾਮ ਕਾ ਸਿਮਰਨ ਕਰ। ਸੋ ਮਸਤਕ ਟੇਕ ਕੇ ਸੁਆਮੀ ਕੇ ਐਸੇ ਨਿਦੇਸ ਸੁਨ ਕਰ ਵਾਹਿਗੁਰੂ ਨਾਮ ਜਪਤੀ ਹੂਈ ਹਰਖ ਸੋਗ ਤੇ ਰਹਤ ਹੋ ਕਰ। ਆਪਣੇ ਭਵਨ ਕੋ ਗਵਨ ਕਰਤ ਭਈ ਸੁਆਮੀ ਕੀ ਸੇਵਾ ਲੀਏ ਇਹ ਦੇਖੋ ਸ੍ਰੀ ਦੇਸ ਰਾਜ ਕੀ ਅਵਸਥਾ ਕਾ ਬਰਨਨ ਗੁਰਸੇਵਾ ਕੇ ਪ੍ਰਤਾਪ ਕਰ। ਤਾਂ ਤੇ ਮੈ ਇਨ ਕੋ ਭਗਤ ਰਾਜ ਸੰਬੋਧਨ ਦੀਆ ਹੈ, ਐਸੀ ਸਹਿਜ ਅਵਸਥਾ ਕਰ। ਜੈਸੇ ਕਹਿਆ ਹੈ ਸ੍ਰੀ ਗੁਰਦੇਵ ਜੀ ਨੇ। "ਜਿਹ ਗ੍ਰਿਹ ਬਨ ਸਮਸਰ ਕੀਏ ਤੇ ਪੂਰੇ ਪਰਵਾਨ।" ਪੁਨਾ ਸ੍ਰੀ ਗੁਰੂ ਦਸਵੇ ਪਾਤਸਾਹ ਜੀ ਕਾ ਬਚਨ ਹੈ। ਰਾਮ ਕਲੀ ਪਾਤਸਾਹੀ ਦਸਵੀ। ੧੦ T

"ਰੇ ਮਨ ਐਸੋ ਕਰ ਸੰਨਿਆਸਾ। ਬਨ ਸੇ ਸਦਨ ਸਭੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ। ੧ ।

ਰਹਾਉ।ਜਤ ਕੀ ਜਟਾ ਜੋਗ ਕੋ ਮਜ਼ਨ ਨੇਮ ਕੇ ਨਖਨ ਬਢਾਓ। ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਇਓ। ੧ । ਅਲਪ ਅਹਾਰ ਸੁਲਪ ਸੀ ਨਿੰਦਰਾ ਦਿਯਾ ਛਿਮਾ ਤਨ ਪ੍ਰੀਤ। ਸੀਲ ਸੰਤੋਖ ਸਦਾ ਨਿਰਬਾਹਿਬੋ ਹਵੈਵੋ ਤ੍ਰੈ ਗੁਣ ਅਤੀਤ। ੨ । ਕਾਮ ਕਰੋਧ ਹੰਕਾਰ ਲੋਭ ਹਠ ਮੋਹ ਨ ਮਨ ਮੋ ਲਿਆਵੈ। ਤਬ ਹੀ ਆਤਮ ਤੁਤ ਕੋ ਦਰਸੈ ਪਰਮ ਪੁਰਖ ਕਹਿਪਾਵੈ"। ੩ । ਐਸੇ ਏਹ ਸਨਿਆਸੀ ਭਏ ਹੈ ਜੈਸੇ ਸ੍ਰੀ ਗੁਰੂ ਜੀ ਨੇ ਕਹਾ ਹੈ, ਸ੍ਰੀ ਦੇਸ ਰਾਜ ਜੀ। ਤਬ ਗੁਰੂ ਪੂਰਨ ਕੀ ਕਿਰਪਾ ਤੇ ਪਰਕਰਮਾ ਪੂਰਨ ਭਈ ਪ੍ਰੇਮ ਸੁੰਦਰ ਕੁਨੇਗਜ। ਪੁਨਾ ਤਿਨ ਕੇ ਸਰੀਰ ਕਾ ਭੀ ਅੰਤ ਆਵਤਾ ਭਯਾ ਕੋਈ ਸਮੇ ਪੀਛੇ। ਤਾਂ ਸਾਖਿਆਤ ਨਾਰਾਇਣ ਮਹਾ ਵਿਸਨ ਜੋ ਸ੍ਰੀ ਗੁਰੂ ਰਾਮਦਾਸ ਹੈ ਤਿਨ ਕਾ ਦਰਸਨ ਭਯਾ। ਸੋ ਜੋਤਿ ਮਹਿ ਲੀਨ ਹੋ ਗਈ ਜੋਤ ਤਿਸ ਕੀ। ਜੈਸੇ ਜੈਸੇ ਸ੍ਰੀ ਗੁਰਦੇਵ ਕਾ ਬਚਨ ਹੈ। "ਜਿਉ ਜਲ ਮਹਿ ਜਲ ਆਇ ਖਟਾਨਾ।ਤਿਉ ਜੋਤੀ ਸੰਗਿ ਜੋਤ ਸਮਾਨਾ। ਮਿਟ ਗਏ ਗਵਨ ਪਾਏ ਬਿਸਰਾਮ। ਨਾਨਕ ਪ੍ਰਭ ਕੇ ਸਦ ਕੁਰਬਾਨ"। ਸੋ ਐਸੇ ਤਿਨ ਕੀ ਗਤੀ ਭਈ ਤਿਸ ਕੋ ਦੇਖਕਰ ਇੰਦਰ ਵਰਣ ਕੁਮੇਰ ਸੂਰ ਚੰਦਰਾਦੀ ਭੀ ਸਿਹਾਵਤੇ ਭਏ ਜੋ ਐਸੇ ਤੋ ਹਮ ਹੋਤੇ ਤੋ ਭਲਾ ਥੀ। ਸੋ ਚਤਰ ਭੁਜ ਹੋ ਕਰ ਨਾਰਾਇਣ ਕੇ ਨਿਕਟ ਪਾਰਖਦ ਹੋ ਕਰ ਨਿਵਾਸ ਕਰਤੇ ਭਏ ਪੀਛੇ ਕਾਂਤਾ ਤਿਨਕੀ ਸੋ ਭੀ ਤਨ ਤਜ ਕਰ ਪ੍ਰੇਮਧਾਮ ਕੋ ਜਾਇ ਪ੍ਰਾਪਤ ਭਈ, ਆਗਿਆ ਮੰਨਣੇ ਕੇ ਪ੍ਰਤਾਪ ਕਰ। ਇਤਿ ਸ੍ਰੀ ਪ੍ਰੇਮ ਸੁਧਾ ਸਿਧੂ ਗਰੰਥੇ ਉਤਰਾਰਧੇ ਸੁਧਾਸਰ ਉਤੇ ਦੇਸ ਰਾਜ ਸੇਵਾ ਪ੍ਰਸੰਗਿ ਬਰਨੰਨ ਨਾਮ ਦੋਇਬਿੰਸਤਸ ਹੁਲਾਸਾ। ੨੨ । ਜੈ ਸ੍ਰੀ ਗੁਰੂ ਗਰੀਬ ਸਾਹਿਬ ਜੀ ਕੀ ਪ੍ਰੇਮ ਧਾਮ ਕੀ ਜੈ। ੧ਓ ਸਤਿ ਗੁਰ ਪ੍ਰਸਾਦ। ਅਬ ਕਥਾ ਸ੍ਰੀ ਵਣਖੰਡੀ ਸਿਧ ਕੀ ਅਤੇ ਬਾਵਾ ਪਰੀਤਮਦਾਸ ਜੀ ਕੀ। ਜੰਗਲ ਕੀ ਤਟਪੁਰ ਜੋ ਨਪਾਲ ਕੀ ਝਾੜੀ ਭੀ ਕਹਲਾਵਤੀ ਹੈ। ਸੋ ਐਸਾ ਬਨ ਹੈ ਜਹਾਂ ਸੂਰਜ ਅਰ ਚੰਦ ਕਾ ਪ੍ਰਕਾਸ ਭੀ ਕਠਨ ਦਿਰਸਟੀ ਮੈ ਆਵਤਾ ਹੈ। ਐਸਾ ਸਘਨ ਘਨ ਘਟਾ ਵਤ ਹੈ। ਜਹਾਂ ਉਹੇ ਬਟ ਤਾਲ ਬ੍ਰਿਛ ਹੈ। ਤਹਾਂ ਬਾਵਾ ਵਣਖੰਡੀ ਜੀ ਰਹੇ ਹੈ ਬੜੀ ਸਿਧੱਤਾ ਸਹਤ। ਅਰ ਦੋ ਇਨ ਕੇ ਬਾਲਕੇ ਚੇਲੇ ਥੀ ਸੋ ਕਹਤ ਭਏ ਹੇ ਸੁਆਮੀ ਜੀ ਹਮ ਕੋ ਅੰਬ ਦੇਵੋ ਜੋ ਹਮ ਖਾਏ ਹੈ। ਤਬ ਬਾਵਾ ਵਣਖੰਡੀ ਜੀ ਸੇ ਆਗੇ ਤੀਨ ਕੋਹ ਬਾਵਾ ਗੁਸਾਈ ਰਹਤੇ ਸੇ ਤਿਨਕੇ ਆਂਬੋ ਕਾ ਬਾਗ ਥੀ ਬੜਾ। ਇਨਕੇ ਕੋਈ ਨਹੀ ਥੀ, ਇਹ ਬਨਵਾਸੀ ਥੇ। ਤਬ ਬਾਵਾ ਜੀ ਜੌਰਾ ਤੇ ਭੌਰਾ ਬਾਲਕਿਆਂ ਕੋ ਕਹਤ ਭਏ ਜੋ ਜਾਵੋ ਗੁਸਾਈਆਂ ਤੇ ਆਂਬ ਤੁਮ ਭੀ ਖਾਇ ਆਵੋ ਉਨੇ ਕੀ ਆਗਿਆ ਲੇਕਰ। ਤਬ ਜੌਰਾ ਤੇ ਭੌਰਾ ਬਾਲਕ ਜਾਇ ਕੇ ਕਹਤ ਭਏ। ਜੋ ਗੁਸਾਈ ਕਹਤ ਭਯਾ ਤੁਮਰਾ ਜੋ ਗੁਰੂ ਵਣਖੰਡੀ ਸਿਧ ਕਹਲਾਵਤਾ ਹੈ ਸੋ ਤੁਮ ਕੋ ਆਂਬ ਨਹੀ ਖਵਾਵਤਾ ਕਿਆ। ਐਸੇ ਸੁਨਕਰ ਬਾਲਕ ਆਪਨੇ ਗੁਰੂ ਕੋ ਕਹਤ ਭਏ, ਸੋ ਬਾਰਤਾ। ਤਬ ਵਣਖੰਡੀ ਬਾਵਾ ਜੀ ਏਕ ਸਾਟਕਾ ਦੇਤੇ ਭਏ ਜੌਰਾ ਭੌਰਾ ਕਉ। ਤੇ ਕਹਤ ਭਏ ਸਤਿ ਨਾਮ ਕਹਕਰ ਜਿਸ ਤਾਲ ਕੇ ਪੇੜ ਮੋ ਛੁਹਾਵੋਗੇ ਸੋਈ ਆਮ ਹੋਇਗਾ, ਗੁਰੂ ਨਾਨਕ ਕੀ ਕ੍ਰਿਪਾ ਸੇ। ਸੋ ਬਾਲਕੇ ਜਾ ਜਾਇ ਛੁਹਾਵਤੇ ਭਏ ਸਤਿਨਾਮ ਕਹ ਕਰ ਜੋ ਤਾਤ ਕਾਲ ਅੰਬ ਹੋਇ ਜਾਵੈ ਸੰਤ ਬਰਤਤੇ।

ਸੋ ਕੈਸੇ ਜੈਸੇ ਚੋਰ ਤੇ ਸਾਧ ਹੋਇ ਜਾਤੇ ਹੈ, ਤੇ ਕਾਮੀਆਂ ਤੇ ਜਤੀ ਹੋਤੇ ਹੈ, ਪੁਨਾ ਲੋਕੀਆਂ ਤੇ ਸੰਤੋਖਵਾਨ ਹੋਤੇ ਹੈ ਅਰ ਮੂਰਖ ਤੇ ਪੰਡਤ ਹੋਤੇ ਹੈ; ਕਰੀਰ ਪਾਹ ਤੇ ਤਾਹਾ ਅੰਬ ਹੋਤੇ ਭਏ ਸੰਤ ਬਚਨ ਤੇ ਸਾਲ ਬ੍ਰਿਛੇ ਤੇ ਅੰਬ ਹੋਤੇ ਭਏ ਨੌਸੇ ਪ੍ਰਤੀਤ। ਅਬ ਭੀ ਲਾਗਤੇ ਹੈ ਜੋ ਸੰਤ ਦੇਖ ਆਏ ਹੈ। ਤਿਨੋ ਕਹਿਆ ਹੈ। ਤਬ ਸੰਨਿਆਸੀ ਸਿਧ ਇਨ ਪਰ ਕੋਪ ਕਰ ਸਰਾਪ ਦੀਆ ਜੋ ਤੁਮਾਰੀ ਗਦੀ ਪਰ ਬੈਠੇਗਾ ਸੋ ਤੁਰਤ ਹੀ ਮਰ ਜਾਏਗਾ। ਤਬ ਵਣਖੰਡੀ ਜੀ ਕਹਤ ਭਏ ਹਮ ਏਕ ਲੜਕਾ ਮਹੰਤ ਕਰੇਂਗੇ। ਸੋ ਅਬ ਭੀ ਊਹਾਂ ਉਨਕੇ ਏਕ ਖੰਭਾ ਮਹੰਤ ਹੈ ਉਸ ਕਾ ਪੂਜਨ ਕਰਤੇ ਹੈ। ਫੇਰ ਵਣਖੰਡੀ ਜੀ ਨੇ ਕਹਾ ਗੁਸਾਂਈ ਕੋ ਜੋ ਬਾਰਾਂ ਬਰਸ ਪੀਛੇ ਤੁਮਰਾ ਮਹੰਤ ਜੋ ਗਦੀ ਪਰ ਬੈਠੇਗਾ ਸੋ ਕੁਸਟੀ ਹੋਵੈਗਾ। ਸੋ ਸੰਨਿਆਸੀ ਬਾਰਾਂ ਬਰਸ ਪੀਛੇ ਮਹੰਤ ਬਦਲਾ ਦੇਤੇ ਹੈ ਅਪਨੇ ਸਥਾਨ ਪਰ। ਹੋਰ ਵਣਖੰਡੀ ਕਾ ਚੇਲਾ ਵਾਰੇ ਬੰਗਾਲ ਥਨ ਤਿਸ ਕੋ ਇਕ ਸਿੱਧ ਸ਼ੇਰ ਕੀ ਸਵਾਰੀ ਅਰ ਸਰਪ ਕਾ ਕੋਰੜਾ ਹਾਥ ਮੇ ਲੈ ਕਰ ਮਿਲਨੇ ਕੋ ਚਲਾ ਆਵਤਾ ਥਾ। ਤਬ ਇਹ ਕੰਧ ਦੁੜਾਇ ਕਰ ਤਿਸ ਕੋ ਜਾਇ ਮਿਲੇ ਸੋ ਦੇਖ ਕਰ ਐਸੀ ਸਕਤੀ ਮਾਤਰ ਟੇਕਤ ਭਯਾ। ਗਰੰਸਾਕਾਰ ਕਥਨੰ। ਐਸੀ ਐਸੀ ਸਕਤ ਅਨੇਕ ਦੇਖੀ ਸੁਨੀ ਹੈ ਪਰ ਏਕ ਸਕਤੀ ਕਹੂ ਦੇਖੀ ਸੁਨੀ ਨਹੀ। ਅਨਹੋਦਾ ਅਵਿਦਯਾ ਰੂਪ ਜੋ ਮਲਨ ਹੰਕਾਰ ਹੈ ਪੁਨਿ ਜੋ ਕਿਸੇ ਸਕਤੀ ਕਰ ਦੂਰ ਕਰ ਦਿਤਾ ਹੋਵੇ ਅਪਨਾ ਅਥਵਾ ਕਿਸੀ ਕਾ। ਜੋ ਅਤ ਦੁਰਵਿਰੋ ਵਾਰਤਾ ਹੈ। ਅਥਵਾ ਹਰਿਭਜਨ ਭਗਤੀ ਬਿਨਾ ਚੌਰਾਸੀ ਲਖ ਜੋਨੀ ਕੇ ਜੋ ਖੇਦ ਹੈ ਜਨਮ ਮਰਨ ਰੂਪਾ ਸੋ ਕਿਸੇ ਦੂਰ ਕੀਤੇ ਹੋਵਨ ਸੋ ਭੀ ਨਹੀ। ਤਾਂਤੇ ਇਹ ਸਿੱਧਤਾ ਸਕਤੀ ਕੀ ਅਭਿਲਾਖਾ ਗੁਰ ਸਿਖ ਗਿਆਨਵਾਨ ਨਹੀ ਕਰਦੇ, ਝੂਠਾ ਧੰਧਾ ਜਾਨਕਰ। ਏਕ ਟੇਕ ਜਿਨਕੇ ਰਿਦੇ ਮੇ ਹੈ ਗੁਰ ਪ੍ਰਮਾਤਮਾ ਕੀ ਤਾਂ ਤੇਤਿਨ ਕੋ ਇਤਨੇ ਮੇ ਪ੍ਰਸਿੰਨਤਾ ਹੈ। ਗੁਰਚਰਨ ਕਵਲ ਧੂਰੀ ਮਾਤਰ ਲਾਵਣੀ ਤੇ ਸਤਿਨਾਮ ਕਾ ਸਿਮਰਨ ਕਰਨਾ ਬਾਰੰਬਾਰ ਜਾਤ ਪਾਤ ਦੇ ਅਭਿਮਾਨ ਕਉ ਤਿਆਗ ਕਰ ਪੁਨਾ ਪੂਰਬ ਪਰਸੰਗ। ਬਾਵਾ ਵਣਖੰਡੀ ਉਦਾਸੀ ਜੀ ਸ੍ਰੀ ਨਾਨਕ ਮਤੇ ਕੋ ਜਾਤਾ ਹੋਏ ਹੈ ਜਹਾਂ ਕਮਲੀਆ ਸਿਧਿ ਕੋ ਇਸ ਕਿਛਤ ਕੀਤਾ ਹੈ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ। ਪ੍ਰਸੰਗ ਮੇ ਸ੍ਰੀ ਸੰਗ ਸੇ ਸ੍ਰੀ ਕਮਲੀਏ ਕੀ ਬਾਰਤਾ ਥੋੜੀ ਸੁਨੋ ਹੇ ਸੰਤੋ। ਜੋ ਕਮਲੀਆ ਖਤ੍ਰੀ ਜੀ ਸ੍ਰੀ ਗੁਧਾਸਰ ਸ੍ਰੀ ਗੁਰੂ ਹਰਿ ਗੋਬਿੰਦ ਜੀ ਨਿਕਟ ਰਹਤੇ ਸੇ। ਮਹਾਂ ਬੀਰ ਜੋ ਰਣਧੀਰ ਗੁਰੂ ਹਰਿ ਗੋਬਿੰਦ ਸਾਹਿਬ ਹੈ ਤਿਨ ਕੋ ਬਾਲਪਨ ਮੇ ਖਿਡਾਵਤੇ ਰੀਝਾਵਤੇ ਥੇ। ਇਕ ਦਿਨ ਗੁਰੂ ਹਰਿ ਗੋਬਿੰਦ ਸਾਹਿਬ ਜੀ ਕੋ ਪਗਤੂਨ ਹੈ ਪਨਹੀ, ਜੋ ਪੂਜ ਕਰ, ਤਿਸ ਕੋ ਮਾਤਰ ਪਤ ਲਾਇਆ। ਤਬ ਦਿ ਪ੍ਰੇਮ ਸਿਧਤਾ ਹੋਈ। ਜਬ ਬ੍ਰਿਪ ਮੋਹਰੇ ਕੀ ਕਟੋਰੀ ਭਰ ਲੈ ਚਲਾ ਸ੍ਰੀ ਬਾਲ ਗੁਰੂ ਕੋ ਪਿਲਾਵਣ ਤਬ ਮਾਰਗ ਮੇ ਕਮਲੀਆ ਖਸੋਟ ਕਰ ਪਾਨ ਕਰਤ ਭਯਾ। ਤਬ ਸੋ ਦਿਜਾਧਮ ਦੂਜੀ ਕਟੋਰੀ ਲਿਆਇਆ ਮੋਹਰੇ ਕੀ ਧਨ ਪ੍ਰਾਪਤੀ ਕੇ ਲਾਲਚ ਕਰ ਤਬ ਭੀ ਸੋ ਪਾਨ ਕਰਤ ਭਯਾ। ਜਬ ਓ ਨੀਚ ਤੀਜੀ ਬੇਰ ਲਿਆਇਆ ਤਬ ਕਹਤ ਭਏ ਕਮਲੀਆ ਜੀ ਅਬ ਜਾ। ਤੇ ਗੁਰੂ ਭੀ ਤ ਅੰਤ੍ਰਜਾਮੀ ਹੈ ਪ੍ਰਭ ਹੈ। ਤਬ ਬਾਲ ਮੁਕੰਦ ਕੋ ਗੁਰੂ ਕਹਤ ਭਏ ਹੇ ਦਿਜਨੀਚ ਦੇ ਕਨੇ ਕਹਾਂ ਗਏ।

ਇਹ ਤੇ ਤੀਜੀ ਕਟੋਰੀ ਹੈ। ਸੋ ਪਾਪੀ ਇਸ ਧਾਮ ਕਹਤ ਭਯਾ ਜੀ ਕਮਲੀਏ ਪੀਤੇ ਹੈ।
ਤਬ ਸ੍ਰੀ ਗੁਰਦੇਵ ਜੀ ਕਹਤ ਭਏ ਹੇ ਕਮਲੀਏ ਏਤੀ ਸਰਕ ਛੇ ਕਹਾਂ ਤੇ ਪਾਈ। ਤਾਂ ਕਮਲੀਏ ਹਾਥ ਜੋਰ ਕੇ ਕਹਾ ਹੇ ਸਚੇ ਪਾਤਸਾਹ ਤੁਸਾਡੀ ਪਰਤ੍ਰਾਣ ਕੇ ਪੂੰਛਨੇ ਸੇ ਪਾਈ ਹੇ ਗੁਰੋ, ਆਪ ਕੀ ਕਿਰਪਾ ਤੇ ਆਪ ਕਾ ਸਦਕਾ। ਤਬ ਸ੍ਰੀ ਗੁਰਦੇਵ ਜੀ ਪ੍ਰਸੰਨ ਹੋਕਰ ਕਹਾ ਤੁਮਨੇ ਸਭੀ ਸਾਧਾ ਸਿਧ ਹੋਇਗੇ। ਹੁਣ ਤੈਨੂੰ ਕਰਤਵ ਕੁਛ ਨਹੀ ਰਹਾ। ਜੀਵਨ ਮੁਕਤ ਹੋਕਰ ਵਿਚਰ। ਤਾਂ ਹਾਥ ਜੋੜ ਕਰ ਕਹਤ ਭਏ ਹੇ ਨਾਥ ਜਹਾਂ ਹੁਕਮ ਹੋਵੇ ਤਹਾਂ ਜਾਇ ਰਹੋ। ਤਬ ਸ੍ਰੀ ਗੁਰ ਸਰਨ ਕਰਕ ਕਏ। ਸ੍ਰੀ ਨਾਨਕ ਮਤੇ ਜਾਇ ਨਿਵਾਸ ਕਰੋ। ਸੰਪ੍ਰਦਾ ਤੁਮਾਰੀ ਘਰ ਪ੍ਰਤਾਪ ਸ੍ਰੀ ਗੁਰੂ ਨਾਨਕ ਕੀ ਕਿਰਪਾ ਸੇ ਬਹੁਤ ਹੋਸੀ। ਸੋ ਏਹੀ ਬਾਬੇ ਗੁਰਦਿੱਤੇ ਸਾਹਿਬ ਕੇ ਚੇਲੇ ਭਏ ਹੈ ਅਲਮਸਤ ਜੀ ਕਮਲੀਏ ਤੇ ਨਾਮ ਭਯਾ ਹੈ। ੨। ਦੂਜੇ ਚੇਲੇ ਬਾਲੂ ਹਸਨਾ ਜੀ। ੩ ਤੀਜੇ ਚੇਲੇ ਸ੍ਰੀ ਫੂਲ ਜੀ। ੪। ਚਤਰਥ ਚੇਲੇ ਸ੍ਰੀ ਗੋਬਿੰਦ ਜੀ। ਉਦਾਸੀਓਂ ਮੇ ਏਹ ਚਾਰ ਧੂਏ ਕਹਲਾਵਤੇ ਹੈ ਸ੍ਰੀ ਗੁਰੂ ਬਾਬੇ ਗੁਰਦਿਤੇ ਜੀ ਕੇ ਏਹ ਚੇਲੇ ਚਾਰ। ਸ੍ਰੀ ਬਾਬਾ ਗੁਰਦਿੱਤਾ ਜੀ ਸਾਹਿਬ ਗੁਰੂ ਹਰਿ ਗੋਬਿੰਦ ਜੀ ਕੇ ਬੇਟੇ ਸੋ ਚੇਲੇ ਸ੍ਰੀ ਚੰਦ ਜੀ ਕੇ ਭਏ ਹੈ। ਸ੍ਰੀ ਚੰਦ ਜੀ ਸ੍ਰੀ ਗੁਰੂ ਨਾਨਕ ਜੀ ਕੇ ਚੇਲਾ ਗੁਰੂ ਨਾਨਕ ਸ੍ਰੀ ਵਿਸਨ ਹੈ। ਵਿਸਨ ਜਿਵਕੇ ਸਿਵ ਪਦ ਆਪੇ ਆਪ। ਕੋਟਾਨ ਕੋਟ ਬ੍ਰਹਮਾ ਬਿਸਨ ਮਹੇਸ ਜਿਸ ਸਿਵ ਪਦ ਕੇ ਟਹਲੂਹੀ ਹੈ। ਭਾਈ ਫੇਰੂ ਜੋ ਸ੍ਰੀ ਸੰਗਤ ਸਾਹਿਬ ਜੀ ਹੈ। ਭਾਈ ਪ੍ਰੇਮਦਾ ਜੀ। ਭਾਈ ਕਨਈਆ ਰਾਮ ਜੀ। ਹੋਰ ਅਨੰਤ ਏਹ ਸਭੀ ਬਖਸੀਸਾਂ ਕੇ ਹੈ। ਤਾਂ ਤੇ ਸ੍ਰੀ ਅਲਮਸਤ ਜੀ ਕੀ ਸੰਪ੍ਰਦਾਇ ਮੇ ਬਾਵਾ ਵਣਖੰਡੀ ਜੀ ਸਿਧਿ ਭਏ ਹੈ। ਹੋਰ ਬਹੁਤ ਕੋਨ ਕੋਨ ਨਾਮ ਕਰੀਏ। ਫੇਰ ਇਨਹੀ ਕੋ ਨਿਪਾਲ ਕੀ ਝਾੜੀਓਂ ਮੇ ਬਾਵਾ ਪ੍ਰੀਤਮ ਦਾਸ ਜੀ ਜਾਇ ਮਿਲੇ ਹੈ ਪੂਰਬ ਬਾਵਾ ਵਣਖੰਡੀ ਕੇ ਸਰੀਰ ਪਰ ਭਭੂਤ ਚਾੜੀ ਭਈ ਤੇ ਸੀਸ ਤੇ ਜਟਾ ਮੁਕਟ ਆਗੇ ਧੂਣੀ ਧੁਖੇ। ਪੂਨਾ ਕਟ, ਸੰਗਲ, ਬੈਰਾਗਣ, ਚਿਮਟਾ, ਝੋਲੀ ਧਰੀ ਭਈ ਮਾਨੋ ਸਿਵਜੀ ਆਨ ਇਸਥਰ ਕਏ ਹੈ ਭੂਮੀ ਪਰ, ਐਸੀ ਸਮਾਧ ਲਗੀ ਭਾਈ ਬਾਵਾ ਜੀ ਕੀ। ਤਬ ਵਿਚਰਤੇ ਵਿਚਰਤੇ ਬਾਵਾ ਪ੍ਰੀਤਮ ਦਾਸ ਜੀ ਜਬ ਇਨ ਕੋ ਦੇਖਾ ਤਬ ਚਿਤ ਬਹੁਤ ਪ੍ਰਸੰਨ ਹੂਆ ਅਰ ਉਨਕੀ ਸੇਵਾ ਮੇ ਤਤਪਰ ਹੂਏ। ਬਾਸਨਾ ਤੇ ਕਾਮਨਾ ਉਨ ਕੀ ਸਹਾਰ ਸਹਾਰ ਪ੍ਰੇਮ ਸਿਉ ਸੇਵਾ ਕਰਤ ਭਏ ਬਹੁਤ ਕਾਲ। ਤਬ ਕਹੇ ਜੋ ਫਲ ਕੈਸੇ ਸਮੇਰਰ ਪਰਪਕ ਹੋਤਾ ਹੈ ਮੀਠਾ ਮਹੀਰਹੁ ਸਾਥ ਤਹਾ ਏਹ ਹੋਤ ਭਏ। ਤਬ ਉਹ ਵਰ ਦੇਤੇ ਭਏ ਜੈਸੇ ਹਮ ਐਸੇ ਤੁਮ। ਤਬ ਪ੍ਰੇਮ ਸਿਧਾਂਤਾ ਤੇ ਪ੍ਰੇਮ ਭਗਤ ਕੀ ਪੂਨਾ ਪ੍ਰੇਮ ਗਿਆਨ ਤੇ ਪ੍ਰੇਮ ਧਿਆਨ ਪ੍ਰੇਮ ਵਿਚਾਰ ਸਹਤ ਹੋਤੇ ਭਏ ਸੇਵਾ ਤੇ ਨਾਮ ਕੀ ਪ੍ਰੀਤੀ ਧਾਰ ਕਰ। ਅਰ ਵੈਸੇ ਹੀ ਜਟਾ ਅਗਰਭੂਤੀ ਧਾਰਕ ਭਏ ਸੰਗਲ ਆਦੀ ਚਿੰਨ। ਆਗੇ ਵਿਸੇਸ ਕਹੀ ਜੀ ਕੋਈ ਸਾਰਦਾ ਬਾਵਾ ਵਣਖੰਡੀ ਤੇ ਬਾਵਾ ਪ੍ਰੀਤਮਦਾਸ ਤੇ ਚਲੀ ਹੈ ਰੀਤੀ ਸੰਗਲ ਧੂਣੀ ਕੀ। ਐਸੇ ਦੇਖ ਕਰ ਸੰਨਿਆਸ ਧੂਜਰਤੇ ਭਏ ਆਏ ਕਰ ਜੋ ਇਹ ਚਿਹਨ ਹਮਾਰੇ ਹੈ ਭਭੂਤੀ ਆਦ ਤੁਮ ਮਤ ਪਹਿਨੋ।

ਤਬ ਬਾਵਾ ਵਣਖੰਡੀ ਜੀ ਤੇ ਬਾਵਾ ਪ੍ਰੀਤਮ ਦਾਸ ਜੀ ਤਿਨੋ ਸਾਥ ਇਹ ਬਚਨ ਬੋਲਤ ਭਏ ਜਿਨ ਕੋ ਸ੍ਰੀ ਗੰਗਾ ਜੀ ਦੇਵੇ ਸੋ ਪਹਿਰੇ। ਤਾਂ ਤੇ ਹਮ ਤੁਮ ਸਾਥਿ ਕਰ ਬਿਭੂਤੀ ਸ੍ਰੀ ਗੰਗਾ ਜੀ ਸਨਾਨ ਕਰੇ। ਹਮ ਤੁਮ ਕੋ ਮਲ ਨਿਵਾਵੇ ਤੁਮ ਹਮ ਕੋ ਮਲ ਨਵਾਵੋ। ਤਬ ਐਸੇ ਹੀ ਕਰਤ ਭਏ ਜਬ ਸੰਨਿਆਸੀਆਂ ਕੀ ਤੋ ਗੰਗਾ ਮੇ ਪ੍ਰਵੇਸ਼ ਕਰਤਿਆਂ ਹੀ ਉਤਰ ਜਾਤੀ ਭਈ ਬਿਨਾ ਸਰੀਰ ਕੇ ਮਲੇ। ਜੋ ਸੰਨਿਆਸੀ ਈਰਖਾ ਕਰਕੇ ਉਦਾਸੀਆਂ ਕੀ ਦੇਹ ਮਲ ਰਹੇ ਥੇ ਜਿਵੇਂ ਉਤਰੇ ਸੋ ਨਾ ਉਤਰਤੀ ਭਈ ਗੁਰੂ ਨਾਨਕ ਗੰਗਾ ਕੇ ਪ੍ਰਸਾਦਿ ਦਰੋਪਤੀ ਚੀਰਵਤ। "ਜਿਨ ਕਾ ਪੱਖ ਕਰੇ ਤੂੰ ਸੁਆਮੀ ਤਿਨ ਕੀ ਊਪਰ ਗਲ ਤੇ ਆਣੀ ਹੈ।" ਸ੍ਰੀ ਕ੍ਰਿਸ਼ਨ ਭਗਵਾਨ ਜੀ ਕਹਿਆ ਸ੍ਰੀ ਗੀਤਾ ਮੇ ਜਿਸ ਤ੍ਰਫ਼ ਜੈ ਹੈ ਤਿਸ ਤ੍ਰਫ਼ ਮੈ ਹੋ। ਤਾਤ ਪ੍ਰਜ ਏਹ ਜੋ ਆਪ ਜੀਹ ਪਖ ਕਰਤਾ ਹੈ ਤਉ ਜੈ ਹੋਤੀ ਹੈ ਜਿਸਾਨ ਪਾਂਡਵੇਂਵਤ ਨਹੀ ਤੋ ਨਹੀ ਹੋਤੀ ਭਾਵੇ ਦੁਰਯੋਧਨ ਵਤ ਜਪਿਦਾ ਹੋਵੈ। ਤਬ ਬੜਾ ਜੈਕਾਰ ਭਯਾ ਗੁਰੂ ਨਾਨਕ ਸਾਹਿਬ ਜੀ ਕੀ ਕਿਰਪਾ ਤੇ। ਤਬ ਸੰਨਿਆਸੀ ਸ਼ਰਮਿੰਦੇ ਭਏ ਖਟਦਰਸ਼ਨੋ ਮੇ। ਫੇਰ ਕਬੀ ਸੰਨਿਆਸੀ ਬਾਵਾ ਪ੍ਰੀਤਮ ਦਾਸ ਕੋ ਏਕਲਾ ਦੇਖ ਕਰ ਕਹਤ ਭਏ। ਜੋ ਸਿਗਲ ਹਮਾਰੇ ਹੈ ਤੁਮ ਕਿਉਂ ਪਹਿਰੇ ਹੈ। ਤਬ ਨਿਰਬਾਣ ਜੀ ਨੇ ਕਟ ਸੋ ਸਿਗਲ ਉਤਾਰ ਕਰ ਪ੍ਰਿਥੀ ਪਰ ਫੈਂਕ ਦੀਆ, ਤੇ ਕਹਤ ਭਏ: ਹੇ ਸਰਬ ਬਿਆਪੀ ਜੀ, ਜਿਸ ਕਾ ਹੈ ਸੋ ਪਹਿਰ ਲੇਵੇ। ਜਬ ਸੰਨਿਆਸੀ ਤਿਸ ਕੋ ਹਾਥ ਲਗਾਵਹਿ ਤਬ ਫਨੀਅਰ ਸਰਪ ਹੋ ਕਰ ਤਿਨ ਕੋ ਫੂਕਾਰ ਕਰ ਉਛਲੇ ਡੀਸ ਮਾਰਨ ਕਉ। ਜਬ ਬਾਵਾ ਜੀ ਹਾਥ ਲਾਏ ਤਬ ਸਿਗਲ ਹੋ ਜਾਏ। ਜੋ 'ਕੈਸੇ ਜੈਸੇ ਕਰਮਹੀਣ ਸੋਨੇ ਨੂੰ ਹਥ ਪਾਵਂਦਾ ਹੈ ਤਬ ਮਾਟੀ ਹੋ ਜਾਤੀ ਹੈ। ਜੋ ਭਾਗਵੰਤ ਮਾਟੀ ਕੋ ਕਰ ਛੁਹਾਵਤਾ ਹੈ ਤਬ ਕੰਚਨ ਹੋ ਜਾਤਾ ਹੈ। ਤਬ ਸੰਨਿਆਸੀਆਂ ਨੇ ਮਥਾ ਟੇਕਿਆ ਤੇ ਕਹਾ ਤੁੰਮਕੋ ਸ੍ਰੀ ਗੁਰੂ ਨਾਨਕ ਸ੍ਰੀ ਚੰਦ ਕੀ ਬਖਸ਼ੀਸ ਹੈ, ਤਾਂ ਤੇ ਇਹੁ ਵਸਤੁ ਤੁਮਾਰੀ ਹੈ, ਹਮ ਭੂਲੇ ਹੈ, ਤੁਮ ਖੁਸੀ ਸੇ ਪਹਿਰੋ ਹੋਰ ਕਉ ਦੇਵੋ। ਫੇਰ ਕਿਸੀ ਕਾਲ ਸੰਨਿਆਸੀ ਸਿਗਲ ਲੀਏ ਝਗੜਤੇ ਭਏ ਨਿਰਬਾਣ ਜੀ ਸਾਥ ਜਾਂ ਤੇ ਬਾਦੀ ਪੁਰਸ਼ਾਂ ਕਉ ਝਗੜਾ ਹੀ ਪ੍ਰਿਯ ਲਗੇ ਹੈ, ਤਮੋ ਗੁਣ ਕੀ ਅਧਕਤਾ ਕਰਿ। ਤਬ ਸ੍ਰੀ ਪ੍ਰੀਤਮ ਦਾਸ ਜੀ ਨੇ ਧੂਣੀ ਸੋ ਪਕੜ ਤਪਾਇਆ ਲਾਲ ਕੀਆ ਅੰਗਾਰੇ ਵੱਤ। ਤੇ ਕਹਾ ਸਰਬ ਬਿਆਪੀ ਤੂਹੀ ਪਹਿਰ ਲੇਵੋ। ਤਬ ਕੌਣ ਪਹਿਰੇ ਫੇਰ ਆਪ ਉਠ ਕਰ ਸਤਿਨਾਮ ਮੰਤਰ ਪੜ੍ਹ ਕਰ, ਸ੍ਰੀ ਗੁਰੂ ਨਾਨਕ ਜੀ ਕੋ ਮਸਤਕ ਟੇਕ ਕਰ, ਪਹਿਰ ਲੇਤੇ ਭਏ। ਇਸੀ ਪ੍ਰਕਾਰ ਗੁਰੂ ਨਾਨਕ ਜੀ ਕੇ ਪ੍ਰਸਾਦਿ ਕਾਂਸੀ ਆਦਿਕੋ ਮੇਂ ਅਖਾੜੇ ਬਾਂਧ ਕਰ ਤਹਾਂ ਨਿਵਾਸ ਕਰਤ ਭਏ। ਪੁਨਾ ਕਿਸੀ ਕਾਲ ਕਾਂਸੀ ਖੰਡ ਕਾ ਮਹਾਤਮਾ ਸੁਨਤੇ ਭਏ ਪੰਡਤ ਕੇ ਮੁਖ ਸੇ। ਜੋ ਕੈਸਾ ਮਹਾਤਮ ਹੈ। ਜਹਾਂ ਕੂਹੇ ਕਿਤੇ ਰਾਵੰਡਾ ਚਰਕਵੀ ਚਰਕਵਾ ਖਗ ਆਦਿ ਸਿਵਲੋਕ ਕਉ ਪ੍ਰਾਪਤਿ ਹੋਤੇ ਹੈ, ਮਰ ਕਰ। ਪਰ ਸ੍ਰੀ ਰਾਮ ਨਾਮ ਮੇ ਮੰਤ੍ਰ ਕੇ ਪ੍ਰਤਾਪ ਕਿਵੇਂ ਤਾਰਕ ਮੰਤ੍ਰ ਜਬ ਸਿਵਜੀ ਦੇਤੇ ਹੈ ਮਰਤੀ ਬਾਰ ਤਬ ਇੰਦ ਲੋਕ ਕਉ ਪ੍ਰਾਪਤਿ ਹੋਤੇ ਹੈਂ ਚੌਰਾਸੀ ਖਾਣਕੇ ਜੀਵ ਤੇ ਮਨੁਖ ਕੀ ਕਿਆ ਬਾਰਤਾ ਕਰਨੀ ਹੈ ਸਾਨ। ਜੇਹੜੇ ਜੀਵ ਕੇ ਕਰਮ ਹੋਤੇ ਹੈ ਤਿਨ ਕਾ ਲੇਖਾ ਭੈਰਉ ਕੀ ਲਾਠ ਕਰ ਲੇਤੇ ਹੈ।

ਜਬ ਜੀਵ ਕੋ ਕਾਲ ਬੀਰ ਲਾਨ ਪ੍ਰਵੇਸ਼ ਕਰਤੀ ਹੈ ਤਬ ਉਸ ਪੀੜਾ ਕੋ ਜੂੰ ਪ੍ਰਤਿ ਜੀਵ ਅਨਭਵ ਕਰਤਾ ਹੈ ਅਰ ਮਹਾਂ ਕਸ਼ਟ ਪਾਵਤਾ ਹੈ ਜਹਾਂ ਇਹ ਹੈ ਤਹਾਂ ਹੀ ਜੋ ਕਰ ਰਾਮ ਨਾਮ ਕੋ ਸਿਮਰੇ ਗੁਰੂ ਦੁਆਰਿਓ ਹੋ ਕੇ ਸ਼ੁਭ ਕਰਤਵ ਸਰੀਰ ਕਰ ਕਰਨ ਵਾਲੇ ਤਿਸ ਕੋ ਤਹਾਂ ਹੀ ਕਾਸ਼ੀ ਹੈ। ਸੋ ਪ੍ਰਮਾਨ ਮੁਕਤ ਰੂਪ ਹੈ। ਤਾਂ ਸ੍ਰੀ ਨਿਰਬਾਣ ਸਾਹਿਬ ਮਨ ਮੈ ਬਿਚਾਰ ਕਰਦੇ ਹੈ ਜੋ ਸਿਵ ਹੋਇਆ ਤਾਂ ਕਿਆ ਭਯਾ। ਜੋ ਬਲਦ ਚਰੇ ਕੌਹੂ ਭ੍ਰਮਕਾਵੈ ਇਹ ਭਯਾ ਅੰਤ ਨੂੰ। ਤਾਂ ਤੇ ਐਸੀ ਮੁਕਤੀ ਕਿਆ ਕਰਨੀ ਹੈ ਆਸੀ ਗੁਰੂ ਕੇ ਸਿਖ ਹੋ ਕਰ। ਇਹੁ ਮੁਕਤੀਆਂ ਤੋ ਗੁਰੂ ਨਾਨਕ ਗੁਰੂ ਰਾਮ ਦਾਸ ਜੀ ਕੇ ਦਰਬਾਰ ਪਰ ਧੂਰੀ ਸੇ ਪੜੀ ਰੁਲਤੀ ਹੈ। ਜੈਸੇ ਸ੍ਰੀ ਕਬੀਰ ਜੀ ਕਾ ਬਚਨ ਹੈ। "ਜੋ ਤਨ ਕਾਂਸੀ ਤਜੈ ਕਬੀਰਾ ਰਮਈਐ ਕਹਾਂ ਨਿਹੋਰਾ"। ਜੈਸੇ ਸ੍ਰੀ ਕਬੀਰ ਜੀ ਨੇ ਕਹਾ ਹੈ ਜੋ ਕਾਂਸੀ ਤਨ ਤਜੇ ਤਾਂ ਰਾਮ ਨਾਮ ਕੋ ਮੈਨੇ ਸਿਮਰ ਕਰ ਕਿਆ ਫਲ ਪਾਇਆ। ਸ੍ਰੀ ਗੁਰੂਅਕਾਲ ਪੁਰਖ ਆਡੇ ਨਾ ਕਾਮ ਆਏ ਤੋ ਕਿਆ ਸਿਵਰਿਆ ਤਾਂ ਤੇ ਮੁਕਤ ਆਸਾਂ ਨੂੰ ਗੁਰੂ ਕਰਣਾ ਹੈ। ਪੁਨਾ ਕਹਿਆ ਹੈ ਜਿਨ ਕੋ ਪ੍ਰਮਾਤਮਾ ਕੀ ਪਰਮ ਗਿਆਤ ਹੂਈ ਹੈ ਗੁਰਾਂ ਦੁਆਰਿਓ ਕਿਨਕੀ ਬਾਰਤਾ। ਮੁਕਤ ਬਪੁੜੀ ਭੀ ਗਿਆਨੀ ਤਿਆਗੇ। ਪੁਨਾ ਬਾਕਯ। "ਦਰ ਦਰਸਨ ਕਾ ਪ੍ਰੀਤਮ ਹੋਵੈ ਮੁਕਤ ਬੈਕੁੰਠੇ ਕਰੇ ਕਿਆ"। ਜੈਸੇ ਸ੍ਰੀ ਹਨੂਮਾਨ ਜੀ ਤਿਆਗੀ ਹੈ ਮੁਕਤ। ਜੋ ਏਕ ਬੇਰ ਰੀਸਮਾਧਨ ਨਾਸ਼ਾ ਪਰਬਤ ਕੀ ਕੰਦਰਾ ਮੇ ਭੀਤਰ ਰਾਮ ਨਾਮ ਕਾ ਸਿਮਰਨ ਕਰਤੇ ਸੇ, ਇਕੰਤ ਜਾਨ ਕਰ। ਤਬ ਚਾਰੋ ਮੁਕਤੀ ਪ੍ਰਾਪਤ ਸਮੇ ਮੇ ਆਇ ਬਾਰ ਜੋ ਮੋਹਨੀ ਦੇਤੀ ਭਈ। ਤਬ ਹਨਵੰਤ ਜੀ ਦੇਖ ਕਰ ਕਹਤ ਭਏ ਤੋ ਤੁਸੀ ਕਵਨ ਹੋ। ਤਿਨੋਂ ਕਹਾ ਕਰ ਜੋਰ ਕਰ ਜੀ ਬੈਕੁੰਠ ਕੀ ਮਾਲਕਤੀ ਹੈ ਹਮ ਚਾਰੋ। ਭਗਵਾਨ ਕੀ ਆਗਿਆ ਸੇ ਹਮ ਤੁਮ ਕੋ ਵਰਨੇ ਕੋ ਆਈ ਹੈ। ਸੋ ਸੁਣ ਕਰ ਨਿਹੋਰ ਕੋ ਪਾਇ ਕਰ ਕਹਿਤ ਭਏ ਮੁਕਤ ਪੁਰਸੋ ਵਾਲਾ ਉਤੱਰ। ਜੋ ਜਾਹਾਂ ਜਿਸ ਕੋ ਲੋੜ ਹੋਵੈ ਤੁਮਰੀ ਤਹਾਂ ਆਪ ਜਾਵੋ, ਹੇ ਦੇਵੀ, ਮੁਝ ਕੋ ਲੋੜ ਨਹੀ ਮੈਨੂੰ ਰਾਮ ਨਾਮ ਕੀ ਲੋੜ ਹੈ ਸੋ ਈਹਾਂ ਮੈਨਾ ਸਿਮਰਨਾ ਹਾਂ। ਜੋ ਬਾਵਾ ਜੀ ਮਨ ਮੇ ਕਹਤੇ ਹੈ, ਈਹਾਂ ਕਾਂਸੀ ਭੀ ਜੈਸੇ ਕਰਮ ਹੋਤੇ ਹੈ ਜਿਦੇ ਕੀ ਭਾਵਨਾ ਕਰ ਤਥਾ ਗਤੀ ਹੋਤੀ ਹੈ। ਜੋ ਪਦਮ ਪੁਰਾਣ ਆਦਿਕੋ ਮੇ ਕਹਾ ਹੈ। ਕਾਂਸੀ ਕੇ ਭੂਤ ਅਰ ਪ੍ਰੇਤ ਚਿਰੰਕਾਲ ਅਨੰਤ ਸਹੰਸਰ ਬਰਖੋ ਕੀ ਪੰਗਤੀ ਬੀਤ ਜਾਇ ਤਉ ਉਨ ਕੀ ਗਤੀ ਹੋਤੀ ਹੈ। ਸੋ ਭੀ ਕਰਤਾਰ ਜਾਣੈ ਜੇ ਕਹੂੰ ਅਨ ਅਸਥਾਨ ਚਲਾ ਜਾਏ ਤਉ ਭੀ ਕੈਸੇ ਮੁਕਤੀ ਹੋਵੈ। ਇਸ ਪਰ ਏਕ ਦ੍ਰਿਸ਼ਟਾਂਤ ਬ੍ਰਹਮਨ ਕੀ ਕੰਨਿਆ ਕਾ। ਕਾਂਸੀ ਮੇ ਨਿਵਾਸ ਕਰ ਏਕ ਪੰਡਤ ਸਾਥ ਤਿਸ ਕੀ ਪ੍ਰੀਤ ਭਈ ਜਾਨ ਕਰ ਤਿਸ ਕਾ ਪਿਤਾ ਪੁਤ੍ਰੀ ਕੋ ਪ੍ਰਤੱਖ ਦ੍ਰਿਸ਼ਟਾਂਤ ਦਿਖਾਵਤ ਭਯਾ। ਕੇ ਪੁਤ੍ਰੀ ਵਿਚਾਰੀ ਇਸਤ੍ਰੀ ਹੋਵੈ ਸਿਵ ਤੋ ਹੋਤਾ ਹੈ ਪੰਤੂ ਇਹੁ ਵੇਖ ਇਕਨਾ ਸਿਵਾ ਤੇ ਕੁਤੇ ਪੈ ਮੂਤਰ ਦੇਨੀ ਤੇ ਪੂਰ ਵਿਸ਼ਟਾ ਖਾਇ ਸੂ ਕਰ ਮੁਖ ਅਪਨਾ ਉਨਾ ਸਿਵਾਂ ਸਾਥ ਪੂੰਛ ਦੇਨੀ। ਤਾਂ ਤੇ ਇਹੁ ਭੀ ਸਿਵ ਹੈ। ਹੋਰ ਦੇਖ ਇਕਨਾ ਕੇ ਸਿਰਕੇ ਲਗ ਕਰ ਸਿਵਾਂ ਕੇ ਮੰਦਰ ਬਨੇਨੀ। ਇਕਨਾ ਕੇ ਹਜਾਰੋ ਰੁਪਏ ਲਗਾ ਕਰ ਮੰਦਰ ਬਨੇਨੀ ਸਿਵਾਂ ਦੇ। ਇਕਨਾ ਕੇ ਲਾਖੋ ਰੁਪਏ ਲਗ ਕਰ ਮੰਦਰ ਬਨੇ ਕੀ ਆਰਤੀਆਂ ਘੰਟੇ ਛੈਣੇ ਤਾਲ ਮ੍ਰਿਦੰਗ ਬਾਜਤੇ ਹੈ। ਅਰ ਧੂਪ ਦੀਪ ਹੋਤੇ ਹੈ। ਇਕਨਾ ਕੇ ਕੋਈ ਭੇ [illegible] ਕਾ ਲੀਗਾ

ਰੜ੍ਹਤੀ ਹੈ ਪੁਨਾ ਗੰਗਾ ਕੀ ਧਾਰਾ ਤਿਨ ਪਰ ਚਲ ਰਹੀ ਹੈ। ਹੋਰ ਇਹੁ ਦੇਖ ਸਿਵ ਜੋ ਵਿਸੇਸੋ ਪਰ ਰੁਲਤੇ ਹੈ ਇਹਨਾ ਕੇ ਹਡਾਂ ਹੀ ਕੇ ਮੰਦਰ ਬਣੇ ਹੈਂ ਕਾਂਸੀ ਮੈ ਨਿਵਾਸ ਕੀਤੇ ਖੋਟੇ ਕਰਮ। ਪੁਨਾ ਮਰ ਕਰ ਦੁਖ ਮਹਾਂ ਪਾਇਆ ਜੁਗੋ ਪ੍ਰਯੰਤ। ਤਹਾ ਪ੍ਰਮਾਣ। "ਮਨੋ ਕਠੋਰ ਮਰੇ ਬਨਾਰਸਿ ਨਰਕ ਨਾ ਬਾਂਚਿਆ ਜਾਈ। ਹਰਿ ਕਾ ਸੰਤੁ ਮਰੈ ਹਾੜੰਬੈ ਤਾਂ ਸਗਲੀ ਸੈਨ ਤਰਾਈ।" ਪੁਨਾ ਸਿਵ ਮਾਤ੍ਰ ਤਾਂ ਹੋਇਆ ਇਹ ਵੇਖ ਲੈ ਤਉ ਭੀ ਕਰਮ ਗਤੀ ਨਹੀ ਮਿਟਦੀ ਹੈ ਪੁਤਰੀ। "ਜੇਹੇ ਕਰਮ ਕਮਾਵਦੇ ਤੇਹੇ ਆਵਨ ਪੇਸ। ਬਸ ਕਰ ਕਾਂਸੀ ਮੈ ਜਬੈ ਮਰ ਕਰ ਬਣੈ ਮਰੇਸ"। ਐਸੇ ਸੁਨ ਕਰ ਦੇਖ ਕਰ ਕੰਨਿਆ ਕੰਪਾਏਮਾਨ ਭਈ ਤੋ ਪਾਪ ਕ੍ਰਿਆ ਤਿਸ ਤਿਆਗ ਦੀਨੀ। ਤਾਂ ਸ੍ਰੀ ਬਾਵਾ ਜੀ ਮਨ ਮੈ ਵਿਚਾਰਤੇ ਹੈ। ਅਸਾਂ ਨੂੰ ਈਹਾਂ ਕੀ ਮੁਕਤੀ ਲੈਣੀ ਭੀ ਚੰਗੀ ਨਹੀ। ਭਿਖਾਰੀਓਂ ਵਤ ਜੈਸੇ ਕੋਈ ਕ੍ਰੋੜਾ ਪਤੀ ਸਾਹ ਕਾ ਪੁਤ੍ਰ ਹੋ ਕਰ ਕਿਸੀ ਹੋਰ ਸਾਹ ਕੀ ਦਿਸਾਂਤਰ ਮੈ ਸਰਨ ਜਾਇ ਲੇਵੈ ਪਿਤਾ ਕੋ ਤਿਆਗ ਕਰ। ਅਰ ਉਸ ਕੋ ਸਦਾ ਬੂਤ ਕਾ ਸੇਰ ਚੂਨ ਲੈ ਕਰ ਸੋ ਭੁੰਚੇ। ਤਬ ਸੋ ਪੁਤ੍ਰ ਪਿਤਾ ਕੇ ਕੋਪ ਕਾ ਪਾਤ੍ਰ ਹੋਤਾ ਹੈ, ਪ੍ਰੀਤਿ ਕਾ ਨਹੀ ਹੋਤਾ। ਨਾਲਾਇਕੋ ਮੈ ਨਾਮ ਤਿਸ ਕਾ ਲਿਖਿਆ ਜਾਤਾ ਹੈ। ਪੀਛੇ ਮੇ ਸੋ ਮੁਖ ਨਹੀ ਜੋੜਤਾ ਹੈ, ਜਗਤ ਭਰ ਮੇ। ਪ੍ਰਮਾਣ। "ਜੇ ਘਰਿ ਹੋਦੈ ਮੰਗਣ ਜਾਈਏ ਫੇਰ ਉਲਾਮਾ ਮਿਲੈ ਤਹੀ"। ਜੋ ਪਿਤਾ ਕੀ ਸਰਨ ਰਹਤਾ ਤਉ ਸਭ ਸੁਭ ਗੁਣਾ ਕਾ ਸੋ ਪਾਤ੍ਰ ਸੀ। ਤੇ ਬਖਸੀਸਾ ਭੀ ਭਿਖਾਰਿਉ ਕੋ ਮਨ ਭਾਵਤੀਆਂ ਦੇਤਾ। ਤੇ ਉਸ ਕੀ ਬਖਸੀਸ ਪਾਵਣੀ ਮੰਗਤਿਆਂ ਕਾ ਕਾਮ ਹੈ। ਤੇ ਸਭ ਜਗਤ ਕੀ ਧਿਕਾਰ ਮੰਗਤੇ ਨੋ ਪ੍ਰਾਪਤ ਹੋਤੀ ਹੈ। ਪੁਨਾ ਗੁਰੂ ਪ੍ਰਮਾਤਮਾ ਕੀ ਜੋ ਅਸੀ ਉਪਾਸਨਾ ਕਰਤੇ ਹਾਂ ਸੋ ਤਿਸ ਕਾ ਫਲ ਹਮ ਕਿਆ ਜਾਨਾਂਗੇ। ਜੇ ਅਸੀ ਜੀਵਦਿਆਂ ਹੀ ਨਾ ਮੁਕਤ ਹੂਏ। ਜੈਸੇ ਸ੍ਰੀ ਕਬੀਰ ਕਾਂਸੀ ਤਿਆਗੀ ਹੈ ਰਾਮ ਨਾਮ ਕੇ ਪ੍ਰਤਾਪ ਕਰਿ ਮਗਹਰ ਧਰਤੀ ਮੈ ਪਰਮ ਧਾਮ ਕਉ ਪਹੁੰਚੇ ਹੈ ਸੋ। ਪੁਨਾ ਮੈ ਤੋ ਕਾਂਸੀ ਤਜ ਕਰ ਜੀਵਤੇ ਹੀ ਸ੍ਰੀ ਅੰਮ੍ਰਿਤਸਰ ਚਲਤਾ ਹੋ, ਤਾਂ ਤੇ ਮੇਰਾ ਤਸ ਮਾਤ ਭਲਾ ਹੈ। ਜਾਂ ਤੇ ਗੁਰ ਇਸਟ ਅਸਥਾਨ ਕਾਂਸੀ ਤੇ ਕੋਟ ਗੁਣਾਂ ਅਧਕ ਹੈ ਸੋਈ ਗੁਰਧਾਮ ਹੀ ਮਹਾਂ ਕਾਸੀ ਹੈ। ਜਾਂ ਤੇ ਗੁਰ ਇਸਟ ਅਸਥਾਨੇ ਕਾਂਸੀ ਤੇ ਕੋਟ ਗੁਣਾਂ ਅਧਕ। ਐਸੇ ਵਿਚਾਰ ਕਰ ਸਭ ਪਦਾਰਥੋ ਕੀ ਮਮਤਾ ਤਿਆਗ ਦੇਤੇ ਭਏ। ਅਰ ਤਿਆਰੀ ਜਾਣੇ ਕੀ ਸ੍ਰੀ ਅੰਮ੍ਰਿਤਸਰ ਕੀ ਕਰਤਾਏ, ਦ੍ਰਿੜ ਨਿਸਚੇ ਕਰਿ। ਤਬ ਮੀਤ ਅਸੋ ਕੇ ਜੋ ਨਹੀ ਭੇਦੀ ਸੋ ਕਹਤ ਭਏ ਜੋ ਹੇ ਬਾਵਾ ਜੀ ਕਾਂਸੀ ਤਿਆਗੋ ਸੇ ਲੋਕ ਤੁਮਾਰੀ ਨਿੰਦਾ ਕਰੇਗੇ। ਜੋ ਬ੍ਰਿਧਾਪਨ ਮੈ ਮੁਕਤ ਅਸਥਾਨ ਇਨੋ ਤਿਆਗਿਆ ਹੈ, ਸਮਰਥਵੰਤ ਹੋ ਕਰ। ਤਬ ਮੀਤ ਜੀ ਕਹਤ ਭਏ ਲੋਕੋ ਕੀ ਉਸਤਤੀ ਸੇ ਤੇ ਨਿੰਦਾ ਦੋਨੋ ਕੀ ਤੋ ਅਭਲਾਖਾ ਰੂਪ ਤ੍ਰਿਨ ਹਮੋ ਤੋੜ ਦੀਆ ਹੈ ਗੁਰੂ ਨਾਨਕ ਜੀ ਕੀ ਕ੍ਰਿਪਾ ਤੇ, ਹੇ ਸਰਬ ਬਿਆਪੀ। ਤਥਾ ਸ੍ਰੀ ਗੁਰੂ ਬਚੰਨ। "ਦੇਵ ਗੰਧਾਰੀ ਮਹਲਾ। ੪ । ਅਬ ਹਮ ਚਲੀ ਠਾਕੁਰ ਪੈ ਹਾਰ। ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰ। ੧ । ਰਹਾਉ। ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ। ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨ ਦੀਓ ਹੈ ਢਾਰਿ। ੧ । ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ।

ਜਨ ਨਾਨਕ ਸਰਣ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਾ।੨ । ਐਸੇ ਕਹਿ ਕਰ ਤੁਰਕੇ
ਮਾਰਗ ਉਲੰਘ ਕੇ ਸ੍ਰੀ ਅੰਮ੍ਰਿਤਸਰ ਜੀ ਕਾ ਸਨਾਨ ਆਇ ਕੀਆ। ਸ੍ਰੀ ਦਰਬਾਰ ਸਾਹਿਬ ਕਾ
ਦਰਸ਼ਨ, ਭੇਟਾ ਪ੍ਰਸਾਦਿ ਦੇਕਰ, ਮਸਤਕ ਟੇਕਿਆ, ਚਰਨ ਧੂਰੀ ਮਸਤਕ ਪਰ ਲਾਵੰਤੇ ਭਏ, ਪਰਮ ਪ੍ਰਸੰਨ
ਭਏ। ਪੁਨਾ ਹਾਥ ਜੋੜ ਕਰ ਕਹਤ ਭਏ: ਹੇ ਗੁਰੂ ਰਾਮਦਾਸ ਜੀ, ਪਿਛਲੀ ਭੂਲ ਦਾਸ ਦੀ ਮਾਫ ਕਰਨੀ
ਅਗੇ ਦਾਸ ਕੋ ਵਿਛੋੜਨਾ ਨਹੀ। ਅਪਨੇ ਚਰਨਾ ਤੇ ਹੇ ਗੁਰ ਗੋਬਿੰਦ। ਤਬ ਸ਼ਬਦ ਕੀ ਅਵਾਜ਼
ਆਈ। "ਗੁਰ ਨਾਨਕ ਤੁਠਾ ਮੇਰੇ ਪਿਆਰੇ ਮੇਲੇ ਹਰੇ। ਭਗਤ ਜਨਾ ਕੋ ਹਰਿ ਕਿਰਪਾਧਾਰੀ।
ਗੁਰ ਨਾਨਕ ਤੁਠਾ ਮਿਲਿਆ ਬਨਵਾਰੀ"। ਐਸੇ ਸੁਨ ਕਰ ਪ੍ਰੇਮ ਪ੍ਰਸੰਨ ਹੂਏ, ਸਤਿ ਜੀ। ਐਸੇ
ਹੀ ਸਾਧੋ ਸਹਤ ਸ੍ਰੀ ਅਕਾਲ ਤਖਤ ਸ੍ਰੀ ਝੰਡੇ ਸਾਹਿਬ ਸ੍ਰੀ ਥੜੇ ਸਾਹਿਬ ਮਸਤਕ ਆਨ ਟੇਕਿਆ,
ਪ੍ਰਸਾਦ ਭੇਟਾ ਲੈਕਰ ਪੁਨਾ ਪ੍ਰਕਰਮਾ ਦੁਆਰੇ ਬਾਬੇ ਸਾਹਿਬ ਕੀ ਯਾਤ੍ਰਾ ਕਰਕੇ ਭਾਈ ਸਾਲੋ
ਆਦਕ ਗੁਰ ਅਸਥਾਨ ਦਰਸ਼ਨ ਕਰਤ ਭਏ। ਪੁਨਾ ਨਿਕਟ ਹੀ ਨਿਵਾਸ ਲੀਏ ਅਪਨਾ ਅਖਾੜਾ
ਰਚਾਵਤੇ ਭਏ ਦਿਬ । ਰੋਜ਼ ਸਨਾਨ ਤੀਰਥ ਕਾ ਤੇ ਦਰਸ਼ਨ ਗੁਰੂ ਕਾ ਕਰਤੇ ਹੈਂ। ਸਭ ਕੋ
ਸੁਹਿਰਦ ਬੋਲਨਾ, ਆਪ ਸਰਬ ਬਿਆਪੀ। ਸਿੰਘ ਕੋ ਗੁਰ ਭਾਈ ਸਿੰਘ ਜੀਵਾ ਸਤਿ ਸਿੰਘ ਜੀ·
ਅਥਵਾ ਗੁਰਦੇਵ ਸਿੰਘ ਜੀ ਹਜ਼ਤੀ ਚੀਨੀ ਕ੍ਰਿਨ ਲੌ ਆਦੀ। ਏਕ ਅਖੰਡਤ ਬਨੇ ਅਨੰਦ ਪੇ। ਸਰਬ ਮੈਂ
ਪੂਰਨ ਭਗਵਾਨ ਦੇਖਤ ਭਏ, ਜੀਵਨ ਮੁਕਤ ਹੋਕਰ, ਸ੍ਰੀ ਸੁਧਾਸਰ ਮੈਂ ਨਿਵਾਸ ਕਰਤ ਭਏ ਅਤੇ ਕਿਰਪਾਲ
ਮੂਰਤੀ ਜੋ ਸ੍ਰੀ ਨਿਰਬਾਣ ਸਾਹਿਬ ਜੀ ਹੈ। ਐਸਿਆਂ ਸਤਿ ਜਨੋ ਕੀ ਧੂਰ ਚਰਨੋ ਕੀ ਮੇਰੇ ਸੁਖ
ਲੋਟੇ ਪਰ ਭੀ ਲਾਗੇ ਜੋ ਤੇਰੀ ਕਿਰਪਾ ਹੋਇ, ਤਾਂ ਗੁਰੂ ਰਾਮਦਾਸ ਸਾਹਿਬ ਜੀ। ਹੇ ਗੁਰੂ ਭਗਵਾਨ
ਤੇਰੀ ਕਿਰਪਾ ਬਿਨਾ ਨਾ ਵਿਹਾਰ ਸਿਧ ਹੋਤਾ ਹੈ ਨਾ ਪ੍ਰਮਾਰਥ ਜੀਵ ਕਾ ਸਿਧ ਹੋਤਾ ਹੈ। "ਤੇਰੇ
ਹੁਕਮ ਪਾਵੈ ਨੀਸਾਨ ਤੌ ਕਰੋ ਸਾਹਿਬ ਕੀ ਸੇਵਾ"।ਪੁਨਾ। "ਤੂੰ ਹੀ ਦਰੀਆ ਤੂੰ
ਹੀ ਕਰੀਆ ਤੁਝੈ ਤੇ ਨਿਸਤਾਰ"। ਦਰੀਆ ਸੰਸਾਰ ਜਿਸ ਤੇ ਕਰੀਆ ਕਿਆ ਤਾਰਨੇ ਵਾਲਾ
ਮਲਾਹ ਤੂੰ ਹੀ ਹੈ, ਔਰ ਦੂਜਾ ਨਾਹੀ ਕੋਊ। ਤਾਂ ਤੇ ਐਸੇ ਸੰਤ ਜਨੋ ਕਾ ਮੇਲ ਕਰਵਾਇ ਕਰ ਹੇ
ਸੁਆਮੀ ਸੰਸਾਰ ਸਿੰਧ ਤੇ ਆਪਨੂੰ ਤਾਰ ਲੈ, ਨਾਮ ਜਹਾਜ ਦੇ ਕਰ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ
ਗ੍ਰੰਥ ਉਤਰਾਰਧੇ ਸੁਧਾਸਰ ਖੰਡੇ ਬਾਵਾ ਪ੍ਰੀਤਮ ਦਾਸ ਉਦਾਸੀਨ ਕਾਂਸੀਓ ਸ੍ਰੀ ਸੁਧਾਸਰ ਆਗਮਨ
ਪ੍ਰਸੰਗ ਪ੍ਰਨੀਏ ਤ੍ਰਿਬਿਸਤ ਹੁਲਾਸ। ੨੩ । ਸ੍ਰੀ ਪ੍ਰੀਤਮ ਦਾਸ ਸੰਤ ਅਤਿ ਕ੍ਰਿਪਾਲ ਮੂਰਤੀ ਹੋਏ ਹੈ
ਸਿਧੀ ਸਾਥ ਧ੍ਰੋਹਨਾ ਕਰਨਾ ਸਰਬ ਮੈ ਪੂਰਨ ਪ੍ਰਮਾਤਮਾ ਜਾਨ ਕੇ ਪ੍ਰਸ਼ਾ ਸਰਨ ਬੋਲਣਾ। ਪੁਨਾ
ਪ੍ਰੇਮ ਸੀਲ ਅਰ ਸਾਰ ਗਿਰਾਹੀ ਦੇਹ ਆਦਿਕ ਅਭਿਮਾਨ ਅਸਾਰ ਜਾਨ ਕੇ ਜਿਨਾਂ ਤਿਆਗਿਆ ਸਭ ਕਾ
ਸਾਰ ਰੂਪ ਪ੍ਰੀਤਮ ਜਿਨੇ ਨਿਸਚੇ ਕੀਆ ਹੈ ਪੁਨਾ ਸੁਖ ਤੇ ਦੁਆਸ ਸਦਾ ਜਿਨ ਕਾ ਹਿਰਦਾ ਸੰਸਾਰ ਕੀ
ਕਾਮਨਾ ਤੇ ਰਹਤ। ਕੇ ਪ੍ਰੇਮ ਕੋਮਲ ਸੁਭਾਓ ਤੇ ਸ਼ੁਭ ਸਾਊ ਉਪਕਾਰ ਹੀ ਕਰਨਾ। ਅਰ ਕਥਾ
ਤੇ ਕੀਰਤਨ ਭਗਵਾਨ ਭਜਨ ਮੇ ਲੀਨ ਰਹਿਨਾ। ਪੁਨਾ ਰੋਤੀ ਬਾਰ ਲਡੂਆਂ ਕਾ ਯਗ ਕਰਤੇ ਭਏ।
ਪ੍ਰਥਮ ਗੁਰਅਸਥਾਨ ਪ੍ਰੇਮ ਪੂਜਨ ਕਰ ਪੁਨਾ ਸਭ ਕੋ ਬਾਂਟਤੇ ਭਏ। ਗੁਰੂ ਕੇ ਪ੍ਰਤਾਪ ਕਰ ਤੋਟਾ
ਨਾ ਆਵਤ ਭਯਾ। ਪ੍ਰੇਮ ਸਤਿ ਭਾਈ ਸ੍ਰੀ ਸੁਧਾਸਰ ਪੁਰੀ ਮੈ ਤਿਸ ਕਾਲ ਬਡੇ ਬਡੇ ਸਿਧ ਭਏ
ਹੈ ਭਗਤ ਅਵਤਾਰ। ਬਾਵਾ ਸੰਤੋਖ ਦਾਸ ਸੇ ਆਦ ਲੈਕਰ ਸ੍ਰੀ ਪ੍ਰਕਰਮਾ ਕੀ ਕੋਣ ਮੇ ਪੂਰਬ ਕੀ ਤਰਫ

ਜਿਨਾ ਕਾ ਅਖਾੜਾ ਹੈ। ਸੋ ਪ੍ਰਥਮ ਉਹਾਂ ਤਪ ਕਰਤੇ ਥੇ। ਸੋ ਆਪਸ ਮੇ ਮਿਲ ਕਰ ਸ੍ਰੀ ਅਕਾਲ ਬੁੰਗੇ ਦੇਵਾਨ ਵੇਲੇ ਆਵਦੇ ਸੇ ਰਹਿਰਾਸ ਸਮੈ। ਏਨ ਸਮੇ ਬਾਵਾ ਪ੍ਰੀਤਮ ਦਾਸ ਜੀ ਬਾਵਾ ਸੰਤੋਖ ਦਾਸ ਜੀ ਪੁਨਾ ਚਿਟੇ ਅਖਾੜੇ ਵਾਲੇ ਮਹੰਤ ਸ੍ਰੀ ਸੰਤ ਦਾਸ ਜੀ ਇਨਹੋ ਭੀ ਕਾਂਸੀ ਨਿਵਾਸ ਤਜ ਕਰ ਸ੍ਰੀ ਸੁਧਾਸਰ ਮੈ ਨਿਵਾਸ ਕੀਆ ਹੈ, ਪ੍ਰੇਮ ਸਿਉ। ਹੋਰ ਭੀ ਸਿਖ ਸੰਗਤ ਸਰਦਾਰ ਉਤਮ ਗੁਰਮੁਖ ਲੋਕ ਮਿਲਕਰ ਸਲਾਹ ਕਰੇ ਹੰਸਲੀ ਕਾ ਪੁਨਾ ਖਨਵਾਇਕਰ ਬੀਚ ਸ੍ਰੀ ਸੁਧਾਸਰ ਕੇ ਪਾਵਣ ਲੀਏ ਪਠਾਨਕੋਟੋ ਐਰਾਪਤ ਨਦੀ ਸੇ ਲੈ ਆਵਤ ਭਏ। ਜਿਸ ਸਰਦਾਰ ਕੀ ਜਮੀਨ ਬੀਚ ਆਵਤੀ ਹੈ ਹੰਸਲੀ ਕੇ ਹੰਸ ਹੰਸ ਸਮ ਹੀ ਚਾਲ ਜਿਸਕੀ ਸੋ ਲੋਗ ਪ੍ਰੇਮ ਭਾਗ ਮਾਨ ਕਰ ਸਾਥ ਮਿਲ ਕਰ ਸੇਵਾ ਕਰਤੇ ਹੈ ਔਰ ਸਾਧੋ ਕੋ ਸੁੰਦਰ ਭੋਜਨ ਦੇਣੇ ਪਕਾ। ਐਸੇ ਖਨਤੇ ਖਨਤੇ ਕਨਯੇ ਸਰਦਾਰ ਕੀ ਜੈਮੀਨ ਮੋ ਜਬ ਆਏ ਸੋ ਨਾ ਖਨਨੇ ਦੇਵੇ। ਜਾਂ ਤੇ ਸਤਿਗੁਰੂ ਸੇਵਾ ਦੇ ਮਹਾਤਮ ਤੈ ਪ੍ਰਮੁਖ ਸੇ। ਤਬ ਬਾਵਾ ਪ੍ਰੀਤਮ ਦਾਸ ਜੀ ਤਿਨ ਕੇ ਬੂਏ ਪਰ ਧੂਨੀ ਲਾਇ ਕਰ ਸਤਿਨਾਮ ਕਹਿਕਰ ਬੈਠ ਜਾਤੇ ਭਏ। ਤੇ ਸੰਤ ਹਾਸ ਕਹਤੇ ਭਏ ਵਾਹ ਵਾਹ ਸਰਬ ਬਿਆਪੀ ਜੀ ਜੈਸੀ ਤੁਮਾਰੀ ਮਰਜੀ ਹੈ ਤਥਾ ਸਹੀ। ਤਬ ਉਹ ਚਰਨੀ ਆਇ ਭਏ ਭੇਟਾ ਦੇ ਕਰ ਕੇ ਤੇ ਸੌ ਰੁਪਈਆ ਪੁਨਾ ਸੰਗਤਾਂ ਕਾ ਪ੍ਰਸਾਦ ਕੀਆ ਪਰ ਘਰ ਮੈ ਤੇ ਸਾਥ ਮਿਲਕਰ ਸੇਵਾ ਕਰਤੇ ਭਏ ਹੰਸਲੀ ਕੀ। ਪੁਨਾ ਹੰਸਲੀ ਸ੍ਰੀ ਸੁਧਾਸਰ ਬੀਚ ਆਇ ਮਿਲੀ ਜੈਸੇ ਜੈਸੇ ਚਤੁਰਾਟੇ ਸਪੰਨ ਜੋ ਉਤਮ ਜਗਿਆਸੂ ਹੈ ਗੁਰ ਉਪਦੇਸ ਦੁਆਰਾ ਤਿਸ ਕੀ ਬ੍ਰਿਤੀ ਪ੍ਰਮਾਤਮਾ ਮੈ ਅਭੇਦ ਹੋ ਜਾਤੀ ਹੈ। ਤੈਸੇ ਹੰਸਲੀ ਸੰਗਤ ਕਰਖਨੀ ਗਈ ਸ੍ਰੀ ਸੁਧਾਸਰ ਬੀਚ ਆਇ ਅਭੇਦ ਹੂਈ, ਪਵਿਤ੍ਰਾਤਮਾ। ਸ੍ਰੀ ਦਰਬਾਰ ਸਾਹਿਬ ਸ੍ਰੀ ਸੁਧਾਸਰ ਸਾਹਿਬ ਸਾਥ ਅਭੇਦ ਹੋਕਰ ਨਦੀ ਐਰਾਵਤੀ ਪ੍ਰੇਮ ਪ੍ਰਸੰਨ ਭਈ। ਜੋ ਅਬ ਮੈ ਕ੍ਰਿਤ ਕਿਰਤ ਰੂਪਾ ਭਈ ਹੈਂ ਅਰ ਬੜੀ ਬਡਿਆਈ ਕੋ ਪ੍ਰਾਪਤ ਭਈ ਹੈ। ਕਰ ਬਾਵਨ ਜਿਉਂ ਲਾਟਕਾ। ਜੈਸੇ ਸ੍ਰੀ ਭਗਵਾਨ ਬਾਵਨ ਕੇ ਹਾਥ ਮੈ ਕਿਸੀ ਬ੍ਰਿਛ ਕੀ ਲਾਠੀ ਆਈ। ਜਬ ਸੋ ਬ੍ਰਿਛ ਸਭ ਬਨਾਸਪਤੀ ਸੇ ਉਤਮ ਹੋ ਜਾਤ ਭਯਾ, ਤੇ ਸਬਕਤ ਹੂਆ ਤੈਸੇ ਇਹ ਨਦੀ ਜਲੋ ਪੁਨਾ ਜੈਸੇ ਸ੍ਰੀ ਗੰਗਾ ਜੀ ਹਰਿ ਦੁਆਰ ਮੈ ਮਿਲ ਕਰ ਪ੍ਰਸੰਨ ਹੂਈ ਹੈ ਤੈਸੇ ਸ੍ਰੀ ਸੁਧਾਸਰ ਪੈ ਅਭੇਦ ਹੋਕਰ ਪ੍ਰੇਮ ਪ੍ਰਸਨ ਭਈ। ਤਿਸ ਕਾਲ ਬਡੇ ਮੰਗਲਾਚਾਰ ਹੂਏ, ਬਾਜੰਤ੍ਰ ਬਾਜਤੇ ਭਏ ਤੇ ਦੇਵਤਾ ਅਕਾਸ ਸੇ ਫੂਲਨ ਕੀ ਬ੍ਰਖਾ ਕਰਤ ਭਏ; ਜੈ ਜੈ ਸਬਦ ਕਾ, ਜੈ ਜੈ ਗੁਰੂ ਰਾਮਦਾਸ ਸਾਹਿਬ ਕੀ, ਜੈ ਜੈ ਤੀਰਥ ਰਾਜ ਮਹਾਂ ਰਾਜ ਸ੍ਰੀ ਸੁਧਾਸਰ ਜੀ ਕੀ। ਪੁਨਾ ਤਿਸ ਸਮੇ ਪੰਚ ਪ੍ਰਸਾਦ ਲਡੂ ਪੂੜਾ ਤੇ ਕੜਾਹ ਪ੍ਰਸਾਦ ਹੂਏ। ਸ੍ਰੀ ਗੁਰੂ ਗਰੰਥ ਸਾਹਿਬ ਕੇ ਪਾਠ ਸਮਾਪਤ ਭਏ। ਕੀਰਤਨ ਪਾਠ ਪੁਰਾਣ, ਦੇਵੀ ਜੀ ਕੇ ਪਾਠ ਭਏ, ਸ੍ਰਬ ਦੇਵਤਿਆਂ ਕਾ ਯਥਾ ਜੋਗ ਪੂਜਨ ਹੂਆ। ਸਰਬ ਦੇਵਨ ਕੇ ਦੇਵ ਸ੍ਰੀ ਗੁਰੂ ਗਰੰਥ ਸਾਹਿਬ, ਸ੍ਰੀ ਗੁਰੂ ਰਾਮ ਦਾਸ ਸਾਹਿਬ, ਸ੍ਰੀ ਦਰਬਾਰ ਸਾਹਿਬ ਤਿਨਾ ਮੁਖ ਪੂਜਨ ਹੂਆ। ਸ੍ਰੀ ਰਾਮਦਾਸ ਪੁਰੇ ਮੋ ਅਨੰਦ ਮੰਗਲਾਚਾਰ ਕੀ ਧੁਨੀ ਕਰ ਪੂਰਨ ਹੋ ਰਹਾ ਜਹਾਂ ਕਹਾਂ। ਜੈਸੇ ਜਿਸ ਕੋ ਸਾਖਯਾਤ ਕਾਰੀ ਹੈ ਤਿਸ ਕੇ ਬ੍ਰਹਮਾਨੰਦ ਪੂਰਨ ਹੋ ਰਹਤਾ ਹੈ ਅੰਤਰ ਬਾਹਰ। ਐਸੇ ਹੀ ਸ੍ਰੀ ਅੰਮ੍ਰਿਤਸਰ ਪੁਰੀ ਕੇ ਮੰਗਲੋ ਕੀ ਧੁਨੀ ਕਰ ਪੂਰਨ ਹੋ ਰਹਾ। ਇਸ ਕੋ ਜੋ ਸੁਨਨਗੇ ਅਥਵਾ ਕਥਨ

ਕਰਨਗੇ ਸਤ ਭਾਵ ਕਰ ਪ੍ਰੇਮ ਪੂਰਬਕ ਤਿਨ ਪੁਰਖੋ ਕੀ ਬ੍ਰਿੰਨ ਰੂਪ ਹੀਰਲੀ ਖਿਰੀ ਹੂਈ ਸਾਧ ਸੰਗਤ ਰੂਪ ਗੁਰਦੁਆਰ ਮੇ ਜਾਇ ਮਿਲੇਗੀ। ਜਹਾਂ ਗੁਰੂ ਕਾ ਗਿਆਨ ਰੂਪ ਦਰਬਾਰ ਸਾਹਿਬ ਜੀ ਹੈ। ਪੁਨਾ ਸਰਬ ਮੰਗਲ ਤਿਨ ਕੋ ਪ੍ਰਾਪਤ ਹੋਵਣਗੇ। ਗੁਰੂ ਰਾਮਦਾਸ ਜੀ ਕੇ ਪ੍ਰਤਾਪ ਕਰ। ਪੁਨਾ ਬਾਵਾ ਪ੍ਰੀਤਮ ਦਾਸ ਜੀ ਝੰਡੇ ਸਾਹਿਬ ਕੋ ਉਤਮ ਕਰਤੇ ਭਏ ਗੁਰੂ ਕੇ ਪ੍ਰਤਾਪ ਕਰ। ਸੋ ਜਹਾਂ ਘਣੇ ਬਨ ਹੈ ਨਿਰਜਨ ਸਾਲ ਤੇ ਤਮਾਲ ਤੇ ਰਸਾਲ ਪੁਨਾ ਤਾਲ ਨਾਮਾ ਬਡੇ ਊਚੇ ਮਹੀਰੁਹ ਕਿਆ ਬ੍ਰਿਖ ਹੈ। ਜਿਨ ਪਰ ਸੁਸੋਭਿਤ ਬੂਰ ਵਾ ਫੂਲ ਉਪਰ ਹੈ ਸੋ ਕੈਸੀ ਭਾਸਤਾ ਹੈ ਮਾਨੋ ਸੂਰਜ ਕੇ ਘੋੜਿਆਂ ਕੇ ਚਲਤਿਆਂ ਕੇ ਮੁਖੋ ਝਗ ਗਿਰੇ ਭਏ ਹੈ। ਤਿਨ ਊਪਰ ਜਿਨ ਨਰੋਂ ਨੇ ਤਰ ਦੇਖੇ ਸੋ ਸੂਰ ਸਸੀ ਕੀ ਗਤੀ ਆਦਰੋ ਕੀ ਚਾਲ ਮੰਦ ਭਾਸਤੀ ਹੈ। ਸੋ ਘਰਬਰ ਬਨਘੋਰ ਮੌਜਾਇ ਕਰ ਸਤਿਨਾਮ ਕੈ ਕਰ ਜਿਨ ਬ੍ਰਿਛੋ ਕੇ ਬਡੇ ਭਾਗ ਜਾਗੇ ਸੋ ਤਿਨ ਬ੍ਰਿਛਨ ਕੋ ਉਠਾਇ ਕਰ ਮੂਲ ਤੇ ਪੁਨਾ ਗਾਡਿਆਂ ਮੇ ਪਵਾਇ ਕਰ ਸ੍ਰੀ ਦਰਬਾਰ ਸਾਹਿਬ ਕੇ ਦਰਸਾਣੀ ਦਰ ਆਗੇ ਸੁਭ ਬਨਵਾਇ ਕਰ ਸੁਭਾਇਮਾਨ ਕਰ ਝੁਲਾਵਤੇ ਭਏ ਉਹੇ। ਤਿਸਕਰ ਭੀ ਅਨੰਤ ਕੜਾਹ ਪ੍ਰਸਾਦ ਹੂਏ ਸਬਦ ਕੀਰਤਨ ਜੈ ਜੈ ਕਾਰ ਦੇਵਤਾ ਭੀ ਕਰਤ ਭਏ। ਸਿਧ ਸਾਧਕ, ਰਿਖੀ ਮੁਨੀ , ਦੇਵੀ ਦੇਵਤਾ, ਸਿਵਗਨੇਸ ਮਹੇਸ, ਸ੍ਰਿਸਟੀ ਕੇ ਈਸਵਰ, ਵਰਣ, ਕੁਬੇਰ, ਸੂਰ, ਸਸੀ ਅਪਨੇ ਪਵਿਤ੍ਰਾਰਥ ਕੇ ਲੀਏ ਆਇਦਰਸਨ ਕਰਤ ਭਏ। ਨਗਰ ਕੇ ਨਰ ਨਾਰੀ ਸੁਭ ਮੰਗਲ ਮੈ ਵੇਸ ਬਨਾਇਕਰ ਆਏ ਬਡੇ ਉਤਸਾਹ ਕਰ ਦੇਸੋਂ ਦੇਸੋਂ ਕੀ ਸੰਗਤ ਗੁਨ ਗਾਵਤੀ ਆਇ ਇਕਤ੍ਰ ਭਈ। ਆ ਕੇ ਦਾਨ ਸਨਾਨ ਪਾਠ ਪੂਜਾ ਬੇਦੋ ਕੀ ਧੁਨੀ, ਮੁਨੀ, ਗੁਨੀ ਸੁਨਤੇ ਸੁਨਾਵਤੇ ਭਏ। ਪੂਰੀ ਪੂੜਾ ਲਡੂ ਤੇ ਪੰਚਾਮ੍ਰਿਤ ਅਨੇਕ ਭਾਂਤ। ਤਿਸਕਰ ਵਿਸਨਾਦਕ ਦੇਵਤਾ ਭੀ ਦੋਨੋ ਪਾਤਿਸਾਹੀਆਂ ਭੀ ਤ੍ਰਿਪਤ ਭਈਆਂ ਕੇਵਲ ਭਾਵਨਾ ਕਰ। ਪੁਨਾ ਸਭ ਸੰਗਤ ਲੋਕ ਅਤਿਤ ਮੰਗਤਾ ਭੀ ਤ੍ਰਿਪਤ ਭਏ। ਜਹਾਂ ਆਪ ਸ੍ਰੀ ਕਮਲਾਕੰਤ ਸ੍ਰੀ ਗੁਰੂ ਰਾਮ ਦਾਸ ਜੀ ਹੂਏ ਤਹਾਂ ਕੌਨ ਕਮੀ ਹੈ। ਸਭ ਤੇ ਪ੍ਰਥਮ ਸ੍ਰੀ ਝੰਡੇ ਸਾਹਿਬ ਕਾ ਪੂਜਨ ਕਰਤੇ ਭਏ ਕੁੰਕਮ ਚੰਦਨ ਧੂਪ ਦੀਪ ਫੂਲਨ ਕੀ ਮਾਲਾ ਕਰਿ ਆਰਤੀ ਕਰਤ ਭਏ, ਪ੍ਰਸਾਦ ਲੇਟਾ ਧਰ ਕਰ, ਬਾਵਾ ਪ੍ਰੀਤਮ ਦਾਸ ਜੀ, ਪੁਨਾ ਬਾਵਾ ਸੰਤੋਖਦਾਸ ਜੀ ਸਭੀ ਸੰਗਤ ਸਹਿਤ ਅਰਦਾਸੇ ਕਰਵਾਇ ਕਰ। ਦਾਸ ਅਰ ਦਾਸੀਓ ਸੋ। ਫੇਰ ਨਿਰਬਾਣ ਸੰਤ ਜੀ ਸ੍ਰੀ ਦਰਬਾਰ ਸਾਹਿਬ ਗੁਰੂ ਰਾਮ ਦਾਸ ਜੀ ਆਗੇ ਬੇਨਤੀ ਕਰਤ ਭਏ ਹੋ ਕਰ, ਹਾਥ, ਜੋੜ ਕਰ ਕੇ, ਗਰ ਮੇ ਅੰਚਰਾ ਪਾਇ ਕਰ। ਹੇ ਦੇਵ ਦੇਵਨ ਕੇ ਦੇਵ, ਮੇਰੇ ਤੇ ਕਿਛ ਨਾਹੀ ਬਨਤਾ ਸੇਵਾ ਕਾ ਬਨਾਉ। ਤੇਰੀ ਸੇਵਾ ਤੁਝ ਤੇ ਹੋਵੈ ਅਵਰ ਨ ਦੂਜਾ ਕਰਤਾ ਹੈ ਸਭ ਬਿਆਪੀ "ਤੇਰਾ ਕੀਆ ਤੁਝੈ ਕਿਆ ਅਰਪੌ"। ਜੋ ਕੁਛ ਹੈ ਸੋ ਤੂਹੀ ਤੂਹੀ ਅੰਤ੍ਰ ਬਾਹਰ ਤਾਂਤੇ ਮੈ ਤੇਰੀ ਸਰਨ ਹਾਂ, ਸਰਨ ਹਾਂ, ਸਰਨ ਹਾਂ, ਹੇ ਗੁਰੂ ਗੋਬਿੰਦ। ਇਹ ਕਥਾ ਜੋ ਪੜਨਗੇ ਸੁਣਨਗੇ ਵਾ ਲਿਖਨਗੇ ਪ੍ਰੇਮ ਸਹਤ ਤਿਨ ਕੋ ਜਸ ਰੂਪ ਝੰਡੇ ਦੇਵ ਲੋਕ ਤਕ ਝੂਲਨਗੇ ਤਾਤ ਪ੍ਰਜ ਇਹੁ ਲੋਕ ਪ੍ਰਲੋਕ ਉਨ ਕੀ ਕੀਰਤੀ ਹੋਵੈਗੀ। "ਹਰਿ ਕਥਾ ਸੁਣਹਿ ਜੋ ਧੰਨਵੰਤ ਦਿਸਹਿ ਜਗਮਾਹੀ। ਤਿਨ ਕੋ ਸਭ ਨਿਵੈ ਅਨਦਿਨ ਪੂਜ ਕਰਾਈ"। ਬਾਵਾ ਪ੍ਰੀਤਮਦਾਸ ਜੋ ਸ੍ਰੀ ਗੁਰੂ ਨਾਨਕ ਦੇਵ ਪ੍ਰੇਮ ਪ੍ਰੀਤਮ ਹੈ, ਦਾਸ ਰੂਪ ਤਿਨ ਕੀ ਸੇਵਾ ਕੀ ਕਥਾ ਇਹੁ ਪੂਰੀ ਭਈ ਹੈ ਸ੍ਰੀ ਪੂਰਨ ਪ੍ਰਮਾਤਮਾ ਕੀ ਕਿਰਪਾ ਕਰ। ਇਤਿ

ਰੂਪ ਜੀ ਬਾਵਾ ਜੀ ਕੇ ਚੇਲੇ ਥੇ ਸੋ ਤਿਨ ਕੀ ਪ੍ਰਮਾਤਮ ਸ੍ਰਿਤੀਏਸ਼ ਕਰ ਨਿਰਬਾਣ ਜੀ ਬਚਨ ਕਰਤੇ ਭਏ ਜੋ ਤੁਸੀ ਇਛਾ ਅਧੀਨ ਹੋ ਕਰ ਇਨ ਕੀ ਪ੍ਰਾਪਤੀ ਕੀਏ ਪ੍ਰਯਤਨ ਕਰੋਗੇ। ਪੁਨਾ ਐਸੇ ਕਹ ਕਰ ਛਮਾ ਪਾਇ ਕੇ ਆਪ ਦੇਹਤੇ ਵਿਦੇਹ ਰੂਪ ਭਏ ਤਿਆ ਗੁਰੂ ਪ੍ਰਮਾਤਮ ਮੇ ਲੀਨ ਹੂਏ ਤੇ ਮਹੰਤ ਔਰ ਚੇਲਾ ਹੂਆ ਤਬ ਇਨਕੋ ਇਛਾ ਰੂਪ ਪਿਸਾਚਨੀ ਆਇ ਰਿਮਤੀ ਨਿਜ ਰੂਪ ਕੋ ਸੱਤਿ ਬਚਨ ਕਰ। ਤਬ ਨਿਜ ਰੂਪ ਜੀ ਅਪਨੀ ਵੈਰਾਗ ਤਿਆਗ ਬੁਧੁ ਕੋ ਧਿਰਕਾਰ ਕਰਕੇ ਕਹਤ ਭਏ। ਅਹੋ ਮੈ ਮੂਰਖ ਨੇ ਕਿਆ ਕਰਿਆ, ਜੋ ਐਸੀ ਮਹੰਤੀ ਬੜੇ ਮਾਨ ਸਾਥ ਗੁਰੂ ਆਪ ਦੇਵੇ, ਸੋ ਮੈ ਨਾ ਲਈ ਧਿਕਾਰ ਹੈ ਮੇਰੀ ਮਤ ਕਉ। ਭੀਤਬਚਨ ਜਿਨੋ ਨੇ ਸਤਿ ਗੁਰਦੇਵ ਕੀ ਆਗਿਆ ਸਰ ਭਾਵਨਾ ਸਹਤ ਨਹੀ ਪ੍ਰਮਾਨ ਕਰੀ ਤਿਨਾ ਪੁਰਸ਼ਾਂ ਜਨਮ ਜਨਮ ਮਹਾਂ ਕਸ਼ਟ ਤੇ ਪ੍ਰਮ ਪਸਚਤਾਪ ਕਿਰ ਧੁਨ ਧੁਨ ਕਰ ਲਿਆ ਹੈ। ਭਾਵੇ ਸਿਵ ਬ੍ਰਹਮਾ ਜੈਸਾ ਉਨ ਕਾ ਪ੍ਰਤਾਪ ਤੇ ਸਿਧਤਾ ਭੀ ਜਗਤ ਮੇ ਹੋਵੇ ਤੋ ਭੀ ਮਹਾਂ ਕਸਟ ਪਾਇਗੇ ਤਥਾ ਬਚਨ। ਸ੍ਰੀ ਕਿਸ਼ਨ ਚੰਦ ਜੀ ਤ੍ਰਿਕਾਦਸਮੇ ਸਿਆਏ ਮੇ ਕਹਾ ਹੈ। "ਹੇ ਉਧਵ ਜੇ ਕਰ ਮੇਰੀ ਭਗਤੀ ਬਿਨਾ ਬ੍ਰਹਮਾ ਹੈ ਸੋਭੀ ਮੇਰੇ ਮੇ ਠੌਰ ਨਹੀ ਪਾਵਤਾ ਔਰ ਕੀ ਕਿਆ ਕਥਾ ਕਹਿਣੀ ਹੈ"। ਤਾਂ ਤੇ ਭਗਤੀ ਕਾ ਮੂਲ ਹੈ ਗੁਰਾਂ ਅਗੇ ਸਤ ਬਚਨ ਬੋਲਨਾ, ਕਪਟ ਤਿਆਗ ਕਰ, ਭਾਵ ਕਿਹ ਆਪ ਸਿਆਣਾ ਨਾ ਬਣੇ ਗੁਰਾਂ ਅਗੇ। ਫਿਰ ਇਹ ਸਮਾ ਗੁਰ ਸੇਵਾ ਕਾ ਉਨ ਕੇ ਹਾਥ ਨਹੀ ਆਵਤਾ। ਤਾਂ ਤੇ ਜਿਸ ਜਗਆਸੂ ਕੋ ਕਲਿਆਨ ਕੀ ਇਛਿਆ ਹੈ। ਸੋ ਗੁਰੋ ਸੰਤੋ ਆਗੇ ਅਪਨੇ ਕਿਸੀ ਗੁਨ ਵਿਦਿਆ ਅਭਿਮਾਨ ਕੋ ਨਾ ਜਨਾਏ। ਪੁਨਾ ਬਾਣੀ ਕੀ ਸੁਧੁ ਬੋਲੇ ਗੁਰੋ ਆਗੇ। ਪੁਨਾ ਪੂਰਬ ਪ੍ਰਸੰਗ। ਨਿਜ ਰੂਪ ਸੰਤ ਜੀ ਜਬ ਸ੍ਰੀ ਅਕਾਲ ਤਖਤ ਜੀ ਕੇ ਦਿਵਾਨ ਮੇ ਆਇ ਬੈਠਦੇ ਥੇ ਤੋ ਕੈਸੇ ਅਪਨੇ ਪੁੰਨ ਜਪ ਤਪ ਪ੍ਰਕਾਸ਼ ਕਰ ਪ੍ਰਕਾਸ਼ਤੇ ਥੇ ਮਾਨੋ ਸਿਵਜੀ ਬੈਠੇ ਹੈ। ਸੁੰਦਰ ਸ਼ਿਆਮ ਸੂਰਤੀ ਸਮਧਤ ਗੌਰਾਤ ਸਹਿਤ ਉਪਰ ਸਰੀਰ ਕੇ ਭਭੂਤੀ ਲਗੀ ਹੋਈ ਤੇ ਸੀਸ ਪਰ ਜਟਾ ਮੁਕਟ ਸੁੰਦਰ ਕਮਲ ਪਤ੍ਰਵਤ ਨੇਤ੍ਰ। ਜਿਸ ਕੇ ਮਸਤਕ ਦੇਖਨਾ ਤਿਸਕੋ ਕਹਨਾ ਆਓ ਸਰਬ ਬਿਆਪੀ। ਸਿਖ ਕੋ ਸੰਤ ਜੀ ਕਹਨਾ ਵਾ ਗੁਰ ਭਾਈ ਸਿਖ ਵਾ ਗੁਰਦੇਵ ਸਿਖ ਪਰਮ ਸੁਭ ਲੋਸਟਾ ਅੰਤਰ ਬਾਹਰ। ਜੈਸੇ ਸ੍ਰੀ ਨਿਰਬਾਣ ਸਾਹਿਬ ਕੀ ਬ੍ਰਿਤੀ ਤਥਾ ਉਨ ਕੀ। ਪੁਨਾ ਫਰਕ ਇਤਨਾ ਹੀ ਹੂਆ ਜੋ ਉਨਾ ਨੇ ਅਪਨੇ ਸੰਤੋ ਆਗੇ ਅਭਿਮਾਨ ਸਹਤ ਬਚਨ ਬੋਲਿਆ ਹੈ। ਤੇ ਹਾਥ ਜੋੜ ਕਰ ਨਿਰ ਅਭਿਮਾਨ ਹੋ ਕੇ ਜੋ ਸੱਤ ਬਚਨ ਨਹੀ ਬੋਲਿਆ ਹੈ। ਇਸੀ ਕਰ ਪੁਨਾ ਇਛਾ ਰੂਪੀ ਪਿਸਾਚਨੀ ਕਰ ਗ੍ਰਸੇ ਗਏ। ਤਾਂ ਤੇ ਮਤ ਕੋਈ ਅਪਨੇ ਧੁਰ ਗੁਣੋ ਕਾ ਅਭਿਮਾਨ ਕਰੇ ਜੋ ਗੁਣ ਮੇਰੇ ਹੈ ਵੈਰਾਗ ਆਦੀ, ਵਾ ਜਪ ਤਪ ਆਦੀ। ਗੁਣ ਜੋ ਹੈ ਸੋ ਸਤਿਗੁਰ ਕੇ ਹੀ ਐਸੋ ਧਨ ਧਨੀ ਸਾਹ ਕਾ ਹੈ ਇਹ ਸਾਹ ਦੁਆਰਿਓਂ ਰਾਮ ਨਾਮ ਕੇ ਵਣਜ ਮੁਕਤੀ ਰੂਪ ਆਪਣਾ ਕਾਰਜ ਕਰ ਲੈਣਾ ਹੈ। ਜੇ ਕਰ ਮਾਲਕ ਸਾਥ ਬਰਾਬਰੀ ਕਰੇਗਾ ਤਬ ਇਹੁ ਫਲ ਪਾਵੇਗਾ ਦੋਨੋ ਲੋਕ ਉਸਕੇ ਪਤ੍ਰਸ਼ਟ ਹੋ ਜਾਵੇਗੇ। ਤਥਾ ਸ੍ਰੀ ਗੁਰ ਬਾਕਯੰ। "ਖਸਮੈ ਕਰੈ ਬਰਾਬਰੀ ਫਿਰ ਗੈਰਤ ਅੰਦਰ ਪਾਇ। ਵਜਹੁ ਗਵਾਏ ਅਗਲਾ ਮੂਹੇ ਮੂਹਿ ਪਾਣਾ ਖਾਇ।" ਜੇ ਕਰੇ ਫੇਰ ਸ਼ਰਨ ਲੈ ਲੇਵੇ, ਪੁਨਾ ਸ਼ਖਸ਼ਿਆ ਕੀ ਜਾਚਤਾ ਹੈ ਜਾ ਤੇ ਸੰਤ ਗੁਰੂ ਦੀਨ ਦਿਆਲ ਪਤਿਤ ਪਾਵਨ ਹੈ, ਅਰ ਦੁਖ ਕਟਨ ਹਾਰ ਹੈ। ਤਬ ਨਿਜ ਰੂਪ

ਜੀ ਮਹੰਤੀ ਦੇ ਵਾਸਤੇ ਬੜੀ ਦੀਨਤਾ ਕਰਤੇ ਭਏ ਸ੍ਰੀ ਅਕਾਲ ਬੁੰਗੇ ਆਗੇ ਸ੍ਰੀ ਦਰਬਾਰ ਸਾਹਿਬ ਜੀ ਆਦਿ ਜੋ ਹੈ ਸਰਬ ਬਿਆਪੀ ਇਹੁ ਮੈਨੂੰ ਮਿਲੇ ਮਹੰਤੀ। ਤਬ ਸਰਕਾਰ ਦੁਆਰਿਓ ਹੋ ਕਰ ਸ੍ਰੀ ਤਖਤ ਸਾਹਿਬ ਜੀ ਆਗੇ ਕੁੰਭ ਬੀਚ ਦੋ ਚਿਠੀਆਂ ਪਾਇ ਕਰ ਤਿਨ ਕੋ ਕਹਾ ਜੋ ਤੁਮ ਅਪਨੇ ਹਾਥੁ ਸਿਓ ਨਿਕਾਸ ਕਰ ਦੇਖੋ ਜੋਈ ਆਵੈ ਚਿਠੀ ਸੋਈ ਤੁਮਾਰੀ ਹੁਈ। ਇਹੁ ਗੁਰੂ ਆਗੇ ਨਿਆਇ ਨਿਆਇਓ ਹੂਆ। ਤਬ ਨਿਜ ਰੂਪ ਜੀ ਗੁਰ ਦਾ ਧਿਆਨ ਕਰ ਜਬ ਬੀਚ ਹਾਥ ਪਾਇਆ। ਤਬ ਇਨ ਕੋ ਮਹੰਤੀ ਦੀ ਆਈ ਆਗਿਆ ਤੇ ਇਨ ਕੋ ਜਗੀਰ ਪ੍ਰਾਪਤ ਹੁਈ ਦੂਜੇ ਗੁਰ ਭਾਈਆਂ ਕੋ। ਜੈ ਜੈਕਾਰ ਭਯਾ ਤਬ ਨਿਜ ਰੂਪ ਜੀ ਅਪਨੇ ਗੁਰੋ ਕੋ ਮਸਤਕ ਟੇਕ ਕਰ ਆਸਨ ਪਰ ਬੈਠੇ ਤਬ ਹੀ ਚਿਤ ਕੋ ਸਾਂਤ ਆਇ ਗਈ। ਜੈਸੇ ਭਾਈ ਬੁਧੂ ਜੀ ਕੋ ਲੇਰਹਨੇ ਮੇ ਸ੍ਰੀ ਭਾਈ ਦੁਖ ਭੰਜਨ ਸਾਹਿਬ ਜੀ ਕਹਿਆ ਹੈ ਜੋ ਹੇ ਭਾਈ ਬੁਧੂ ਜੀ ਜੋ ਇਸ ਧਰਮਸਾਲਾ ਕੀ ਸੇਵਾ ਤੁਮ ਕਰੋ ਮੁਖੀਆ ਸੇਵਕ ਹੋ ਕਰ। ਤਬ ਕਹਤ ਭਏ ਜੀ ਇਹ ਜੰਜਾਲ ਮੇਰੇ ਸੇ ਨਹੀ ਸੰਭਾਲਿਆ ਜਾਤਾ। ਤਬ ਭਾਈ ਦੁਖ ਭੰਜਨ ਜੀ ਬਚਨ ਬੋਲਤ ਭਏ ਜੋ ਤੇਰੀ ਮਰਜੀ ਹੈ, ਹੇ ਭਾਈ। ਇਸ ਮੇ ਮਰਜੀ ਕਾ ਸਿਧਾਂਤ ਇਹ ਜੋ ਗੁਰ ਸਿਖ ਕਾ ਸਨਿਬੰਧ ਸੱਤ ਬਚਨ ਕਾ ਹੈ। ਜੇ ਕਰ ਕਪਟ ਤਿਆਗ ਕੇ ਸੱਤ ਬਚਨ ਹੂਆ ਗੁਰੋ ਆਗੇ ਤੋ ਸਿਖ ਕਾ ਸਨਿਬੰਧ ਗੁਰੋਂ ਸਾਥ ਪੁਨਾ ਗੁਰੋਂ ਕਾ ਸੰਜੋਗ ਸਿਖ ਸਾਥ। ਜੇ ਨਾ ਹੂਆ ਸਤ ਬਚਨ ਤੋ ਕੋਈ ਨਾ ਸਬੰਧ, ਸਿਖ ਕਾ ਗੁਰਾਂ ਸਾਥ। ਉਹ ਸਿੱਖ ਤਨ, ਮਨ, ਧਨ ਗੁਰਾਂ ਸੋ ਚੁਰਾਇ ਕਰ ਉਲਟਾ ਚੋਰ ਹੂਆ। ਤਬ ਭਾਈ ਬੁਧੂ ਕੇ ਮਨ ਮੇ ਅਰਾਮ ਨਾ ਆਵੈ। ਚਿਤ ਕਲਪਨਾ ਮੇ ਰਹੇ। ਤਾਂ ਅਪਨਾ ਅਵਗੁਨ ਜਾਨ ਕਰ ਫੇਰ ਸਤਿ ਆਗੇ ਭੂਲ ਖਿਮਾ ਕਰਵਾਈ ਤੇ ਮਹੰਤੀ ਸੇਵਾ ਕੀ ਅੰਗੀਕਾਰ ਕਰ, ਧਰਮ ਮੰਦਰ ਕੀ ਸੱਤ ਬਚਨ ਕਹਿ ਕਰ, ਪੁਨਾ ਚਿਤ ਕਉ ਭੀ ਸਾਂਤ ਆਇ ਗਈ ਨਿਰਜਤਨ ਹੀ ਜਾਂ ਤੇ ਸਰਬ ਸੁਖ ਗੁਰੋ ਕੀ ਪ੍ਰਸੰਨਤਾ ਮੇ ਧਰੇ ਹੈਂ ਕਰਤਾਰ ਨੇ। ਤਥਾ ਬਚਨ ਸ੍ਰੀ ਗੁਰ ਗ੍ਰੰਥ ਸਾਹਿਬ। "ਤਬ ਇਹੁ ਮਨੁ ਗੁਰਮੁਖ ਤਤ ਨਾਲ ਵਸ ਆਵੈ"। ਜੈਸੇ ਸਾਹ ਜੀਵਨੇ ਮੇ ਧਰਮਸਾਲ ਕੀ ਮੁਖਤਾ ਸੇਵਾ ਕੀ ਭਾਈ ਦੂਲੇ ਸਾਧ ਕੋ ਕਹ ਰਹੇ। ਸ੍ਰੀ ਭਾਈ ਧਰਮ ਦਾਸ ਜੀ ਤਾਂ ਭਾਈ ਦੂਲ ਜੀ ਕਹਤ ਭਏ: ਜੀ, ਇਹ ਪੰਡ ਭਾਰੀ ਹੈ ਮੇਰੇ ਤੇ ਨਹੀ ਉਠਾਈ ਜਾਤੀ। ਮੈ ਸ੍ਰੀ ਸੁਧਾਸਰ ਜਾਤਾ ਹਾਂ ਮਹੰਤੀ ਕੇ ਭੈ ਕਰ। ਤਬ ਭਾਈ ਧਰਮ ਦਾਸ ਜੀ ਕਹਤ ਭਏ ਜੋ ਤੂੰ ਸ੍ਰੀ ਸੁਧਾ ਸਰ ਮੈ ਇਸ ਸੇ ਭੀ ਭਾਰੀ ਪੰਡ ਉਠਾਏਗਾ, ਹੇ ਭਾਈ। ਜੋ ਸਰਕਾਰ ਕੀ ਮਰਜੀ ਹੈ ਪੰਡ ਸੀਸ ਦੇਣੇ ਕੀ ਤੋ ਪਾਂਡੀ ਕੀ ਕਿਆ ਕੁਦਰਤ ਹੈ ਨਾਹ ਕਰਨੇ ਕੀ। ਸੋਈ ਬਾਰਤਾ ਭਈ। ਜੋ ਸ੍ਰੀ ਭਾਈ ਪਰਸ ਰਾਮ ਜੀ ਆਸਥਾਨ ਮੇ ਪੀਛੇ ਤਿਨ ਸੋ ਇਹ ਮਹੰਤ ਬਣੇ। ਸਿਧਾਂਤ। ਸੇਵਕ ਹੋਕਰ ਸੇਵਾ ਕਰੈ ਗੁਰ ਸਤਿ ਕੀ ਅਥਵਾ ਗੋਬਿੰਦ ਭਾਵਨਾ ਕਰਿ ਇਤਰ ਜੀਵਾਂ ਕੀ ਭੀ ਪ੍ਰਸੰਨਤਾ ਲਵੈ। ਅੰਨ ਜਲ ਆਸਥਾਨ ਰਾਖੀ ਪੰਖੇਕਰ ਜਿਦਿਓ ਹੰਕਾਰ ਕੇ ਬੀਜ ਕੋ ਅਭਾਵ ਕਰ। ਤਬ ਸੋਈ ਸੇਵਕ ਸੇਵਾ ਕਰਿ ਸਾਹਿਬ ਹੋ ਜਾਤਾ ਹੈ। ਤਥਾ ਗੁਰੂ ਬਾਕਿਯੰ। "ਸੇਵਕ ਤੇ ਸਾਹਿਬ ਸਾਹਿਬ ਤੇ ਸੇਵਕ ਕਿਆ ਕੋ ਕਹੈ ਬਹਲਾਇਆ"। ਪੁਨਾ। "ਗੁਰ ਸਿਖ ਸਿਖ ਗੁਰੂ ਹੈ ਨਾਨਕ ਭੇਦ ਨਾ ਭਾਈ"। ਆਵੇ ਜਾਵੇ ਨਾਰਦ ਕਾ ਤਬ ਇਸ ਕੋ ਦੋਨੋ ਲੋਕੋ ਕਾ ਸੁਖ

ਪ੍ਰਾਪਤ ਹੋਤਾ ਹੈ। ਏਕ ਰਾਜਾ ਕਾ ਦ੍ਰਿਸ਼ਟਾਂਤ ਹੈ ਸੋ ਸੁਨੋ, ਹੇ ਗੁਰ ਮੁਖੋ, ਜਾਂ ਤੇ ਇਸੀ ਧਾਰਨਾਸੋ। ਅੰਤ ਨੂੰ ਸੁਖ ਹੋਵਣਾ ਹੈ। ਸ੍ਰੀ ਨਾਰਦ ਜੀ ਏਕ ਰਾਜਾ ਨੋ ਦਰਸਨ ਦੇਤੇ ਭਏ। ਹਰਿ ਇਛਾ ਸੇ ਤਬ ਸੋ ਨਾਰਦ ਜੀ ਕੇ ਬਚਨ ਸੁਨ ਕਰ ਵੈਰਾਗ ਰੂਪ ਤੇ ਪ੍ਰੇਮਾ ਭਗਤੀ ਕਾ ਸਰੂਪ ਦੇਖ ਕਰ ਵੈਰਾਗ ਮੂਰਤੀ ਸ੍ਰੀ ਨਾਰਦ ਕੀ ਦੇਖ ਕਰ ਰਾਜਾ ਕੋ ਭੀ ਨਿਰਵੇਦ ਹਿਦੇ ਮੇ ਭਇਆ ਪਦਾਰਥੋ ਸੇ। ਜਬ ਨਾਰਦ ਜੀ ਚਲਨੇ ਲਗੇ ਹਰਿ ਇਛਾ ਸੇ। ਤਬ ਸੋ ਨਰਪਤੀ ਖਿੰਡਾ ਛੋਡ ਕੇ ਸਾਥ ਹੀ ਤੁਰ ਪੜਾ, ਸਰਬ ਪਦਾਰਥੋਂ ਕੀ ਪ੍ਰੀਤ ਤਿਆਗ ਕਰਿ, ਦਕਸ਼ ਪ੍ਰਜਾ ਪੌਤ੍ਰ ਪੂਰੋਵਤ। ਤਬ ਮੰਤ੍ਰੀ ਦੀਵਾਨ ਨਗਰਜਨ ਸ੍ਰੀ ਨਾਰਦ ਜੀ ਕੇ ਚਰਨੀ ਆਇ ਗਿਰੇ ਗਲ ਅੰਚਰ ਪਾਇ ਕਰ। ਜੋ ਹੇ ਭਗਵਾਨ ਇਹੁ ਰਾਜਾ ਨਹੀ ਆਪ ਲੈ ਚਲੋ ਕਿਓ ਇਹ ਸਰਬ ਜੀਵਾਂ ਕਾ ਸੁਖ ਰਾਜਾ ਰੂਪ ਥਾ ਧਰਮਾਤਮਾ ਸੋ ਤੁਮ ਲੈ ਚਲੇ ਹੋ। ਹੇ ਕ੍ਰਿਪਾ ਨਾਥ ਜੇ ਜੀਵਾਂ ਕੋ ਦੁਖੀ ਕਰ ਮਾਰਨਾ ਹੈ ਆਪ ਤੋ ਤੁਮ ਲੈ ਜਾਵੋ। ਜੋ ਕਹਿ ਸਤਿ ਸਭ ਕੋ ਸੁਖਦਾਈ ਹੈ ਤੋ ਆਪ ਇਹੋ ਏਹਾਂ ਤਿਆਗ ਜਾਵੋ। ਤਬ ਨਾਰਦ ਜੀ ਨੇ ਇਕਾਂਤ ਲੇ ਜਾਇ ਕਰ ਤਿਸ ਕੋ ਰਾਮ ਨਾਮ ਕਾ ਉਪਦੇਸ ਦੀਆ ਪੁਨਾ ਕਹਾ ਹੇ ਰਾਜਾ ਇਹੀ ਰਾਮ ਸੰਪੂਰਣ ਭੂਤੋ ਮੇ ਰਮਿਆ ਹੋਇਆ ਜਾਨੋ। ਤੇਰੇ ਮੇ ਸਭੀ ਮੇ ਇਹੁ ਭਾਵਨਾ ਹਿਦੇ ਮੇ ਤੁਮ ਧਾਰੋ, ਇਹੀ ਮੇਰਾ ਉਪਦੇਸ ਹੈ। ਸੋ ਰਾਜਾ ਸੁਨ ਕਰ ਧਾਰਤ ਭਯਾ, ਕੈਸੇ, ਜੈਸੇ ਸੁਧ ਆਰਸੀ ਸਰੀਰ ਪ੍ਰਿਤਬਿੰਬ ਕੋ ਧਾਰਤੀ ਹੈ। ਤਥਾ ਉਪਦੇਸ ਨਾਰਦ ਕਾ ਰਾਜਾ ਧਾਰਤ ਭਯਾ। ਤਬ ਰਾਜਾ ਕਹਤ ਭਯਾ: ਹੇ ਸੁਆਮੀ ਜੀ, ਆਪ ਮੇਰੇ ਸਤਿਗੁਰ ਹੋ ਤੇ ਮੈ ਆਪ ਕਾ ਚੇਲਾ, ਸਿਖ, ਹੋ। ਇਹ ਤਨ ਮਨ ਧਨ ਰਾਜ ਸਮੁਦਾਇ ਸਭੀ ਆਪ ਕਾ ਹੈ ਚਾਹੇ ਕਿਸੀ ਕੋ ਦੇਵੋ ਮੈ ਆਪ ਕੇ ਪਾਦ ਪਦਮ ਸਾਥ ਰਹ ਕਰ ਆਪ ਕੀ ਸੇਵਾ ਕਰੂੰਗਾ, ਹੇ ਦੇਵ। ਤਬ ਸ੍ਰੀ ਨਾਰਦ ਜੀ ਕਹਤ ਭਏ: ਹੇ ਭਾਈ, ਅਸਾਡੇ ਆ ਰਹਕਰ ਅਸਾਡੀ ਆਗਿਆ ਹੀ ਤੈ ਮਾਨਨੀ ਹੈ, ਸੇਵਾ ਕੀ। ਪ੍ਰਿਥਮ ਅਸਾਂ ਨੂੰ ਤੂੰ ਗੁਰ ਦਖਣਾ ਦੇ ਪਿਆਰੇ। ਸੋ ਕਹਤ ਭਯਾ ਇਹੁ ਸਰਬੰਸ ਆਪ ਕਾ ਹੀ ਹੈ। ਤਬ ਨਾਰਦ ਜੀ ਕਹਾ ਇਹ ਰਾਜ ਅਸਾਡਾ ਹੂਆ ਤੇ ਇਹ ਅਸਾਡੀ ਤੂੰ ਸੇਵਾ ਕਰ। ਇਸ ਰਾਜ ਗਿਆਨ ਪਰ ਇਸਥਿਤ ਹੋਇ ਕਰ ਪੂਰਬਵਤ ਰਾਜ ਸਾਜ ਕਉ ਚਲਾਇ ਲੋਊ ਪਦਾਰਥ ਆਵੇ ਅਥਵਾ ਜਾਵੇ ਸੋ ਮੇਰੇ ਗੁਰੂ ਨਾਰਦ ਜੀ ਕਾ ਹੈ। ਮੇਰਾ ਕਿਛੁ ਵਾਸਤਾ ਨਹੀ। ਮੈ ਤੋ ਉਨ ਕੀ ਸੇਵਾ ਆਗਿਆ ਮਾਨਨੀ ਹੈ। ਕਿਉਂ ਜੋ ਸੇਵਕ ਜੋ ਹੂਆ ਉਨ ਕਾ। ਹੋਰ ਆਵੇ ਜਾਵੇ ਨਾਰਦ ਕਾ। ਐਸੇ ਸਮਝ ਕਰ ਹਰਖਸੋਗ ਤੇ ਰਹਿਤ ਜੀਵਨ ਮੁਕਤ ਹੋਏ ਕਰ ਇਸਥਤ ਹੋਤਾ ਭਯਾ। ਦੋਹਾਂ ਲੋਕਾਂ ਮੇ ਮੁਕਤ ਰੂਪ। ਤਾਂ ਤੇ ਗੁਰੋ ਕੀ ਆਗਯਾ ਮਾਨਣੇ ਕਰ ਪਰਮ ਸੁਖ ਪ੍ਰਾਪਤ ਹੋਵੇ ਹੈ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਸੁਧਾਸਰ ਖੰਡੇ ਉਤ੍ਰਾਰਧੇ ਗੁਰ ਸੇਵਾ ਪ੍ਰਸੰਗ ਬਰਨਨੰ ਬਾਵਾ ਪ੍ਰੀਤਮ ਦਾਸ ਕੀ ਕ੍ਰਿਪਾ ਸਮਾਪਤਮ ਚਤਰਬਿੰਸਤ ਹੁਲਾਸ। ੨੪ ।

ਸਾਖੀ ਭਾਈ ਵਸਤੀ ਰਾਮ ਜੀ ਕੀ। ਜਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਖਣ ਦਿਸ਼ਾ ਕੋ ਜਾਤੇ ਸੇ। ਤਾਂ ਏਕ ਸਿਖ ਆਇ ਸੀ ਬੁਲਾਕਾ ਸਿੰਘ ਨਾਮ ਤੇ ਸਿੰਘਾ ਹੈ ਅਵਾਸਾ ਜਿਸ ਕੀ। ਤਿਸ ਪਰ ਸਤਿਗੁਰ ਦੇਵ ਜੀ ਕਹਤ ਭਏ: ਭਾਈ ਬੁਲਾਕਾ ਸਿੰਘ ਜੀ, ਤੁਸੀ ਲਹੌਰ ਜਾਵੋ ਤੇ ਰਿਹਾਇਸ਼ ਕਰੋ. ਜਾਏ ਕੇ, ਮੇਰਾ ਵਰ ਹੂਆ ਤੁਸੀ ਕਮਲ ਵਤ ਰਹੋਗੇ ਨਿਰਲੇਪ ਮੋ ਕੀ। ਪੁਨਾ ਤੇਰੇ ਘਰ ਦੋ ਗੁਰੂ ਕੇ ਲਾਲ ਹੋਣਗੇ, ਹੋਣੇ ਹੈ। ਭਾਈ ਵਸਤੀ ਰਾਮ ਤੇ ਭਾਈ ਸਹਾਈ ਰਾਮ। ਸੋ ਸਰਵਣ ਕਰ, ਕਰ ਜੋੜ ਕਰ, ਬੇਨਤੀ ਕਰਤ ਭਯਾ: ਹੇ ਕਰਤਾ ਪੁਰਖ ਜੀ, ਇਸ ਸਿੰਧ ਅਵਸਥਾ ਮੇ ਕਵਨ ਕੰਨਯਾ ਦੇਤਾ ਹੈ। ਤਾਂ ਆਪ ਕਹਤ ਭਏ ਏਕ ਸਿਖ ਨੇ ਪ੍ਰਿਥਮ ਸੰਤਤ (ਸੰਤਾਨ) ਮੈਨੂੰ ਮੰਨੀ ਸੀ। ਸੋ ਤਿਸ ਕੇ ਘਰ ਮੇ ਕੰਨਯਾ ਹੀ ਹੂਈ । ਸੋ ਕਹਤਾ ਹੈ ਹੇ ਗੁਰੋ ਲੇਵੋ। ਤਾਂ ਤੇ ਤੁਸੀ ਜਾਵੋ। ਤਬ ਹੁਕਮ ਮੰਨਿਕੇ ਜਬ ਗਏ ਤਬ ਗੁਰਾਂ ਨੇ ਸੁਵਪਨ ਮੋ ਕਹ ਦੀਆ ਜੋ ਇਹ ਸਿੰਘ ਬ੍ਰਿਧ ਅਵਸਥਾ ਵਾਲਾ ਬੁਲਾਕਾ ਸਿੰਘ ਮੇਰਾ ਹੀ ਸਰੂਪ ਜਾਣ ਕੇ ਇਸ ਕੋ ਸਾਤਕ ਟੋਲਦੇ ਮਾਨ ਸਹਤ। ਸੋ ਭੇਟਾ ਮੈਨੂੰ ਹੀ ਪੌਹੰਚੀ ਹੈ, ਹੇ ਗੁਰਸਿਖ। ਸੋ ਐਸੇ ਹੀ ਹੂਆ ਜਬ, ਤਬ ਸੰਤ ਸਜਨ ਮਹਾਤਮਾ ਕੋ ਪ੍ਰਸਾਦ ਛਕਾ ਕੇ ਅਰ ਸ੍ਰੀ ਅਨੰਦ ਸਾਹਿਬ ਕੀਆਂ ਪੰਜ ਪੌੜੀਆਂ ਪੜ ਕਰ ਵਿਵਹਾਰ ਕਰ ਦੀਆ। ਸਿੰਘਾਂ ਨੇ ਕਾਰਜ ਸਾਰਾ ਸਬਦ। ਤਬ ਭਾਈ ਵਸਤੀ ਰਾਮ ਜੀ ਜਨਮ ਧਾਰਤ ਭਏ ਅਰ ਕ੍ਰਮ ਕਰ ਬਡੇ ਹੂਏ। ਕਰਤਵ ਜਿਨ ਕਾ ਯਥਾ ਸਾਸਤ੍ਰ ਪ੍ਰਮ ਉਪਕਾਰੀ, ਪਿਆਰੀ ਬਾਣੀ ਭਨਨਵਾਲੇ, ਨਾਮ ਕੇ ਰਸੀਆ। ਉਪਕਾਰ ਲੀਏ ਯਦਿ ਕਿੰਚਿਤ ਫੋੜੇ ਕੀ ਦਵਾਈ ਭੀ ਰਖਦੇ ਸੀ। ਕਬੀ ਤਿਸ ਕਰ ਏਕ ਪਸਾਰਨੀ ਕਾ ਅਸਥਨ ਅਰੋਗਤਾ ਲੀਏ ਚੂਸ ਸੁਟਿਆ ਸੁਖ ਕੀਆਂ ਪਰਕਾਰੀਆਂ ਭਜ ਕਰ ਕਰ। ਤਬ ਤਾਤ ਕਾਲ ਤਿਸ ਪਸਾਰਨੀ ਕੋ ਸੁਖਅਰਾਮ ਆ ਗਿਆ। ਪੁਨਾ ਸਮਾ ਪਾਇ ਕਰ ਜਖਮ ਭੀ ਮਿਲ ਗਿਆ। ਅਰ ਇਨ ਕੋ ਤਿਸੀ ਖਿਨ ਸਾਂਤ ਆ ਗਈ। ਅਰ ਸੁਭ ਮਹਤੁ- ਗੁਣ, ਅੰਤ੍ਰਜਾਮਤਾ, ਸਹਤ ਹੋ ਆਏ। ਤਾਂ ਤੇ ਪਰਉਪਕਾਰ । ਕੀ ਮਹਿਮਾ ਬੇਅੰਤ ਹੈ। । ਉਪਰ ਭੂਰਾ ਭਾਈ ਵਸਤੀ ਰਾਮ ਜੀ ਰਖਦੇ ਸੇ, ਜਾਂ ਤੇ ਵਡਭਾਗੀ ਵੈਰਾਗੀਆਂ ਕੇ ਰੂਪ ਮੇ ਜੋ ਰਹਤੇ ਸੇ, ਅੰਤ੍ਰ ਬਾਹਰ। ਜਿਸੀ ਤੇ ਸ੍ਰੀ ਗੁਰੂ ਦੇਵ ਜੀ ਕਾ ਬਚਨ ਹੈ। "ਜਿਹ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ਕਹੁ ਨਾਨਕ ਸੁਨ ਰੇ ਮਨਾ ਤਿਹ ਨਰ ਮਾਥੇ ਭਾਗ।" ਮਾਨੋ ਪਹਲਾ ਲਛਨ ਏਹੀ ਹੈ ਜੋ ਸਤੇ ਲਾਗ। ਸੋ ਲੋਕ, ਪਰਲੋਕ ਸਬੰਧੀ ਜੋ ਕਰਮ ਧਰਮ ਕੀ ਪਾਲਨਾ ਨਿਸਕ੍ਰਾਪ. ਪੂਜਾਣੇ ਧਾਰੀ ਹੈ ਗੁਰ ਦੁਆਰਿਓਂ। ਸੋਈ ਧਾਰਨਾ ਤਪ ਤੇ ਤਿਖਆ ਕੀ ਧਾਰ ਕਰ ਸ੍ਰੀ ਭਾਈ ਵਸਤੀ ਰਾਮ ਜੀ ਇਕੰਤ ਸੁਵਛ ਅਸਥਾਨੋ ਮੇ ਹਰਿ ਸਿਮ੍ਰਣ ਲੀਏ ਵਿਚਰਦੇ ਸੇ। ਸ੍ਰੀ ਰਾਮ ਦਾਸ ਪੁਰੇ ਕੇ ਇਰਦਾਲੇ ਕਿਸੀ ਸਰਦਾਰ ਕੇ ਬਾਗ ਮੇ ਭੀ ਇਕੰਤ ਜਾਇ ਬੈਠਦੇ ਸੇ, ਸੁਦਿਰ ਸਬ ਜਾਈ ਤੇਇਕੰਤ ਜਾਨ ਕਰ। ਸੋ ਬਾਗਵਾਨ ਕਹੂ ਫਲ ਟੂਟੇ ਲੂਟੇ ਜਾਣਕਰ। ਤਿਸ ਮਨ ਮੈ ਜਾਣਿਆ। ਜੋ ਇਹੀ ਭੂਰੇ ਵਾਲਾ ਹੀ ਚੋਰ ਹੈ। ਫਲੋਂ ਕੋ ਚੁਰਾਇ ਕਰ ਕਹੂ ਬੇਚਤਾ ਹੈ, ਪੁਰ ਮੈ। ਤੇ ਫਲ ਲੈ ਜਾਵਿਹ ਹੋਰ ਚੋਰ ਚੁਰਾਇਕਰ। ਐਸੇ ਉਨਮਾਨ ਬੇਈਮਾਨ ਨਿਸਚੇ ਕਰਤ ਭਯਾ। ਪੁਨਾ ਸ੍ਰੀ ਰਾਮ ਰਮਣ ਰੂਪ ਨੇ ਭੀ ਅਪਨੀ

ਕਸਟ ਰੂਪੀ ਕਸੌਟੀ ਪਰ ਲਾਇਕਰ ਵੇਖਣਾ ਹੂਆ ਜੋ ਏਹ ਅਤੀਤ ਕਚਾ ਹੈ ਵਾ ਪਕਾ ਹੈ। ਤੇ ਸਹਜ ਸੀਲ ਸੁਭਾਵੋ ਕਰ ਹੀ ਜੀਵ ਕਾ ਭਲਾ ਹੋਣਾ ਹੂਆ। ਜੋ ਬਾਗਮਾਨ ਤਿਨ ਕੋ ਪਨਹੀ ਕਰ ਪ੍ਰਮ ਤਾੜਨਾ ਕੀਆ, ਜੋ ਮਾਰ ਮਾਰ ਕਰ ਆਪ ਹੀ ਥਕਤ ਹੋ ਕੇ ਤਿਆਗਤ ਭਯਾ। ਤੇ ਭਾਈ ਜੀ ਸਿਰ ਨੀਵਾਂ ਕਰ ਬੈਠੇ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਕਰਤੇ ਰਹੇ ਜਬ ਚੁਪ ਕਰ ਕੇ ਬਾਗ ਕਾ ਬੂਹਾ ਲੰਘਦੇ ਸੀ ਜੋ ਸਰਕਾਰ ਬਾਗ ਕਾ ਸੁਆਮੀ, ਸੋ ਦੇਖ ਕੇ ਚਰਨਾਂ ਪੁਰ ਮਸਤਕ ਟੇਕ ਕੇ ਕਹਤ ਭਯਾ, ਕਰ ਜੋੜ ਕੇ ਹੇ ਭਗਵਾਨ, ਇਸ ਬਾਗ ਕੇ ਧੰਨ ਭਾਗ ਹਨ ਜਹਾਂ ਤੁਸਾਂ ਨੇ ਚਰਨ ਧਾਰੇ ਹੈਂ। ਤਾਂ ਤੇ ਕਿਰਪਾ ਕਰ ਕੋਊ ਮੋਕੋ ਸੇਵਾ ਬਤਾਵੋ। ਤਾਂ ਸੰਤ ਜੀ ਸਾਂਤ ਆਤਮਾ ਬਚਨ ਕਰਤ ਭਏ। ਜੇਤੀ ਤੁਮ ਇਸ ਬਾਗਵਾਨ ਕੋ ਨੌਕਰੀ ਦੇਤੇ ਹੋ ਤਿਸ ਤੇ ਇਨ ਕੀ ਦੁਗਣੀ ਕਰਦੇ ਵੋ ਏਹੀ ਹਮਾਰੀ ਸੇਵਾ ਹੈ। ਤੇ ਬਾਗ ਬਾਨ ਥਰ ਥਰ ਕਾਂਪੇ ਨਿਕਟ ਖਲੋਇਆ ਹੂਆ, ਖਬਰ ਨਹੀ ਜੋ ਮੇਰੇ ਮਾਰਨ ਕਉ ਹੁਣ ਕੀ ਹੁਕਮ ਸਰਕਾਰ ਕਾ ਹੋਤਾ ਹੈ। ਇਨ ਕੇ ਕਹਣੇ ਕੀ ਦੇਰੀ ਹੈ ਇਕੇ ਮੈਨੂੰ ਫਾਂਸੀ ਦੇਵਨਗੇ, ਵ ਤੋਪ ਅਗੇ ਉਡਾਵਨਗੇ, ਵ ਧਰਤੀ ਮੇ ਗਾਡ ਕਰ ਤੀਰੋ ਕੀ ਚੋਟ ਕਰ ਮਾਰਨਗੇ। ਤਬ ਜੋ ਨਰਪਤ ਬਾਗਬਾਨ ਕੋ ਕਹਤ ਭਯਾ। ਸਾਚ ਕਹੋ ਤੁਮਾਰੇ ਪਰ ਪ੍ਰਸੰਨ ਨਹੀ ਜੈਸੇ ਤੇਰੇ ਪਰ ਰਾਜੀ ਹੈਂ। ਤਬ ਸੋ ਹਾਥ ਜੋੜ ਕਰ ਕਹਤ ਭਯਾ। ਜੀ ਭਾਂਵੇ ਮਾਰੋ ਭਾਂਵੇ ਰਖੋ ਹੇ ਦੁਨੀਆ ਕੇ ਮਾਲਕ । ਫਲ ਟੂਟੇ ਦੇਖ ਕਰ ਚੋਰ ਕੇ ਭੁਲੇਖੇ ਮੈ ਇਨ ਕੋ ਮਾਰਾ ਹੈ। ਤਬ ਰਾਜ:,ਕੋਪ ਕਰ, ਸੰਤ ਕੋ ਕਹਤ ਭਯਾ ਜੋ ਹੇ ਸੁਆਮੀ ਜੀ, ਜੀ ਅਬ ਐਸ ਮੈਨੂੰ ਆਪ ਹੁਕ ਨਾ ਕਰ। ਇਹੀ ਹੁਕਮ ਦੇਹੋ ਜੋ ਇਸ ਕੋ ਕੌਨ ਕੁਮੌਤ ਮਾਰਾ, ਜਾਂ ਤੇ ਇਹ ਆਪ ਕਾ ਤਕਸੀਰੀ ਹੈ। ਸੋ ਸੰਤ ਜੀ ਕਹਤ ਭਏ ਹੇ ਰਾਜਨ ਤੁਮ ਤੋ ਮੇਰੇ ਕੋ ਸੇਵਾ ਪੂਛਤੇ ਥੇ ਹੁਣ ਆਪ ਹੀ ਸਾਰੀ ਕੜ ਅਵਰ ਕਰ.. ਚਾਹੁਤੇ ਹੋ। ਤਾਂ ਤੇ ਤੇਰੀ ਮੇਰੀ ਕੈਸੀ ਬਨ ਆਵੈ। ਤਬ ਰਾਜਾ ਡਰ ਕਰ ਕਹਤ ਭਯਾ। ਜੀ ਮੈ ਭੁਲਾ ਹੋ, ਜੈਸੇ ਆਪ ਕੀ ਰਜਾਇ ਤਥਾ ਮੇਰੇ ਸੀਸ ਪਰ, ਹੇ ਸੁਆਮੀ ਜੀ। ਤਬ ਤਿਸ ਕੀ ਦੁਗਣੀ ਕਰ ਦੇਨੀ ਨੌਕਰੀ, ਨਰਪਤ ਨੇ, ਸੰਤ ਆਗਿਆ ਸੇ ਪੁਨਾ ਸੀਸ ਧਰ ਕਰ ਸੰਤ ਚਰਨ ਪਰ ਗੁਨ ਗਾ.. ਹੂਆ ਸੈਨਾ ਸਹਤ ਨਿਜਿ ਘਰ ਗਿਆ। ਹੇ ਸੰਤ ਜਨੋ, ਦੇਖੋ ਏਹ ਸੰਤ ਕੀ ਸਹਨਸੀਲਤਾ ਹੈ। ਜੈਸੇ ਬੁਧਮਾਨੋ ਨੇ ਇਸੀ ਤੇ ਕਹਾ ਹੈ। ਦੋਹਰਾ। "ਭਲੋ ਭਲਪਨ ਨਹ ਤਜੈ ਜੌ ਦੁਖ ਦੀਜੈ ਤਾਸ ਜਿਉ ਜਿਉ ਧਰੀਏ ਅਗਨ ਪਰ ਤਿਉ ਤਿਉ ਅਗਰ ਸੁਬਾਸ"। ।ਏਸਾ ਸਮੇ ਅਪਨੀ ਧਰਮਸਾਲ ਮੇ ਰਾਮ ਨਾਮ ਰੰਗ ਮੇ ਬੈਠੇ ਸੇ ਸ੍ਰੀ ਭਾਈ ਵਸਤੀ ਰਾਮ ਜੀ। ਤਬ ਬਾਲ ਅਵਸਥਾ ਮੇ ਭਾਈ ਕਾਊ, ਹਾ.. ਮੈ ਦੁਤਾਰਾ ਲੀਆ ਹੂਆ ਹੈ, ਜੋ ਕਹੂ ਚੌਕੀ ਪ੍ਰਭਾਤੀ ਕਰੀਏ, ਕਿਸੀ ਹਾਟ ਪਰ ਵ ਧਰਮਸਾਲਾ ਮੇ। ਕਹੂ ਜੋ ਕੁਛ ਪ੍ਰਾਪਤ ਹੋਵੈਗਾ। ਤਾਂ ਸਹਜ ਸੁਭਾਏ ਆਇ ਨਿਕਸੇ ਸ੍ਰੀ ਭਾਈ ਵਸਤੀ ਰਾਮ ਜੀ ਕੇ ਪਾਸ। ਤਬ ਦੂਰੋ ਹੀ ਭਾਈ ਵਸਤੀ ਰਾਮ ਜੀ ਬਾਲਕ ਆਵਤੇ ਦੇਖ ਕਰ ਬਚਨ ਬੋਲਿਆ । ਆ ਭਾਈ ਮਰਦਾਨਾ ਆਸਾਂ ਨੂੰ ਭੀ ਸਬਦ ਸੁਣਾਇ। ਤਾਂ ਹਾਥ ਜੋੜ ਕਰ ਬਾਲਕ ਬੋਲਿਆ ਜੀ ਮੈ ਤਾਂ ਭਾਈ ਮਰਦਾਨੇ ਦੇ ਕੁਤਿਆਂ ਵਰਗਾ ਭੀ ਨਾਹੀ। ਤਾਂ ਸੰਤ ਰਾਜ ਕਹਤ ਭਏ ਨਹੀ ਨਾ..।

ਤੂੰ ਸਹੀ ਸਚ ਮਰਦਾਨਾ ਹੈਂ, ਹੇ ਭਾਈ ਰਾਊ। ਸ੍ਰੀ ਗੁਰੂ ਰਾਮ ਦਾਸ ਸ੍ਰੀ ਗੁਰੂ ਨਾਨਕ ਜੀ ਹੈ। ਹੁਣ ਤੂੰ ਅਸਾਂ ਨੂੰ ਬੈਠ ਕੇ ਸਬਦ ਸੁਣਾਇ। ਤਬ ਸੁਰ ਬਨਾਇਕੇ ਸੁਰ ਸੁਆਦ ਕਰ ਸਬਦ ਸੁਣਾਇਆ। ਤਾਂ ਸੁਣ ਕਰ ਸਬਦ ਭਾਈ ਵਸਤੀ ਰਾਮ ਜੀ ਕਹਤੇ ਭਏ ਜਾਂ ਤੇਰਾ ਨਾਮ ਸ੍ਰੀ ਦਰਬਾਰ ਸਾਹਿਬ ਕੇ ਦਫਤ੍ਰ ਮੇ ਲਿਖ ਦੀਆ ਹੈ। ਪੁਨਾ ਅੰਤ ਨੂੰ ਤੇਰੀ ਗਤੀ ਭੀ ਭਾਈ ਮਰਦਾਨੇ ਮੇ ਹੋਈ, ਕਿਆ ਮੁਕਤ ਹੋਵੇਗਾ। ਐਸੇ ਸੰਤ ਦੀਨ ਦਿਆਲ ਹੈਂ। ਜੋ ਐਸਾ ਦਾਨੀ ਦੀਨਾ ਪਰ ਕੋਈ ਦੇਵੀ ਦੇਵਤਾ ਭੀ ਨਾਹੀ ਸੁਰਲੋਕ ਆਦਕੋ ਮੇ ਕੀ। ੩ । ਤਬ ਮਹਮਾ ਬਿਅੰਤ ਭਈ ਭਾਈ ਵਸਤੀ ਰਾਮ ਜੀ ਕੀ। ਤਬ ਕੋਈ ਪੁਰਸ ਕਹਤ ਭਯਾ ਜੋ ਆਜ ਤੋ ਸ੍ਰੀ ਭਾਈ ਵਸਤੀ ਰਾਮ ਜੀ ਪ੍ਰਮੇਸਵਰ ਮੂਰਤੀ ਹੈ। ਏਕ ਸਿੱਧ ਬਾਬਾ ਮਲੰਗਾ ਸੇ, ਤੇ ਸੁਭਾਵਕ ਪ੍ਰੇਮ ਨਿਰੰਗ ਸੇ, ਸੋ ਸੁਨ ਕਰ ਕਹਤ ਭਏ: ਹੇ ਸੁਸਰੇ, ਤਿਸ ਗ੍ਰਿਹਸਤੀ ਕੀ ਹਮਾਰੇ ਪਾਸ ਕਿਆ ਉਸਤਤ ਕਰਤਾ ਹੈਂ, ਹਮ ਨਹੀ ਜਾਨਤੇ। ਜਾਂ ਤੇ ਬਾਬਾ ਮਲੰਗਾ ਭੀ ਬੜੀ ਸਕਤੀ ਰਾਖਤੇ ਸੇ। ਤਾਂ ਬਾਬਾ ਜੀ ਕਹਤ ਭਏ ਜੇ ਅਸਾਡੀ ਪ੍ਰੀਖਿਆ ਤੇ ਪੂਰਾ ਉਤ੍ਰਿਆ ਤਉ ਹਮ ਪੂਰਨ ਜਾਨਗੇ। ਤਬ ਵਿਸਟਾ ਕਾ ਏਕ ਡੂਨਾ ਭਰ ਕਰ ਏਕ ਸੇਵਕ ਕੇ ਹਾਥ ਭੇਜਾ, ਭਾਈ ਵਸਤੀ ਰਾਮ ਜੀ ਪਾਸ। ਤਬ ਤਿਸ ਪੁਰਸ਼ ਨੇ ਭ... ਵਸਤੀ ਰਾਮ ਜੀ ਅਗੈ ਆਨ ਮਸਤਕ ਟੇਕਿਆ ਡੂਨਾ ਮਲ ਕਾ ਤੇ ਕਹਤਿ ਭਯਾ ਮੁਖੋ: ਭਾਈ ਸਾਹਿਬ ਜੀ, ਇਹੁ ਬਾਬਾ ਮਲੰਗਾ ਜੀ ਦੀਆ, ਆਪ ਕੋ। ਤਬ ਭਾਈ ਵਸਤੀ ਰਾਮ ਜੀ ਪ੍ਰਸੰਨ ਹੂਏ ਦੇਖ ਕਰ, ਤੇ ਕਹਾ: ਸੰਤਾਂ ਨੇ ਬੱਡੀ ਦਿਆ ਕਰੀ ਹੈ, ਜਾਂ ਤੇ ਯਾਦ ਤੋ ਕੀਆ ਹੈ। ਛੋਟੇ ਭਾਈ ਸਹਾਈ ਰਾਮ ਜੀ ਸੋ ਕੈਸੇ ਸੇ ਆਗਿਆਕਾਰੀ ਸ੍ਰੀ ਭਾਈ ਜੀ ਕੇ ਜੈਸੇ ਸ੍ਰੀ ਰਾਮ ਚੰਦ੍ਰ ਜੀ ਕੇ ਲਖਸਮਨ ਅਰ ਭਰਤ ਆਦਿ ਭਏ ਤਥਾ ਆਗਿਆਕਾਰੀ ਸੇ ਭਾਈ ਵਸਤੀ ਰਾਮ ਜੀ ਕੇ ਅਨੁਜ ਭਾਈ ਸਹਾਈ ਰਾਮ ਜੀ। ਤਿਨ ਪ੍ਰਤੀ ਕਹਾ: ਭਾਈ ਸਹਾਈ ਰਾਮ ਜੀ, ਇਹੁ ਪ੍ਰਸਾ... ਸਧਾ ਅਧਿਕਾਰ ਵਰਤਾਇ ਆਵੋ। ਤਬ ਤਥਾ ਸਤੁ ਕਹ ਕਰ, ਕਰ ਜੋੜ ਕੇ ਸੋ ਡੂਨਾ ਲੈ ਕਰ ਸੈਂਕੜੋ ਕੇ ਬੂਟੇ ਬੂਟੇ ਕੇ ਮੂਲ ਮੇ ਧਰ ਕਰ ਜਲ ਸਨਾਨ ਆਦੀ ਕਰਕੇ ਪੁਨਾ ਆਇ ਮਸਤਕ ਟੇਕਿਆ ਕੀਤਾ ਆਗੇ। ਤਬ ਆਪ ਕਹਤ ਭਏ ਜੋ ਇਨ ਕੋ ਵਿਦਾ ਕਰੋ ਪ੍ਰਸਾਦ ਦੇ ਕਰ। ਤਬ ਸਹਾਈ ਰਾਮ ਜੀ ਨੁਕਤੀ ਕੀ ਥਾਲੀ ਭਰ ਦੀਨੀ ਸੇ ਸੇਵਕ ਕੇ ਹਾਥ ਮੇ। ਪੁਨਾ ਭਾਈ ਵਸਤੀ ਰਾਮ ਜੀ ਕਹਤ ਭਏ: ਹਾਥ ਜੋੜ ਕੇ ਜੋ ਅਸਾਡੀ ਤਰਫੋ ਬਾਬਾ ਜੀ ਕੋ ਮਸਤਕ ਟੇਕਣਾ, ਤੇ ਕਹਿਣਾ ਇਸ ਯਾਦਗੀਰੀ ਆਪ ਕੀ ਕਰ ਕੇ ਭਰੋਸਾ ਹੂਆ ਹੈ ਅਸਾਂ ਨੂੰ ਜੋ ਆਪ ਪ੍ਰਲੋਕ ਕੀ ਸਹਾਇਤਾ ਕਰੋਗੇ। ਤਬ ਭਾਈ ਵਸਤੀ ਰਾਮ ਜੀ ਕਾ ਧੀਰਜ ਧਰਮ ਦੇਖ ਸੁਨ ਕਰ ਬਾਬਾ ਮਲੰਗਾ ਜੀ ਕਹਤ ਭਏ: ਜੇ ਹਾਇ ਹਾਇ ਗ੍ਰਿਹਸਤੀ ਨੇ ਮੈਨੂੰ ਲੂਟ ਲੂਟ ਲੀਆ। ਮੇਰਾ ਫੱਕਾ ਭੀ ਰਹਣੇ ਨਹੀ ਦੀਆ। ਜੋ ਕੋਰੀ ਮੇਰੀ ਸਕਤੀ ਥੀ ਸਭੀ ਖਿੰਚ ਲਈ ਹੈ। ਤਬ ਬਾਬਾ ਮਲੰਗਾ ਜੀ ਨਗਨ ਚਰਨੀ ਦੌੜ ਕਰ, ਭਾਈ ਵਸਤੀ ਰਾਮ ਜੀ ਕੇ ਪਾਦ ਪਦਮੋ ਮੇ ਆਇ ਗਿਰੇ, ਅਰ ਅਪਨੀ ਭੂਲ ਖਿਮਾ ਕਰਵਾਈ। ਤਥਾ ਦ੍ਰਿਸਟਾਂਤ । ਐਸੇ ਹੀ ਕਿਸੀ ਦੁਸਟ ਮਾਨੁਖ ਨੇ ਬਟੇ ਬਾਂਧ ਕਰ ਰੁਮਾਲ ਸਮੇਤ ਭਾਈ ਅੱਡਨ ਸਾਹਿਬ ਕੇ ਆਗੇ ਆਇ ਧਰੇ ਕਹਾ ਬੀਚ। ਤਬ ਸ੍ਰੀ ਭਾਈ ਸਾਹਿਬ ਜੀ

ਤੇ ਪ੍ਰਗਟ ਭੀ ਬਾਲਾ ਜੋਬਨ ਹੈ। ਜੋ ਤ੍ਰਿਆ ਜਿਨਾਂ ਕੀ ਇਨ ਕੇ ਰਾਹੇ ਇਕੰਤ ਥਲ ਸਮਾਂ ਪਾਏ ਕਰ।
ਪਰ ਸ੍ਰੀ ਪਰਮੇਸਵਰ ਕੋ ਭੈ ਕਰ ਇਹ ਤਿਸ ਕੇ ਨਿਕਟ ਨ ਜਾਏ ਨ ਦੇਖੈ ਨ ਬਾਤ ਕਰੈ, ਤਿਸ ਸਾਖ।
ਹਿ ਪੁੰਨ ਸਰਬਤਾ ਕਾ ਹੈ। ਤਥਾ ਕਹਨ। "ਬਾਲੇ ਜੋਬਨ ਜੋ ਨਹੁ ਜਤੀ। ਕਾਲ ਬੁਢਾਲੇ ਜੋ ਨਹੁ
ਜਤੀ। ਥੁਰਤੇ ਭੋਜਨ ਅਲਪ ਅਹਾਰੀ।। ਭੇਰਖ ਕਹਸੈ ਕਾਇਆ ਹਮਾਰੀ"। ਪੁਨਾ ਇਹੁ
ਅਤੀਤ ਤਕ ਪੁਰਸ ਕਭੀ ਜੇ ਕਿਰਪਨ ਹੈ ਛਾਦਨ ਭੋਜਨ ਆਦਿਕੋਂ ਤੇ ਭੀ ਹੀਨ ਹੈ। ਐਸੇ ਸਮੇਂ ਜੇ
ਕਹੂ ਬਿਗਾਨੀ ਥੈਲੀ ਧੰਨ ਕੀ ਦੇਖੀ ਹੈ ਅਤੀਤ। ਜੋ ਬਿਖਵਤ ਜਾਣ ਕਰ ਤਿਆਗੀ ਹੈ ਸੋ ਪੁੰਨ
ਭੀ ਸਾਰਾ ਅਵਰ ਸਭ ਕਾਰਾ ਹੈ। ਐਸੇ ਹੀ ਦਾਨ ਸਮਝਣਾ ਜੋ ਹੋਤੇ ਜਿਸ ਨੇ ਕਪਟ ਨਹੀਂ ਕੀਆ
ਮਨ ਮੇ ਸੁਭ ਅਧਿਕਾਰੀ, ਸੰਤ ਸੰਤੋਖਵਾਨ, ਖਿਮਾਵਾਨ, ਸਿਮਰਨਵਾਨ ਕੋ ਐਸੇ ਅਧਿਕਾਰੀ ਕੋ ਨਿਸਕਪਟ
ਹੋ ਕਰ ਸੇਵਿਆ ਹੈ। ਕਾਮਨਾ ਤੇ ਰਹਤ ਹੋ ਕੇ ਇਕ ਗੋਬਿੰਦ ਕਾ ਹੀ ਜਿਸ ਕੋ ਅਰਥ ਹੈ। ਸੋ
ਪੁੰਨ ਭੀ ਸਾਰਾ ਹੈ ਅਵਰ ਸਭ ਕਾਰਾ ਹੈ। ਸੋ ਐਸੇ ਹੀ ਜਿਸ ਨੇ ਕੂਪ ਬਾਵਲੀ ਤਾਲ ਪਰਪਾ ਆਦੀ
ਪੁਨਾ ਧੰਨ ਭੀ ਕਰੈ ਹੈ, ਸਿਆਣੀ ਅਜੋਨ ਮਾਨ ਕਰ ਬਲ ਕਰ ਛਲ ਕਰ। ਸੋ ਸਭ ਕਾਰਾ ਪੁੰਨ ਹੈ
ਜੋ ਅਪਣੇ ਹਕ ਕਰ ਅਲਪ ਮਾਤ੍ਰ ਭੀ ਕਰੈ ਨਿਹਕ੍ਰਿਤ ਪ੍ਰੀਤ ਅਰਥ ਤੇ ਸੋ ਬਹੁਤਾ ਪੁੰਨ ਹੈ। ਸੋ
ਪ੍ਰਮਾਨ ਕਿਪਾ ਕਰ ਦੇਵੈ ਹੈ ਕੁਟੰਬੀ ਗੋਬਿੰਦ ਕੋ ਜਾਨ ਕੇ ਨਿਹਕ੍ਰਿਤ ਪ੍ਰੀਤ ਤੇ ਆਪਨਾ ਭਲਾ ਉਸ
ਸੇ ਨਹੀ ਚਾਹਤਾ ਜੋ ਦੇਣ ਵਾਲਾ ਭੀ ਤੇ ਪਦਾਰਥ ਭੀ ਗੋਬਿੰਦ ਹੀ ਕੋ ਸਮਝਤਾ ਹੈ ਚਿਤ ਸੋ ਦੂਤੀਆ ਭਾਓ
ਨਹੀਂ ਲਿਆਵਤਾ। ਸੋ ਪੁੰਨ ਭੀ ਸਾਰਾ ਹੈ ਅਵਰ ਸਭ ਕਾਰਾ ਹੈ, ਹੇ ਸਾਖੀ। ਐਸੇ ਸੁਣ ਕਰ ਮੈ ਅਮਰ
ਦੂਰੋਂ ਜੇ ਤਬ ਮੈ ਰੋਏ ਪੜਾ ਜੋ ਮੇਰੇ ਮੇ ਤਾਂ ਇਹ ਗੱਲਾਂ ਮਾਤ੍ਰ ਭੀ ਸੀ ਨਾਹੀ। ਪੁਨਾ ਦੇਵ
ਦੂਤਾਂ ਕੋ ਕਹਾ ਜੋ ਮੇਰਾ ਜੋ ਕਿਸੀ ਪ੍ਰਕਾਰ ਸੇ ਉਧਾਰ ਹੈ ਕਿ ਨਹੀ। ਤਬ ਸੋ ਕਹਤ ਭਏ ਜੋ ਤੇਰੇ
ਉਧਾਰ ਕਾ ਕੋਈ ਪਰਯੋਜਨ ਨਹੀਂ। ਤਾਂ ਤੇ ਤੇਰਾ ਉਧਾਰ ਐਸੇ ਕਰ ਪਾਵਨ ਕਰੀਏ ਜਾਂ ਤੇ ਤੇਰੇ ਸੇ ਬਣ।
ਪੜਤਾ ਭੀ ਕੋਊ ਨਾਹੀ। ਪ੍ਰਭੂ ਏਕ ਹੈ, ਜੇ ਕਰ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੀ ਕ੍ਰਿਪਾ
ਦ੍ਰਿਸ਼ਟੀ ਹੋਵੇ ਤੇਰੇ ਪਰ ਤਊ ਤੇਰਾ ਉਧਾਰ ਹੈ ਅਨ ਥਾ ਨਹੀ। ਤਊ ਇਕ ਤੇਰੀ ਕ੍ਰਿਆ ਬਾਤ ਹੈ,
ਤੇਰੇ ਮਾਤ ਪਿਤਾ ਕਾ, ਤੇਰੇ ਸੰਜੋਗ ਕਾ ਭੀ ਉਧਾਰ ਹੈ ਹੇ ਭਾਈ। ਤਾਂ ਮੈ ਰੋਏ ਪੜਾ ਜੋ ਐ ਰਹਤਾ
ਤੋ ਹੁਧਾਸਕ ਥੀਓ ਤਾਂ ਪਰ ਐਸੀ ਸੇਵਾ ਤਾਂ ਮੈ ਨਿਸਕਪਟ ਹੋ ਕੇ ਕਭੀ ਨਹੀਂ ਕੀਤੀ, ਸ੍ਰੀ ਗੁਰਦੇਵ ਜੀ ਕੀ।
ਜਬ ਮੈ ਨਿਰਾਸ ਹੋਕਰ ਰੋਇਆ ਤਬ ਮੈ ਕਿਆ ਦੇਖਾ ਜੋ ਗੁਰ ਦੇਵ ਦੂਤ ਤੋ ਅੰਤਰ ਧਿਆਨ ਹੋ ਗਏ
ਤੇ ਸਭੀ ਦੇਵਤਾਨ ਕੀ ਸਭਾ ਹੈ ਜਿਸ ਸੁਭ ਸਭਾ ਮੇ ਕੋਟ ਕੋਟ ਦੇਵੀ ਦੇਵਤਾ ਅਰ ਬਰਹਮਾ ਬਿਸਨ
ਮਹੇਸ ਆਦੀ ਬੈਠੇ ਹੈ ਕਰ ਜੋੜੇ ਸ੍ਰੀ ਗੁਰੂ ਜੀ ਕੇ ਆਗੇ। ਤਿਸ ਬੀਚ ਇਕ ਸਿੰਘਾਸਨ ਊਪਰ ਕੋਟ
ਸੂਰਜ ਸਮ ਸ੍ਰੀ ਗੁਰੂ ਰਾਮ ਦਾਸ ਜੀ ਬੈਠੇ ਹੈ। ਊਪਰ ਛਤ੍ਰ ਝੂਲਤਾ ਹੈ ਤੇ ਚਾਰੂ ਚਮਰ ਹੰਸ ਸਮ।
ਮੋਤਨ ਕੀ ਮਾਲ ਕੰਠ ਭੂਖਨ ਸੋ ਤਨ ਮੇ ਸੋਹੇ ਹੈ ਕੈਸੇ। ਜਿਨਾ ਪੁਰਖਾਂ ਪ੍ਰਮਾਤਮਾ ਮੇ ਲੀਨਤਾ ਪਾਈ ਹੈ
ਤਿਨ ਕੇ ਹਿਰਦੇ ਮੇ ਜੈਸੇ ਸਮ ਸੰਤੋਖ ਦੀ ਸੁਭ ਗੁਨ ਸੋਹਤੇ ਹੈ ਤਥਾ ਮਾਲਾ ਸੋਭੈ ਹੈ। ਤੇ ਮੰਦ ਮੰਦ
ਮੁਸਕਾਵਤੇ ਹੈ ਮਾਨੋ ਚੰਦਰਮਾ ਮੇ ਕਿਰਨਾ ਪ੍ਰਕਾਸੇ ਜੋ ਮਕ੍ਰੰਦ ਬੀਚ ਅਧਰੋਂ ਕੇ ਰਦਨ।

ਤਬ ਮੇਰੀ ਤਰਫ ਕ੍ਰਿਪਾ ਦ੍ਰਿਸ਼ਟ ਅਵਲੋਕਨ ਕਰਤ ਭਏ। ਸੋ ਕੈਸੇ ਹੈ ਸ੍ਰੀ ਗੁਰ ਦੇਵ। ਸ੍ਰੀ ਸੋਢਬੰਸ ਕੇ ਭੂਖਨ ਗੁਰੂ ਭਗਵਾਨ ਹੈ। ਪੁਨਾ ਸਤਿ ਚਿਤ ਆਨੰਦ ਰੂਪ ਹੈ। ਜਿਸ ਕੇ ਪਾਦ ਪਦਮਨ ਕੋ ਨਮਸਕਾਰ ਪੈ ਕਰੀ ਹੈ। ਸ੍ਰੀ ਗਨੇਸ਼ ਜੀ, ਸਿਵ ਪਰਮਾਤਮਾ ਜੀ, ਸੇਸ ਨਾਗ ਜੀ, ਸ੍ਰੀ ਸਹਸਰ ਮੁਖ ਤੇ ਆਦਿ ਲੈ ਕਰ ਜਾਵਤ ਮੁਨੀਆਂ ਕੇ ਗਣ ਹੈ, ਸਮੂਹ ਹੈ, ਇਹੁ ਜੀ ਜਿਸ ਕੇ ਪਾਦ ਪਦਮਨ ਕੋ ਨਮਸਕਾਰ ਪੈ ਨਮਸਕਾਰਾ ਕਰਦੇ ਹੈ ਤਿਸੁ ਸੇ ਆਦਿ ਲੇਕਰਿ ਨਾਰਦ ਇਤਯਾਦਿਕ ਜੋ ਮਹਾਂ ਰਿਖੀ ਜਨਣੇ ਕੇ ਸਮੂਹ ਹੈ ਇਹ ਭੀ ਜਿਸ ਕੇ ਪਾਦ ਪਦਮਨ ਕੋ ਪੈ ਨਮਸਕਾਰਾ ਕਰਦੇ ਹੈਨ। ਅਵਰ ਕਿਸੀ ਕੀ ਕਵਨ ਗਿਣਤੀ ਹੈ। ਸ੍ਰੀ ਸੁਰਸਤੀ ਤੇ ਪਾਰਬਤੀ ਅਰ ਲਛਮੀ ਸਾਵਿਤ੍ਰ ਸੇ ਆਦਿ ਲੇਕਰ ਪਾਦ ਪਦਮਨ ਕੋ ਨਮਸਕਾਰਾ ਪੈ ਕਰਦੇ ਹੈ, ਮਹਾਨ ਸਕਤੀਆਂ ਦੇ ਸਮੂਹ ਗਣ। ਸੋ ਜੋ ਵਿਭੂ ਸੇਵੀਆ ਮੇ ਰਤਨ ਰੂਪ ਹੈ। ਗੁਰੂ ਰਾਮ ਦਾਸ ਜੀ ਜੋ ਵਿਭਤੀ ਵਿਰਧੋ ਸ਼ਕਤੀਆਂ ਵਿਭੂ ਸੇਵੀ ਰਤਨ ਰੂਪ ਤਿਸ ਮਹਾਂ ਸਿਵ ਸੰਤ ਰੂਪ ਕੇ ਪਾਦ ਪਦਮਨ ਮੇ ਨਮਸਕਾਰ ਹੋਵੇ ਪਾਰੰਸਾਰ ਹੈ ਸੰਤ। ਸੋ ਕੈਸੇ ਹੈ। ਦੋਹਰਾ। "ਸਦਾ ਦਿਆਲ ਕਿਰਪਾਲ ਗੁਰ ਰਾਮ ਦਾਸ ਸੁਖ ਰਾਸ। ਸੀਰਨ ਪਦ ਅਰ ਸਿੰਦ ਸਦ ਹੋਇ ਸਹਾਇ ਗੁਣ ਰਾਸ"। ਤਬ ਮੇਰੇ ਦੁਖ ਦਾਲਦ ਸਭੀ ਦੂਰ ਹੋ ਗਏ ਤਿਸੀ ਖਿਨ ਮੇ, ਜੈਸੇ ਤਮ ਅਰੀ ਕੀ ਕਿਰਣੋ ਕਰ ਤਿਮਰ ਅਭਾਵ ਹੋ ਜਾਤਾ ਹੈ ਨਹੀ ਜਾਣਿਆ ਜਾਤਾ ਜੋ ਕਹਾਂ ਗਇਆ ਤਥਾ ਦੂਰ ਭਏ, ਸ੍ਰੀ ਗੁਰ ਪ੍ਰਸਾਦਿ। ਤਾਂ ਤੇ ਧੰਨ ਸਤਿਗੁਰ, ਵਾਹੁ ਵਾਹੁ ਸ੍ਰੀ ਸਤਿਗੁਰੂ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਲਿਖੇ ਉਤ੍ਰਾਰਧੇ ਸੁਧਾ ਸਰ ਮੇਂ ਸਤਿ ਗੁਰ ਸਹਾਇਤਾ ਵਰਨਨੋ ਤੀਸ ਪੰਚਮੋ ਪ੍ਰਕਾਸ ੩੫। ਏਕ ਸੰਤ ਸਾਂਤ ਸਰੂਪ ਹੰਸ ਬ੍ਰਿਤੀ ਧਾਰਨ ਵਾਰੇ ਹਬੇਕੀ। ਸੋ ਅਰਧ ਰੈਨ ਪੀਛੇ ਸ੍ਰੀ ਸੁਧਾਸਰ ਮੇ ਸਨਾਨ ਸਹਿਤ ਨੇਮ ਕਰਤੇ ਸੇ ਸਦਾ। ਪੁਨਾ ਬਾਣੀ ਸ੍ਰੀ ਸੁਖਮਨੀ ਜੀ, ਸ੍ਰੀ ਬਾਵਨ ਅਖਰੀ ਜੀ, ਸ੍ਰੀ ਅਕਾਲ ਉਸਤਤੀ, ਸ੍ਰੀ ਜਪ, ਜਾਪ ਆਦੀ ਪਾਠ ਪਠਨ ਕਰਤੇ ਸੇ ਇਕ ਮਨ ਹੋਇ ਕਰ। ਔਰ ਕੋਊ ਸੁਣੈ ਤਿਨ ਕੇ ਮੁਖੋਂ ਬਾਣੀ ਤਿਸ ਕਾ ਰਿਦਾ ਭੀ ਥਿਰ ਸੀਤਲ ਹੋ ਜਾਵੇ। ਮਧੁਰ ਬਾਣੀ ਸੁਧ ਅਖਰੀ ਪ੍ਰੇਮ ਸਿਉ ਪਠਨ ਕਰਨਾ, ਸ੍ਰੀ ਤੀਰਥ ਰਾਜ ਕੇ ਕਨਾਰੇ ਬੈਠ ਕੈਸੇ ਬੈਠ ਦੇਵੇ। ਜੈਸੇ ਮਾਨਸਰ ਕੇ ਕੰਠੇ ਪਰ ਬੈਠ ਹੰਸ ਸੋਭਾ ਪਾਵੈ, ਤਥਾ ਛਬ ਦੇਵੈ। ਪੁਨਾ ਸ੍ਰੀ ਦਰਬਾਰ ਸਾਹਿਬ ਅਭਿਲਾਖੀ ਸਭਾ ਸੋ ਜਾਇ ਅਗਾਹਿਰ ਹੋਵੇ ਸਗੁਨ ਭਗਵਾਨ ਮੂਰਤੀ, ਸ੍ਰੀ ਗੁਰੂ ਰਾਮ ਦਾਸ ਜੀ ਨਿਕਟ। ਐਸੇ ਹੀ ਨਿਰੰਤਰ ਬਾਣੀ ਭਜਨ ਅਭਿਆਸ ਦ੍ਰਿੜ ਤਥਾ ਤਿਨਕੋ। ਸੰਤਾਂ ਕਾ ਪ੍ਰੇਮ ਨੇਮ ਗੁਰਬਾਣੀ ਕਾ ਤੇ ਸ੍ਰੀ ਤੀਰਥ ਰਾਜ ਕਾ ਸਨਾਨ ਦੇਖ ਕਰ ਏਕ ਲਵਾਣੇ ਨਾਮ ਕੀ ਰਾਮ ਜਨੀ, ਵੇਸਵਾ, ਸੋ ਤਿਸ ਕਾ ਭੀ ਪ੍ਰੇਮ ਨੇਮ ਤੈਸੇ ਹੀ ਹੋਤ ਭਯਾ, ਸੰਤ ਕੀ ਕਿਰਪਾ ਦ੍ਰਿਸਟ ਕੇ ਪ੍ਰਤਾਪ ਤੇ। ਪ੍ਰਥਮ ਆਪਣਾ ਸੁਭਾਵ ਕੈਸੇ ਤਿਸ ਕੋ ਭੂਲਾ ਜੈਸੇ ਸਖੋਪਤ ਆਇਆ ਜਾਗ੍ਰਤ, ਸਵਪਨ ਭੂਲ ਜਾਤਾ ਹੈ। ਸੋ ਇਹ ਸੰਤ ਕ੍ਰਿਪਾ ਕੇ ਕਟਾਖ ਕਾ ਪ੍ਰਤਾਪ ਹੈ। ਇਸ ਮੇ ਇਸਚਰਜ ਨਹੀ ਮਾਨਣਾ, ਹੇ ਸੰਤੋ। ਜੈਸੇ ਸੰਤਾਂ ਦੁਆਰਿਓ ਸ੍ਰੀ ਹੰਸ ਠਾਕਰ ਕਉ ਮੁਕਟ ਤਾਰਤੀ ਭਈ ਸੋ ਕੈਰਨੀ। ਜਥਾ ਪਿੰਗਲਾ ਨਾਮ ਕੀ ਰਾਮ ਜਨੀ ਤਰੀ ਹੈ, ਇਤ੍ਯਾਦਿਕ ਮੇ ਜਿਸ ਕੀ ਕਥਾ ਆਵਤੀ ਹੈ। ਪੁਨਾ ਜੈਸ ਸੰਤਾਂ ਦੁਆਰਿਓ ਤੋਤਾ ਲੇਕਰ ਕੇ ਰਾਮ ਜਨੀ ਨਾਮ ਕੋ ਜਪਤੀ ਜਪਾਵਤੀ ਭਈ ਪਾਰ।

ਭੀ ਇਹੁ ਭੀ ਜਾਨੇ ਹੈ ਸੰਤੋ, ਸੰਤ ਕ੍ਰਿਪਾ ਤੇ। ਤੀਰਥ ਰਾਜ ਕੋ ਸੇਵ ਕੇ ਸਿਮ੍ਰਨ ਕੈ ਪ੍ਰਤਾਪ ਗੁਰਬਾਣੀ ਕੇ ਦ੍ਰਿੜ ਅਭਿਆਸ ਤੇ ਤਨ ਮਨ ਕਰ ਨਿਰਮਲ ਭਈ। "ਇਹੁ ਬਾਣੀ ਮਹਾਂ ਪੁਰਖ ਕੀ ਨਿਜ ਘਰ ਵਾਸਾ ਹੋਇ"। ਜੋ ਇਹੁ ਮਹਾਂ ਪੁਰਖ ਜੋ ਸਤਿਗੁਰੂ ਤਿਨ ਕੀ ਬਾਣੀ ਕਾ ਜੋ ਅਭਿਆਸ ਕਰਤਾ ਹੈ ਸੰਤਾਂ ਦੁਆਰਿਓ ਸੋ ਨਿਜ ਘਰ, ਜੋ ਪਰਮ ਧਾਮ ਹੈ ਤਿਸ ਕੋ ਪ੍ਰਾਪਤ ਹੁੰਦਾ ਹੈ ਨਾ ਤ ਕੀ ਸਿਖੀ। ਏਕ ਭਾਈ ਚੰਦਾ ਸਿੰਘ ਜੀ ਮੋਨੀ ਨਿਰਮਲ ਭਏ ਹੈ, ਪਰਮ ਗਿਆਨ ਨੇਮਟਾ ਜਿਨ ਕੀ। ਸ੍ਰੀ ਦਰਬਾਰ ਸਾਹਿਬ ਜੀ ਪ੍ਰੇਮ ਸਹਿਤ ਆਵਣਾ ਹੱਥ ਜੋੜੀ ਹੋਏ ਮੁਖ ਮੋਨ। ਅਗਲੀ ਸਮ ਲੋਹੂ ਸੁਣਾਇ ਤੇ ਬੈਠਣਾ। ਪਰਕਰਮਾ ਮੇਂ ਬੈਠਣਾ ਜਗਿਆਸੀ ਦੇ ਪ੍ਰਸ਼ਨ ਕਾ ਉੱਤਰ ਐਸਾ ਦੇਣਾ ਮਾਨੋ ਸਿਖ 5 ਮੂਰਤੀ ਧਾਰ ਕਰ ਬੈਠਾ ਹੈ ਗੁਰ ਭਗਤੀ ਕੀ ਪ੍ਰਾਪਤੀ ਹੋਈਏ। ਏਕ ਤ੍ਰਾਵਨ ਦਾਸ ਜੀ ਨਗਨ ਹੂਣ ਮੰਗੀ ਕੇ ਨਿਵਾਸੀ, ਸ੍ਰੀ ਦਰਬਾਰ ਸਾਹਿਬ ਹਰਿ ਕੀਰਤਨ ਮੇ ਪ੍ਰੇਮ ਸਹਤ ਆਵਣਾ ਨਿਰੰਤਰ। ਜੋ ਕੋਈ ਅਖੰਡ ਪਾਠ ਕਰਤਾ ਹੋਇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ, ਤਬ ਰੈਨ ਸਾਰੀ ਇਕ ਟੱਕ ਬੈਠਾ ਰਹਿਣਾ ਤਿਨ ਕੋ ਨੈਨ ਨਿੰਦ੍ਰਾ ਕਰ ਨਾ ਮੰਦੀਵਣੇ। ਸੋ ਕਹਤ ਭਏ ਜਿਨ ਕੇ ਹਰਿ ਜਸ ਸੁਨਤੇ ਨੈਨੋ ਮੇ ਨੀਂਦ ਆਲਸ ਆਵੈ। ਜਾਨੋ ਇਨ ਕੋ ਨਾਮ ਰਸ ਨਹੀਂ। ਸੋ ਤਿਨ ਜੋ ਕਥਾ ਕੀਰਤਨ ਮੇ ਆਪ ਊਂਘ ਨਹੀਂ ਆਵਦੀ, ਦੇਖੀਏ ਐਸਾ ਦ੍ਰਿੜ ਅਭਿਆਸ ਕੀ ਨੇਮਟਾ ਤਿਨਕੀ ਦੇਖੀ। ਭਾਈ ਪਿਆਰਾ ਸਿੰਘ ਜੀ ਰਾਗੀ ਪ੍ਰੇਮੀ ਸਦੀ ਸਾਹ ਗੁਰੂ ਕੇ ਪਿਆਰੇ। ਇਕਾਦਸੀ ਕਾ ਜਾਗਾ ਭੀ ਸ੍ਰੀ ਦਰਸ਼ਨੀ ਦਰਬਾਰ ਆਗੇ ਹਰਿ ਕੀਰਤਨ ਕਰਨਾ ਬੇਨਤੀ ਕੇ ਸ਼ਬਦ, ਜਿਨ ਮੇ ਅਪਨੇ ਅਵਗੁਨ ਕਥਨ ਕਰੇ ਹੈ। ਜੋ ਸੁਧੀਆਂ ਦੂਰਾਂ ਦੁਰਾਡੇ ਸਾਥ ਗਾਇਨ ਕਰਨੀਆਂ ਤੇ ਰੁਦਨ ਕਰਨਾ। "ਕੀਰਤਨ ਨਾਰੀ ਮੇ ਜਿਉ ਨੂਰਤ ਹੈ ਮੋਹ ਮੀਨਾ ਮਾਇਆ"। ਪੁਨਾ ਰਾਗੀ ਜਵਾਹਰ ਸਿੰਘ ਨਾਲ ਨਿਰਮਲੇ ਇਕੰਤ ਵਾਸੀ। ਏਕ ਫ਼ਟਕਣੀ ਕਾਹਨ ਸਿੰਘ ਪੂਰਬ ਕਾਲ ਹੂਆ ਹੈ ਰਾਵਲ ਪਿੰਡੀ ਮੇ ਮਾਸ ਬੇਚਤਾ ਸੀ, ਸਧਨੇ ਕਸਾਈ ਵੱਤ। ਪੁਨਾ ਲਹੂ ਕੀ ਬਾਟੀ ਭਰ ਕਰ ਪਾਨ ਕਰਤਾ ਸੀ। ਮੀਨ ਭੋਜਨ ਕਾ ਦੇਗਚਾ ਭਰ ਭਰ ਖਾਤਾ ਸੀ। ਪੁਨਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕੀ ਨੇਮਟਾ ਦ੍ਰਿੜ ਕਰ ਪੰਜਾਂ ਕਕਿਆਂ ਕੀ ਰਹਿਤ ਕੇਸ, ਕੰਘ, ਕੜਾ, ਕ੍ਰਿਪਾਨ, ਕਛਿਆ, ਪੁਨਾ ਪ੍ਰਾਤਕਾਲ ਇਸ਼ਨਾਨ ਕਰ ਗੁਰਬਾਣੀ ਕਾ ਭੀ ਪਾਠ ਕਰਨਾ, ਜਿ ਕਰ ਜਪ, ਜਾਪ ਜੀ, ਸ੍ਰੀ ਅਕਾਲ ਉਸਤਤਿ ਆਦਿ। ਪੁਨਾ ਅੰਨ ਭੀ ਪਕਾਇ ਕਰ ਬਾਂਟਨਾ ਅਤੀਤਾਂ ਕੋ। ਜਬ ਤਿਸ ਕਾ ਅੰਤ ਕਾ ਸਮਾ ਆਇਆ ਇਕਾਦਸੀ ਕੇ ਦਿਨੇ ਸਹਿਤ ਲੋਗੀ ਇਸ਼ਨਾਨ ਕਰ ਕੇ ਬਾਜ਼ਾਰ ਬੀਚ ਮੰਚ ਬਿਛਾਇ ਕਰ ਬੈਠ ਗਏ ਸਵੇਰੇ ਤੇ ਤਿਸ ਬਾਜ਼ਾਰ ਮਾਰਗ ਮੇ ਜੋ ਸਾਧ ਸੰਗਤ ਆਵੇ ਜਾਵੇ ਸਭ ਕੋ ਹਾਥ ਜੋੜਕੇ ਸ੍ਰੀ ਵਾਹਿਗੁਰੂ ਜੀ ਕਾ ਖ਼ਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ਬੁਲਾਵਣੀ ਤੇ ਮੁਖੋਂ ਕਹਿਣਾ ਜੋ ਅਜ ਅਸਾਡੀ ਗੁਰੂ ਕੇ ਧਾਮ ਜਿਉ ਤਯਾਰੀ ਹੈ। ਦਸਮੇ ਪਾਤਿਸਾਹ ਕੇ ਧਾਮ ਕੋ। ਹਾਂ ਤੇ ਤੁਸਾਂ ਮਿਹਰਬਾਨਗੀ ਰਖਨੀ। ਐਸੀ ਸਭ ਕੋ ਪਕਾ ਆਖੇ ਤੇ ਮੁਖ ਪਰ ਅਰਹਲਾਟੀ ਆਦਿ ਹੋਈ ਬਹੁਤ। ਸੋ ਤਿਸੀ ਦਿਨ ਸੁਖੇਨ ਹੀ ਜੋਗੇਸਵਰ ਸਮ ਆਪਣੇ ਪ੍ਰਾਨ ਤਿਆਗ ਦੇਤੇ ਭਏ, ਸਾਂਸ ਤੀਜ ਵਤ। ਆਗੇ ਗੁਰੂ ਕੀ ਗਤੀ ਗੁਰੂ ਹੀ ਜਾਣੈ ਤਿਸ ਕੀ ਗਤੀ ਕੈਸੀ ਭਈ। ਜੈਸੇ ਗਤੀ ਸੁਮੇਰ ਕੀ ਗਤ ਕਉ ਨਹੀਂ ਜਾਣੈ। ਤੈਸੇ ਹਰੀ ਕੀ ਗਤੀ ਕਉ ਕੋਈ ਕੋ ਜਾਣੈ। ਬਹੁੜੋ ਜੇਕਰ ਕੋਈ ਪੂਛੇ ਜੋ ਤਿਸ ਕੀ ਗਤੀ ਕੈਸੇ ਕਰ ਹੂਈ ਵਾ ਨਾ ਹੂਈ। ਮੇਰੇ ਤੋ ਗਿਆਨ ਨਹੀਂ, ਜਿਸ ਕਾ ਨਿਸਚਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਚਰਨਾ ਮੇ ਸੋ ਮੁਕਤ। ਅਰ ਐਸੇ

ਬ੍ਰਿਅਣੰਦ ਹੋ ਕਰ ਦੇਹ ਕਾ ਤਿਆਗਣ ਕੀਆ। ਬਹੁੜੇ ਤਿਸ ਆਪ ਜੋ ਮੁਖੋਂ ਕਹਿ ਦੀਆ ਜੋ
ਅਜ ਦਸਮੇ ਪਾਤਸਾਹ ਕੀ ਪੁਰੀ ਕੋ ਹਮ ਜਾਤੇ ਹੈ ਨਾਤ ਗਈ ਸਿਧੀ। ਇਕ ਬ੍ਰਹਮਣ ਪੰਡਿਤ, ਭਗਵੰਤ ਕੀ
ਧਿਆਨ ਵਾਲੇ, ਹੂਏ ਹੈ ਸ੍ਰੀ ਸੁਧਾ ਸਰ ਮੇ, ਪੰਡਿਤ ਕਰਤਾਰ ਵਾਲੇ ਪਰਉਪਕਾਰੀ, ਪੰਡਤ ਰਾਮ ਚੰਦ ਜੀ।
ਮਹਾਂ ਬ੍ਰਾਹਮਨ ਨਿਹਾਲ ਚੰਦ ਗੁਰੂ ਕੇ ਸੇਵਕ ਪੁਨਾ ਪੰਡਤ ਸ੍ਰੀ ਰਾਮ ਜੀ ਭੇਸਵੰਤ। ਪੰਡਤੋ ਮੇ ਉਦਾਰ ਪੰਡਤ
ਗਣੇਸ ਦਾਸ ਜੀ। ਪੰਡਤ ਫਤੇ ਚੰਦ ਜੀ। ਮਿਸਰ ਗਿਆਨ ਚੰਦ, ਪੰਡਤ ਸੰਕਰ ਦਾਸ। ਪੰਡਤ ਕ੍ਰਿਸਨ
ਕੰਵਰ ਜੀ, ਸ੍ਰੀ ਸੁਧਾ ਸਰ ਕਾ ਮਹਾਤਮ ਭੀ ਜਿਨੋ ਬਨਾਇਆ ਹੈ। ਗੁਸਾਈ ਕੇਸੋ ਦਾਸ ਜੀ ਨਾਮ ਕੇ
ਗਾਇਆ ਸ੍ਰੀ ਸੁਧਾ ਸਰ ਕੇ ਕੰਠੇ ਪਰ ਆਸਨ ਵਿਛਾਇ ਕਰ ਬੈਠਦੇ ਸੇ ਹਰੀ ਕੇ ਨਾਮ ਕੀ ਕੀ ਗੋਦੜੀ, ਕਿਆ
ਸਭਾ, ਲਾਇ ਕਰ। ਔਰ ਭੀ ਤਿਨ ਕੇ ਪ੍ਰੇਮੀ ਨਿਕਟ ਬੈਠ ਕਰ ਹਰੇ ਰਾਮ ਹਰੇ ਰਾਮ, ਸ੍ਰੀ ਕ੍ਰਿਸਨ, ਸ੍ਰੀ
ਗੋਬਿੰਦ ਐਸੇ ਸ੍ਰੀ ਪ੍ਰਮੇਸਵਰ ਨਾਮ ਸਿਮਰਨ ਕਰਨਾ ਭੀ ਤੇ ਕਰਾਵਣਾ ਭੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਔਰ
ਸਾਸਤ੍ਰਾਂ ਕਾ ਭੀ ਇਹੀ ਸਿਧਾਂਤ ਸਮਝ ਕੇ ਇਕ ਗੋਬਿੰਦ ਨਾਮ ਹੀ ਦਿਰੜ ਨਿਸਚੇ ਕਰਤ ਭਏ, ਗੁਰੂ ਗੋਬਿੰਦ
ਸਿੰਘ ਜੀ ਕੀ ਕਿਰਪਾ ਕਰ। ਪੁਨਾ ਪੰਡਤ ਦੱਤ ਜੀ ਕਥਾ ਕਰਤੇ ਭਏ, ਗੁਰੂ ਗੋਬਿੰਦ ਕੀ ਕਿਰਪਾ ਕਰ।
ਪੁਨਾ ਪੰਡਤ ਦਤ ਜੀ ਕਥਾ ਕਰਤੇ ਇਦਰੇ ਉਦਰੇ ਕਹੂ ਵਿਅਰਥ ਦਿਰਸਟ ਨਾ ਕਰਣਾ। ਬੀਚ ਪੜ੍ਹਕੇ
ਅਖਰੋ ਮੇ ਅਰਥ ਸਿਧਾਂਤ ਹੈ ਤਿਸ ਬੀਚ ਦਿਰਸਟੀ ਅਰ ਬ੍ਰਿਤੀ ਰਹਿਣੀ ਜਿਨ ਕੀ। ਏਕ ਸਮੇ ਕਥਾ
ਇਨ ਕੀ ਸਮੇ ਸਰਕਾਰ ਆਵਤੀ ਭਈ। ਤਬ ਇਹ ਦਿਰਸਟ ਅਖਰੋਂ ਮੇ ਹੀ ਗ਼ਾਖਤ ਭਏ ਸਰਕਾਰ ਕੀ
ਤਰਫ ਦਿਰਸਟ ਕਰ ਭੀ ਨਾ ਦੇਖਿਆ ਤਿਸ ਸਮੇ। ਪੰਡਤ ਮੋਤੀ ਰਾਮ ਜੀ ਕਾ ਦਿਰੜ ਨਿਸਚਾ ਗੁਰੋ ਕੇ ਚਰਨੋ
ਮੇ ਹੁਕਮ ਨਾਮਾ ਸੁਨ ਕਰ, ਤਿਸ ਕੇ ਮੁਖ ਸੇ ਅੰਗਰੇਜ ਭੀ ਚਕਰਤ ਹੋ ਰਹਿਆ। ਪੁਨਾ ਮਿਸਰ ਰਿਖੀ
ਤਪਸਵੀ ਪ੍ਰੇਮ ਜਿਉ ਪ੍ਰਾਤਕਾਲ ਸਨਾਨ ਕਰ ਤੀਰਥ ਤੇ ਨਾਮ ਕਾ ਸਿਮਰਨ ਕਰਨਾ ਈਸਵਰ ਦਾ। ਪੰਡਤ
ਸਿਆਮ ਦਾਸ ਜੀ ਐਸੇ ਪਰਤੀਤ ਹੋਵੇ ਮਾਨੋ ਵਿਆਸ ਜੀ ਹੈ। ਪੰਡਤ ਤੁਲਸੀ ਦਾਸ ਜੀ, ਜੋ ਸ੍ਰੀ ਬਦਰੀ
ਨਾਰਾਇਣ ਜਾਤੇ, ਤਬ ਮਾਰਗ ਮੇ ਅਸਵ ਅਸਥਾਮਾ ਤਪ ਕਰਤੇ ਕਾ ਦਰਸਨ ਪਾਇਆ, ਗੁਰੂ ਰਾਮ ਦਾਸ ਜੀ ਕੀ
ਕਿਰਪਾ ਤੇ, ਜਿਨੋ ਨੇ। ਤੇ ਕਥਾ ਐਸੀ ਕਰਤੇ ਥੇ ਵਿਖਿਆਨ ਜੋ ਕੌਨ ਹੈ ਸੁਣ ਕੇ ਜੋ ਮੋਹਤ ਨਾ ਹੋਵੇ।
ਤੇ ਆਦ ਗੁਰੂ ਕੇ ਘਰ ਕੇ ਸੇਵਕ। ਅਰਦਾਸ ਐਸੀ ਕਰਨੀ ਪਿਰਥਮ ਭਗਉਤੀ ਪੜ੍ਹ ਕਰ ਜੋ ਐਸੀ ਕੋਈ
ਪੁਜਾਰੀ ਭੀ ਨਾ ਕਰ ਸਕੇ। ਭਾਈ ਖੜਕ ਸਿੰਘ ਜੀ ਪੰਡਤ ਪਰਮ ਨਿਸਰੇਵੰਤ, ਰਹਤਵੰਤ। ਪੰਡਤ
ਹਰਿਦਾਸ ਜੀ ਸ੍ਰੀ ... ਸਾਹਿਬ ਕਾ ਪੂਜਨ ਕਰਕੇ ਪੁਨਾ ਆਸਨ ਪਰ ਇਸਥਿਤ ਹੋਵਣਾ। ਭਾਈ
ਦਇਆ ਸਿੰਘ ਬ੍ਰਹਮਣ। ਦੂਜੇ ਭੀ ਭਾਈ ਦਇਆਸਿੰਘ ਦਿਲਦਾਰ। ਔਰ ਗੁਰ ਸਿਖੋਂ ਕੇ ਨਾਮ ਵਰਨੰਨ।
ਭਾਈ ਹਰਦੇਲ ਸਿੰਘ ਜੀ ਸੰਤ ਪੁਨਾ ਅਨਾਥੋਂ ਕੇ ਪ੍ਰਿਤਪਾਲਕ। ਭਾਈ ਨਿਹਾਲ ਸਿੰਘ ਸੁਖਈ ਪ੍ਰਮ ਤਪਸਵੀ,
ਬੈਰਾਗੀ, ਤਿਆਗੀ, ਵੈਰਾਗ ਤਿਆਗ ਸਹਤ ਜਿਨ ਕੀ ਆਗਿਆ ਬਿਤੀਤ ਭਈ ਸ੍ਰੀ ਗੁਰੂ ਜੀ ਕੇ ਚਰਨੋ ਨਿਕਟ।
ਜਾਗਰਤ ਰੈਣ ਕੀ ਨਾਮ ਸਿਮਰਨ ਕਰਤੇ ਜਿਨ ਕੀ ਬਤੀਤ ਹੋਈ ਰਹਤਵੰਤ ਤੇ ਪਰਮ ਉਦਾਰ ਪੰਚ ਪਿਆਰਿਓ
ਮੇ ਤਿਨਾ ਕਾ ਸਰੂਪ ਮੇਨੂੰ ਭਾਸਤਾ ਸੀ। ਤੈਸੇ ਹੀ ਤਿਨ ਕੇ ਅਨੁਜ ਛੋਟੇ ਭਾਈ ਗੁਰਮੁਖ ਸਿੰਘ ਮਿਠ ਬੋਲੇ
ਪੁਨਾ ਭਾਈ ਮਘਰ ਸਿੰਘ ਜੀ ਪ੍ਰਮ ਜਾਗਰਤੀਏ। ਭਾਈ ਅੰਗਦ ਸਿੰਘ ਨਿਹੰਗ ਭਾਈ ਸੰਤੋਖ ਸਿੰਘ ਆਸਕ

ਕੇ ਇਸਥਤ ਗੁਰੂ ਹਰਿ ਮੰਦਰ ਨਿਕਟ। ਭਾਈ ਝੰਡਾ ਸਿੰਘ ਜੀ ਵੈਰਕਤ ਪਰਮ ਉਦਾਰ ਅੰਮ੍ਰਿਤ ਪ੍ਰਸ਼ਾਦ ਕਰ ਛਕਾਵਨੇ ਗੁਰ ਸਿਖਨ ਕੋ। ਦੂਜੇ ਭਾਈ ਝੰਡਾ ਸਿੰਘ ਸਮਾਧੀਏ ਪਰਮ ਸੰਤੋਖ ਵੰਤ ਅਰ ਤਪਸਵੀ ਨਦੀ ਤਟ। ਭਾਈ ਪ੍ਰਸ ਰਾਮ ਜੀ ਮਾਇਆ ਕੇ ਸੁਖੋਂ ਕਾ ਰਸ ਤਿਆਗ ਕਰ ਗੁਰ ਬਾਣੀ ਨਾਮ ਕਾ ਜੋ ਰਸ ਪਾਵਤੇ ਭਏ ਸ੍ਰੀ ਗੁਰ ਅਨੁਗ੍ਰਹਿ ਤੇ। ਭਾਈ ਰਾਮ ਸਿੰਘ ਹਰੇ ਹਰੇ ਤਪਸਵੀ। ਦੂਜੇ ਦੁਤਾਰੇ ਵਾਲੇ ਭਾਈ ਰਾਮ ਸਿੰਘ ਜੀ ਮਸਤਾਨੇ, ਤੀਜੇ ਭਾਈ ਰਾਮ ਸਿੰਘ ਜੀ ਰਹੇਕੀ ਗੁਰਮੁਖ ਮਾਇਆ ਵਿਚ ਉਦਾਸੀ। ਭਾਈ ਸੰਤੋ ਸਿੰਘ ਜੀ ਕਾ ਮਾਨੋ ਸਰੂਪ ਤੈਸੇ ਭਾਈ ਦੱਲ੍ਹਾ ਸਿੰਘ ਗੁਰ ਕੇ ਸੇਵਕ। ਚਉਥੇ ਭਾਈ ਰਾਮ ਸਿੰਘ ਪੁਜਾਰੀਏ ਸ੍ਰੀ ਅਕਾਲ ਤਖਤ ਕੇ ਗੁਰ ਮੂਰਤੀ ਕੇ ਪ੍ਰੇਮੀ। ਪੰਜਵੇ ਭਾਈ ਰਾਮ ਸਿੰਘ ਜੀ ਬੂਹਨੀ ਕਰ ਸੇਵਾ ਕਰਨ ਵਾਰੇ ਸ੍ਰੀ ਗੁਰ ਦਰਬਾਰ ਮੋ। ਜੋ ਕੋਈ ਬਾਹਰ ਸੇਵਾ ਕੋ ਆਵਣਾ ਤਬ ਪੀਛੇ ਚੋਰ ਲੂਟ ਲੇ ਜਾਵਣਾ ਵਰਤਨ ਵਾ ਭੂਖਣ, ਤੌ ਭੀ ਸੇਵਾ ਨਾ ਤਿਆਗਤ ਭਏ। ਭਾਈ ਨਿਰਾਲਾ ਤੇ ਬਾਵਾ ਹਰਚਰਣ ਦਾਸ ਜੀ ਉਦਾਸੀਨ ਵੈਰਕਤ। ਤੈਸੇ ਬ੍ਰਹਮ ਦਾਸ ਜੀ ਤਨ ਕੇ ਸੇਵਕ ਟਹਲ ਦਾਸ ਜੀ। ਬਾਵਾ ਆਤਮਾ ਰਾਮ ਜੀ ਤੋਕਧ ਕੀਨੇ ਕੇ ਵਾਸੀ ਤੇ ਸ੍ਰੀ ਗੁਰੂ ਦਸਮੇ ਪਾਤਿਸਾਹ ਕੇ ਚਰਨਾ ਮੋ ਪ੍ਰੇਮ ਰੂਪ। ਭਾਈ ਭਗਤ ਰਾਮ ਜੀ। ਭਾਈ ਹੀਰਾ ਸਿੰਘ ਜੀ ਹੰਸ ਮੂਰਤੀ। ਐਸਿਆਂ ਗੁਰ ਮੁਖ ਸਿਖਾਂ ਕੀ ਸੰਗਤ ਸ੍ਰੀ ਗੁਰੂ ਰਾਮ ਦਾਸ ਜੀ ਕੀ ਕ੍ਰਿਪਾ ਤੇ। ਭਾਈ ਹਰਸਾ ਸਿੰਘ ਜੀ ਗੁਰਬਾਣੀ ਕੇ ਪਿਆਰੇ। ਪ੍ਰਾਣ, ਤਨ ਮਨ, ਧਨ ਕਰ ਵਿਰਕਤ ਸਿਖੋਂ ਕੀ ਪ੍ਰੇਮ ਪ੍ਰੀਤਾ ਲੇਤੇ ਭਏ ਛਾਦਨੋ ਭੋਜਨਾਦਿਕੋਂ ਕਰਿ ਸੋ ਗਿਰਹਸਤ ਮੋ ਨਿਰਬਾਣ ਰੂਪ ਦੰਪਤੀ। ਬਾਬਾ ਦੀਪ ਸਿੰਘ ਜੀ ਸਹੀਦ, ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ। ਜਿਨਾ ਗੁਰੂ ਕੇ ਲੇਖੇ ਪ੍ਰਾਣ ਤ੍ਰਿਣ ਸਮ ਤਿਆਗੇ। ਬਾਵਾ ਮਗਨੀ ਦਾਸ ਜੀ ਤਥਾ ਬਾਵਾ ਗੋਬਿੰਦ ਦਾਸ ਸੇਵਕ ਰੂਪ ਹੋ ਕਰ ਸੇਵਾ ਮੋ ਨਿਪੁੰਨ ਸੋ ਕੈਸੇ ਰਾਤ ਕਉ ਫਿਰਨੀ ਫੇਰਨੀ, ਪੀਸਨੀ ਭਾ ਜਿਸ ਕੋ ਸ੍ਰੀ ਗੁਰੂ ਜੀ ਕਹਿਆ ਹੈ ਤੇ ਦਿਨ ਕੋ ਜੋ ਅੰਨ ਕਾ ਲੰਗਰ ਕਰਨਾ ਪ੍ਰੇਮ ਸਹਤ, ਸ੍ਰੀ [illegible] ਸਰ ਤੋਕਾਰ ਕੇ ਕੀਨੇ ਕੇ ਵਾਸੀ। ਬਾਵਾ ਮਗਨੀ ਦਾਸ ਜੀ ਰਿਖੀ ਮੂਰਤੀ ਜੈਸੇ ਪ੍ਰਾਚੀਨ ਮਹਾਂ ਰਿਖੀ ਹੋਵੈ ਤਥਾ ਸੋ ਜਾਨੋ। ਕਬੀਸ੍ਰੀ ਰਾਮਦਾਸਰ ਮੇ ਨਿਵਾਸ ਕਰਨਾ। ਕਬੀਸ੍ਰੀ ਗੰਗਾ ਜੀ ਨਾਨਕ ਵਾੜੇ ਮੇ, ਤਹਾਂ ਭੀ ਸੰਤ ਸੇਵਾ ਕਰਨੀ। ਇਹੁ ਸਭੀ ਗੁਰ ਸਿਖ ਸੰਤ ਜੋ ਕਹੇ ਹੈਂ ਸੋ ਗੁਰੂ ਪ੍ਰਮਾਤਮਾ ਕੇ ਪਿਆਰੇ ਜਾਨਣੇ। ਸਰਕਾਰ ਕਾ ਪ੍ਰਸੰਗ ਤੇ ਥੋਰਾ ਬਰਨਨ ਪੀਛੇ ਕੀਆ ਹੈ ਸੰਜੋਗ ਸੇ। ਪਟਿਆਲੇ ਵਾਲਾ ਰਾਜਾ ਸਾਹਿਬ ਸਿੰਘ ਸੰਤ ਸੇਵਾ ਤਿਨ ਕੇ ਬਡਿਆਂ ਨੇ ਗੁਰੂ ਕਰਤਾ ਹਰਿ ਰਾਏ ਜੀ ਕੀ ਸੇਵਾ ਕ੍ਰਿਪਾ ਤੇ ਪਰਮ ਨਿਧਿ ਪਾਈ ਹੈ। ਤਾਂ ਤੇ ਸੰਤ ਸੇਵੀ ਹੈ। ਏਕ ਦਿਨ ਸੋ ਕਿਸੀ ਸੰਤ ਕੋ ਜੋ ਤਿਸ ਕੀ ਤ੍ਰਿਆ, ਸੁਆਮੀ ਕੀ ਨਿਦੇਸ ਪਾਇ ਕੇ ਸੂਕੀ ਰਸਤ ਦੀਨੀ ਚੂਨ, ਦਾਲ, ਈਧਨ, ਮੀਠਾ, ਚਾਵਲ, ਅਰਦਾਸ ਤੀਕਣ। ਜਬ ਘਿਉ ਦੀਆ ਕਵਲ ਪਾਤ ਮੋ ਥੋੜਾ ਦੇਖ ਕੇ ਲਾਲਚ ਕਰ ਕ੍ਰੋਧ ਕੇ ਤਿਸ ਮਾਈ ਕੇ ਸੰਗ ਹੀ ਮੋ ਡਾਰ ਦੀਆ ਤੇ ਕਹਤ ਭਯਾ ਹਮ ਲੇਤੇ ਹੀ ਨਹੀ। ਤਬ ਤਿਸ ਕੇ ਸ਼ਸਤ੍ਰ ਭੀ ਭਾਗਾ ਸਿਉ ਸਿਉ ਅਰ ਸਾਸ ਭੀ। ਜਾਂ ਤੇ ਨਿਰੀਗ ਅਰ ਨਾਂ ਸਿਆਣ ਮੇ ਤਮੋ ਗੁਣ ਕੀ ਭੀ ਅਧਕਤਾ ਹੋਤੀ ਹੈ। ਸੋ ਮਾਈ ਆਪਣੇ ਸੁਆਮੀ ਜਿਓ ਸਹਮਿੰਦਗੀ ਕਾ ਪਾਸ ਰੋਇ ਕਰ ਸੁਨਾਇਆ। ਹਮ ਐਸੀ ਸੇਵਾ ਕਰੇ ਅਰ ਉਹ ਐਸੀ ਨਿਅਦਬੀ ਕਰੀ। ਤਬ ਰਾਜਾ ਜੀ ਬਚਨ ਕਰਤ ਭਏ ਤ੍ਰੈਲੋਕ ਤੇਰੇ ਸਿਰ ਸਿਉ ਹੀ ਭਾਰਿਆ ਹੈ ਤਿਸ ਨੇ ਆਪਨਾ ਖੋਇਆ ਅਰ ਅਪਨਾ

ਜਿਸ ਤਉ ਕਉ ਦੀਆ ਤਾਂ ਤੇ ਤੂ ਤਿਸ ਕੋ ਭਲਾ ਕਰ ਮਾਨ ਅਰ ਤਿਸ ਕੋ ਚਸੂਨਾ ਦੇਇ ਹੋਰ ਹੋਰਸ। ਤਿਸ ਸਾਹਿਬ ਸਿੰਘ ਰਾਜਾ ਕੇ ਕਰਮ ਸਿੰਘ ਸੰਤ ਸੇਵੀ ਮਹਾ ਸਰਕਾਰ ਹੋਤੇ ਭਏ ਪੂਤ ਤਿਸ ਕੇ ਨਰਿੰਦਰ ਸਿੰਘ ਸਪੂਤ ਸੰਤ ਸੇਵੀ। ਸਰਕਾਰ ਰਣਜੀਤ ਸਿੰਘ ਕੇ ਨਿਵਾਜੇ ਹੂਏ ਉਤਮ ਜਸ ਵਾਲੇ, ਸਰਕਾਰ ਦੇਸਾ ਸਿੰਘ, ਸਰਦਾਰ ਹਰੀ ਸਿੰਘ, ਸਿਰਦਾਰ ਸਿਆਮ ਸਿੰਘ, ਸਿਰਦਾਰ ਰਾਮ ਸਿੰਘ, ਸਿਰਦਾਰ ਗੁਜਰ ਸਿੰਘ, ਸਾਵਣ ਮਲ ਦੀਵਾਨ ਨੀਤ ਨਪੁੰਨ ਸੇ। ਪੁਨਾ ਗੁਰੂ ਸਿਖਨ ਕਾ ਪ੍ਰਬੀਨ ਭਾਈ ਸਵਾਇਆ ਸਿੰਘ ਜੀ ਕਪੋਲੀਏ ਗੁਰ ਸਿਖਾਂ ਮੇ ਮੁਕਟ ਮਨੀ ਗੁਰ ਭਗਤ ਰੂਪ ਸਮਾਲੇ ਮੇ ਜੋ ਆਪਨਾ ਤਨ ਮਨ ਧਨ ਸੇ ਗਾਲ ਦੇਤੇ ਭਏ। ਪੁਨਾ ਭਾਈ ਸੇਵਾ ਸਿੰਘ ਛਬੀਲਿਆ ਗੁਰ ਭਗਤ ਭਾਈ ਮਹਾਂ ਸਿੰਘ ਛਬੀਲਿਆ ਗ੍ਰਹਸਤ ਮਾਰਗ ਮੇ ਸੋ ਭਗਤ ਮਾਰਗ ਮੇ ਚਲਤੇ ਭਏ ਗੁਰ ਕ੍ਰਿਪਾ ਤੇ ਤਾਂ ਤੇ ਧੰਨ ਤੇ ਗੁਰ ਮੁਖ। ਭਾਈ ਸੰਦਾਗਰ ਸਿੰਘ ਜੀ। ਭਾਈ ਹਜੂਰਾ ਸਿੰਘ ਗਿਆਨੀ ਝੰਡਾ ਬੁੰਗੀਏ। ਭਾਈ ਹੀਰਾ ਸਿੰਘ। ਭਾਈ ਕਾਹਨ ਸਿੰਘ ਤਪਸਵੀ। ਭਾਈ ਨਿਹਾਲ ਸਿੰਘ ਚੀਜਨੇ ਹੀ ਸੇਵਾ ਗੁਰ ਸਤਾ ਮੇ ਕਰਨ ਵਾਰੇ। ਭਾਈ ਵੀਰ ਸਿੰਘੀਏ ਆਪੇ ਹਾਵ ਖੋਇ ਕਰ ਤੈਸੇ ਭਾਈ ਝੰਡਾ ਸਿੰਘ ਜੀ। ਭਾਈ ਤਾਰਾ ਸਿੰਘ ਜੋ ਗੁਰ ਸੇਵਾ ਮੇ ਕਟ ਧੀਰ ਕਰ ਕਰਤੇ ਕਰਾਵਤੇ ਭਏ ਅਭਿਗਤਾ ਖੋਇ ਕਰ। ਐਸੇ ਹੀ ਭਾਈ ਚਾਂਦਨ ਸਿੰਘ ਜੀ ਘੀਓਹੀਏ ਜਿਨ ਕੇ ਹਿਰਦੇ ਮੇ ਗੁਰ ਕਿਰਪਾ ਤੇ ਚਾਂਦਨਾ ਹੂਆ। [illegible] ਭਾਈ ਤਾਰਾ ਸਿੰਘ ਜੀ ਪ੍ਰੇਮੀ ਤੈਸੇ ਹੀ ਤਿਨ ਕੀ ਸਾਰਜਾ ਮਤਿ ਗੁਰ ਸੇਵਾ ਕੀ ਪ੍ਰੇਮੀ। ਪੁੰਨਾ ਸ੍ਰੀ ਸੰਤ ਬਾਬਾ ਖੇਮ ਕੁਸਲ ਸਰੂਪ, ਭਾਈ ਖੇਮ ਚੰਦ ਜੀ। ਪੁਨਾ ਸੰਤ ਸਰੂਪ ਭਾਈ ਹਰ ਕਿਸਨ ਜੀ ਰਾਗੀ, ਪ੍ਰੇਮੀ ਰਾਗ ਰਤਨ ਮੇ, ਗੁਰ ਸਬਦ ਗਾਇਨ ਕਰ ਅਨੰਦ ਜੋਤਿ ਸਹਿਤ ਜਿਨ੍ਹਾਂ ਗੁਰ ਪੂਰੇ ਕੋ ਪ੍ਰਸੰਨ ਕੀਆ ਹੈ। ਪੁਨਾ ਭਾਈ ਗੋਪਾਲ ਸਿੰਘ ਜੀ ਉਪਕਾਰੀ ਗੁਰੂ ਕੇ ਪਿਆਰੇ ਹੈਦਰਾ ਅਬਾਦੀਏ। ਤੈਸੇ ਹੀ ਭਾਈ ਧਿਆਨ ਸਿੰਘ ਉਪਕਾਰੀ ਨੀਤ ਨਿਪੁੰਨ। ਭਾਈ ਸੰਤ ਸਿੰਘ ਜੀ ਨਿਹੰਗਮੀ ਕੇ ਧਸਤੌਹ ਹੋਇ ਦੇਣੇ ਜਾਤੇ ਗੁਰ ਸਤਾ ਮੇ ਨਿਰਮਲ ਬਸਤਰ ਚਾਹੀਏ ਅਰ ਬਾਲੇ ਜੋਬਨ ਮੇ ਹੀ ਆਪਨੀ ਤ੍ਰਿਆ ਤਿਆਗ ਕਰ ਸ੍ਰੀ ਰਾਮਦਾਸਰ ਕੇ ਸਨਾਨ ਤੇ ਪ੍ਰੇਮ ਧਾਮ ਕੇ ਦਰਸਨ ਲੇਟੇ ਨਿਵਾਸ ਕਰਤੇ ਭਏ ਗੁਰ ਪੁਰ ਮੇ ਭਾਈ ਖਟਦਰਸਨ ਸਿੰਘ ਜੀ ਸੰਤ ਸਾਂਤ ਆਤਮਾ ਬਡੀ ਪ੍ਰਕਰਮਾ ਮੇ ਹੀ ਨਿਵਾਸ ਕਰਨ ਵਾਰੇ। ਭਾਈ ਤੇਜਾ ਸਿੰਘ ਗ੍ਰਿਹੀ ਸ੍ਰੀ ਗੁਰੂ ਅਰਜਨ ਸੁਆਮੀ ਕੇ ਵਚਨੋ ਕੇ ਉਪਾਸਕ। ਤੈਸੇ ਹੀ ਤਿਨ ਕੀ ਤ੍ਰਿਆ। ਗੁਰ ਭਗਤ ਭਾਈ ਹੀਰਾ ਸਿੰਘ ਜੀ ਬਿਬੇਕ ਸਰਾਹੇ ਹੋਸਮ ਕੀ ਕ੍ਰਿਆ ਕਰਤੇ ਹੋਰ ਸੰਤੋ ਕੋ ਸੁਭ ਪਦਾਰਥ ਛਕਾਵਤੇ ਭਏ। ਭਾਈ ਸ਼ੇਰ ਸਿੰਘ ਦੁਤਾਰੇ ਵਾਲੇ ਇਕਾਂਤ ਸਬਦ ਗਾਇਨ ਕਰ ਮਸਤ ਹੋ ਜਾਣਾ ਪੁਨਾ ਹੀ ਮਸਤਾਈ ਬਣੀ ਰਹਿਣੀ। ਭਾਈ ਲੱਧਾ ਸਿੰਘ ਚਾਵਲਾਂ ਵਾਲਾ। ਭਾਈ ਹੀਰਾ ਸਿੰਘ ਚਾਵਲਾਂ ਵਾਲਾ। ਇਹੁ ਸੰਤਾਂ ਕੀ ਸੇਵਾ ਕਰ ਆਪਣਾ ਜਨਮ ਸੁਫਲ ਕਰੈਂ। ਭਾਈ ਨਿਹਾਲ ਸਿੰਘ ਬਾਲ ਪਨ ਹੀ ਮੇ ਭੋਗਾਨੰਦ ਕੋ ਬਿਰਸ ਜਾਨਕਰ ਭਜਨਾਨੰਦ ਕਾ ਰਸ ਲੇਤੇ ਭਏ, ਗੁਰ ਕ੍ਰਿਪਾ ਤੇ। ਭਾਈ ਬੁੱਢਾ ਸਿੰਘ ਫਲੋਂ ਕੇ ਬੇਚਣੇ ਹਾਰੇ ਗੁਰ ਮੇ ਅਤਿ ਨਾਮ ਕੇ ਪ੍ਰਤਾਪ ਕਰ। ਵੀਰੋ ਨਾਮ ਮਾਛੀ ਸਿੰਘ ਸਦਾ ਕੀਰਤਨ ਹੀ ਕਾ ਜਿਸ ਕੋ ਅਧਾਰ ਹੋਤਾ ਭਯਾ। ਸ੍ਰੀ ਦਰਬਾਰ ਸਾਹਿਬ ਮੇ ਪ੍ਰਾਤ ਕਾਲ ਸੇ ਤੀਸਰੇ ਪੈਹਰ ਪ੍ਰਯੰਤ, ਪੁਨਾ ਸੋਦਰੁ ਕੀਰਤਨ ਅਕਾਲ ਤਖਤ ਮੇ ਸੁਨਣਾ। ਸਰਬ ਬਿਧਿ ਮੇਂ ਨਿਰਮਾਣ। ਪੁਨਾ ਸ੍ਰੀ ਹਜੂਰ ਗੁਰਦੇਵ ਜੀ ਕੇ ਜਾਵਣ ਨਾਮੇ ਸ੍ਰੀ ਦਰਬਾਰ ਸਾਹਿਬ ਮੇ ਬ੍ਰਹਮ ਮਹੂਰਤ ਮੇ ਤਬ ਸਾਂਝ ਕੀਰਤਨ ਕਰਤੇ ਜਾਤੇ ਹੈ। ਅਨੇਕ

ਤਿਨੋ ਸਹਤ ਅਨਿਕ ਨਗਰੋ ਗੁਰ ਅਸਥਾਨੋ ਮੇ ਸੇਵਾ ਪਾਪਾ ਮੇ ਗੰਗਾ ਜਲ ਕੀ ਕਰਤੇ ਕਰਾਵਤੇ ਭਏ। ਜਹਾਂ ਏਕ ਕਟੋਰਾ ਜਲ ਕਾ ਪ੍ਰਾਪਤ ਹੋਵਣਾ ਅਤਿ ਕਠਨ ਸੀ ਮਾਨੁਖਾਂ ਕੋ ਤਹਾਂ ਭਾਈ ਸਵਾਇਆ ਸਿੰਘ ਜੀ, ਸ੍ਰੀ ਗੁਰੂ ਰਾਮ ਦਾਸ ਜੀ ਕੇ ਪ੍ਰਤਾਪ ਤੇ, ਨਦੀਆਂ ਸਮ ਪ੍ਰਵਾਹਾ ਚਲਾਵਤੇ ਭਏ, ਗੰਗਾ ਜਲ ਕਾ। ਕੇਵਲ ਜਲ ਹੀ ਮਾਤ੍ਰ ਨ ਸਮਝਣਾ। ਤੈਸੇ ਹੀ ਅੰਨ ਦਾਨ ਕਾ ਪੁਨਾ ਸਨਾਨ ਸਭ ਤੇ ਅਧਕ, ਨਾਮ ਕਾ। ਜੋ ਨਵੀਨ ਸੇਵਕ ਪ੍ਰੇਮੀ ਹੋ ਕਰ ਸੇਵਾ ਕਰੈ ਹੈ ਗੁਰੂ ਸੰਗਤ ਮੇ, ਜੇ ਕਰ ਸ੍ਰੀ ਵਾਹਿਗੁਰੂ ਨਹੀਂ ਜਪਦਾ ਰਹਨਾ ਕਰ ਤਿਹ ਤਾਂ ਤਿਸ ਕੋ ਹਾਥ ਜੋੜ ਕਹਨਾ: ਹੇ ਗੁਰੂ ਕੇ ਪਿਆਰੇ, ਸੇਵਾ ਜੋ ਕਰਨੀ ਹੋਤੀ ਗੁਰ ਸੰਗਤ ਕੀ ਸੋ ਨਾਮ ਕੇ ਜਪਣੇ ਵਾਸਤੇ ਕਰਾਈ ਹੋਤੀ ਹੈ। ਸੋ ਨਾਮ ਤਾਂ ਤੂੰ ਜਪਦਾ ਨਹੀਂ ਤਾਂ ਤੇ ਤੇਰਾ ਕੀ ਸਿਵਰਿਆ, ਹੇ ਭਾਈ। ਤਬ ਉਹ ਤੇ ਕੋ ਪਾਇ ਕਰ ਨਾਮ ਭੀ ਜਪੇ ਹੈ ਪ੍ਰੇਮ ਸਿਉ ਔ ਸੇਵਾ ਭੀ ਕਰੇ ਹੈ। ਪੁਰਸ ਕੋ ਪ੍ਰਿਥਮੇ ਇਹੁ ਮੁਹਾਰਣੀ ਸਿਖਾਇ ਲੇਣੀ ਤੌ ਸੇਵਾ ਕੇ ਸਿੰਘਾਸਨ ਮੇ ਬੈਠਨੇ ਦੇਨਾ। ਪੁਨਾ ਸੇਵਾ ਕਰਣੇ ਕੀ ਸਿਖਿਆ ਹੈ ਜੋ ਕਵਲ ਕੌਲੇ ਮਾਂਜਨ ਕਰਨਾ ਹੈ, ਅਨਥਾ ਨਿਕਟ ਛੁਵਣੇ ਨਾ ਦੇਨਾ। ਤਥਾ ਮੁਹਾਰਨੀ ਸਤ ਧਾਰਨ ਜੀ, ਸਤ ਧਾਰਨ ਜੀ, ਸਤ ਧਾਰਨ ਜੀ, ਸੱਤ ਧਾਰਨ ਜੀ, ਸਤ ਧਾਰਨ ਸੱਤ। ਵਾ ਭਲਾ ਜੀ, ਭਲਾ ਜੀ, ਭਲਾ ਜੀ, ਭਲਾ ਜੀ, ਭਲਾ। ਜੇ ਕਰ ਕਾਮ ਸੇਵਾ ਕਾ ਬਿਗੜ ਜਾਏ ਤੌ ਕਰ ਕੇ ਗੁਰ ਸੰਗਤ ਆਗੇ ਬੇਨਤੀ ਕਰਨੀ ਜੀ ਮੈ ਭੁਲ ਗਿਆ, ਮੈ ਭੁਲ ਗਿਆ ਜੀ, ਮੈ ਭੁਲਾ ਹਾਂ ਜੀ। ਪੁਨਾ ਸ੍ਰੀ ਵਾਹਿਗੁਰੂ ਨਾਮ ਕੀ ਧਾਰਨਾ ਜੋਟੀਆਂ ਵਾਲੀ ਸਿਖਾਵਣੀ ਉਚਾਰਣਾ। ਇਹੁ ਮੁਹਾਰਣੀ ਸਿਖਾਵਣੀ ਪ੍ਰੀਤਵ ਕਉ ਹਾਥ ਜੋੜ ਕੇ ਆਨ ਆਖੇ ਜੀ ਮੇਰੇ ਪਰ ਉਪਕਾਰ ਕੀਜੀ ਮੇਰੇ ਤੇ ਵਾਸਤੇ ਸੇਵਾ ਕੀ ਸਿਖਯਾ ਦੇਵੋ ਜੀ ਤੇ ਸੇਵਾ ਮੇ ਲਾਵਣਾ। ਜਾਂ ਤੇ ਇਹੁ ਗੁਰ ਸੇਵਾ ਮਹਿੰਗੀ ਹੈ ਸਸਤੀ ਨਹੀਂ ਅਸਾਂਨੂੰ, ਹੇ ਭਾਈ। ਪਾਤਰ ਕੇ ਮਾਰਜਨ ਕੀ ਵਿਦਆ ਜੈਸੀ ਇਸ ਸਾਧ ਸੰਗਤ ਗੁਰੂ ਟਕਸਾਲ ਮੇ ਹੈ ਆਨ ਅਸਥਾਨ ਨਹੀਂ, ਜਤਨ ਮੇ ਸੀਖਆ ਕਵਲ ਕੇ ਸੁਧ ਕਰਣੇ ਕੀ ਜੁਗਤੀ ਆਵਤੀ ਹੈ, ਤਿਨ ਦੁਆਰਿਓ। ਪ੍ਰਾਪਕੇ ਗੁਰ ਭਗਤੀ ਰੂਪ ਦੇਵੀ ਕੋ ਨਾਨਾ ਤਰਾਂ ਕੇ ਬਾਸਨਾ ਰੂਪ ਨਾਨਾ ਤਰਾਂ ਕੇ ਬਿਭੂਖਨ ਜਿਨੋ ਬਨਵਾਏ ਹਜਾਰੋ ਦਾਮ ਲਗਾਇ ਕਰ। ਸੁੰਦਰ ਰਚਨਾ ਬਣਾਵਣੇ ਕਲਾ ਦੁਆਰਾ ਜਿਨ ਪਰ ਚੁਤਾਲ ਹੋਲ ਚਲੇ ਆਵਹਿ ਹਰਟ ਕੀ ਟਿੰਡੋ ਸਮ ਏਕ ਮਾਨੁਖ ਕਹੁ ਹੀਮ ਕਰ ਪਾਨੀ ਕੇ ਪ੍ਰਵਾਹ ਚਲਾਵਣੇ ਨਦੀ ਸਮ ਜਹਾਂ ਘੁੱਟ, ਹਸਤੀ ਆਦਕ ਭੀ ਪੜੇ ਸਨਾਨ ਪਾਨ ਕਰੇ ਸੁਖੇਨ ਕਉ ਮਾਨੁਖੋ ਕੀ ਨੇਤ੍ਰਕ ਮਾਤ ਹੈ, ਜਿਨੋ ਆਗੇ। ਹਜਾਰੋ ਲਖੋ ਮਾਨੁਖੋਂ ਕੋ ਜਿਨੋਂ ਸੁਭ ਕਵਲ ਮਾਂਜਨ ਕਰ ਧਬੇਕ ਸਹਤ ਜਲ ਪਾਨ ਕਰਾਵਣਾ। ਅਹੋ ਅਸਚਰਜ ਹੈ। ਜਹਾਂ ਕੇਵਲ ਲਗਰਵਿਓ ਸਾਥ ਪਿਲਾਇ ਕਰ ਥਕ ਕਰ ਭੀ ਕੋਈ ਨਹੀਂ ਪਹੁੰਚ ਸਕਤਾ, ਮੇਲੇ ਮੇਂ, ਜਨਾ ਕੋ। ਪੁਨਾ ਪ੍ਰੀਤਵਾਨ ਸਿਖੋਂ ਨੇ ਸ੍ਰੀ ਭਾਈ ਸਵਾਏ ਸਿੰਘ ਕੀ ਆਗਿਆ ਪਾਇ ਕਰ ਕਵਲੋਂ ਕੀ ਮਾਲਾ, ਜੋ ਧੀਰਤੀ ਹੈ, ਸੋ ਲਾਇ ਕਰ ਕਰ ਮੇਂ ਮੇਲੇ ਮੇਂ ਪੁਰਸੋਂ ਕੋ ਦਈ ਜਾਨਾ, ਜਹਾਂ ਤੀਕ ਪਹੁੰਚੇ। ਸੋ ਪਾਛੇ ਪੁਨਾ ਤਿਨੋ ਨੇ ਆਇ ਲੇਵਣੇ ਜੇਤੇ ਮਿਲ ਜਾਇ। ਜਉ ਕੋਊ ਲੈ ਜਾਇ ਸੋ ਗੁਰੂ ਕੇ ਲੇਖੇ। ਜੋ ਕਊ ਹਰਜਨੋ ਕੋ ਕਹੈ ਜੀ ਏਤ ਸੈ ਕੌਲ ਚਲਾ ਗਿਆ ਹੈ। ਤਬ ਸੀ ਭਾਈ ਸਵਾਇਆ ਸਿੰਘ ਸੰਤ ਨੇ ਕਹਿਨਾ ਜੋ ਅਸਾਂ ਤੁਸਾਂ ਤਾਂ ਸਭ ਆਗੇ ਹਾਥ ਜੋੜ ਕਰ ਜੀ ਜੀ ਐਸੇ ਮੁਖੋ ਕਹਿਣਾ ਹੈ। ਭਾਈ ਜੀ ਮਾਤਾ ਜੀ ਪੈਰੀ ਜੀ ਲਈਏ ਜੀ ਇਹ ਸਿਖਆ ਸਿਖਣ ਵਾਸਤੇ ਇਹ ਸੇਵਾ ਮੇ ਲੋਏਆਂ ਹੈ। ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਨੇ।

ਸੇਵਾ ਕਰ ਕੇ ਜੋ ਬੋਲਨਾ, ਆਈਏ ਜੀ, ਮਹਾ ਰਾਜ ਆਈਏ ,ਸ੍ਰੀ ਲਾਈ ਜੀ ਆਓ ਗੁਰੂ ਕੇ ਪਿਆਰੇ ਬੈਸੀਏ ਜੀ, ਜਲ ਪਾਨ ਕਰੀਏ ਜੀ। ਕਪਟ ਤਿਆਗ ਕੇ ਪ੍ਰੇਮ ਕਰਤ ਜਬ ਕਹੇਂਗੇ ਇਹ ਬਿਧਿ ਤਬ ਤਉ ਕਿਛੁ ਘਟ ਨੇ ਜਲਾਂਗੇ, ਜਬ ਕਿਸੀ ਕੇ ਚੋਰ ਕਹਾਂਗੇ ਖੋਟੀ ਮਤ ਨਾਲ ਤਬ ਅਸਾਂ ਕੀ ਘਟਨਾ ਹੈ। ਉਲਟਾ ਮੂਲ ਭੀ ਗਵਾਵਾਂਗੇ। ਤਾਂ ਤੇ ਕੌਲ ਆਦਕ ਪਦਾਰਥੋਂ ਕੇ ਦੇਣੇ ਵਾਲਾ ਜੀ ਆਪ ਸ੍ਰੀ ਸਤਿ ਗੁਰ ਜੀ ਹੈ ਪੁਨਾ ਲੈਣੇ ਵਾਲਾ ਭੀ ਆਪ ਏ, ਦੂਜਾ ਨਾਹੀ ਕੋਈ। ਜਬ ਕੋਈ ਪਦਾਰਥ ਅਸਾਂ ਨੂੰ ਦੇਦਾ ਹੈ ਤਬ ਭੀ ਨਿਸਚੇ ਏਹੋ ਕਰਨੇ ਹਾਂ ਜੋ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਨੇ ਭੇਜਿਆ ਹੈ। ਜਬ ਕੋਈ ਲੈ ਜਾਤਾ ਹੈ ਤਬ ਭੀ ਇਹੀ ਨਿਸਚੇ ਕਰਦੇ ਹਾਂ ਜੋ ਇਸ ਕੋ ਇਸ ਕੀ ਭਾਵਨਾ ਇਨਸਾਰ ਇਸ ਕੋ ਗੁਰੂ ਕਹਿਆ ਹੈ ਜੋ ਇਹ ਪਾਊ ਇਹ ਵਸਤ ਤੂੰ ਉਠਾਇ ਲੈ, ਹੇ ਭਾਈ। ਤਾਂ ਤੇ ਸੋ ਲੈ ਗਿਆ ਤਿਸੀ ਕੇ ਹੁਕਮ ਸਿਓਂ ਜਿਸ ਕੀ ਇਹ ਵਸਤ ਸੀ। ਤਾਂ ਤੇ ਦੇਨੇ ਵਾਲਾ ਭੀ ਆਪ ਲੈਨੇ ਵਾਲਾ ਭੀ ਆਪ। ਤੁਸਾਡਾ ਅਸਾਡਾ ਨਾ ਕਿਛੁ ਹੈ ਸੀ, ਨਾ ਕਿਛੁ ਗਿਆ। ਸੇਵਕ ਨੇ ਤਾਂ ਸੇਵਾ ਧਰਮ ਧਾਰ ਕੇ ਜੀ ਮਾਤ੍ਰ ਹੀ ਬੋਲਨਾ ਹੈ, ਹੇ ਭਾਈ।

ਤਾਂ ਤੇ ਨਾਮ ਜਪੇ ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ ਜੀ। ਸ੍ਰੀ ਗੁਰੂ ਰਾਮ ਦਾਸ ਪੁਰ ਕੇ ਅੰਤ੍ਰ ਬਾਹਰ ਝੁਗੀਆਂ ਪੁਨਾ ਸ੍ਰੀ ਤਰਨ ਤਾਰਨ ਮੇ। ਲਾਹੌਰ ਮੇ, ਸ੍ਰੀ ਨਨਕਾਨੇ ਸਾਹਿਬ ਮੇ, ਸ੍ਰੀ ਅਨੰਦ ਪੁਰ ਮੇ ਸ੍ਰੀ ਮੁਕਤਸਰ ਜੀ ਮੇ, ਸ੍ਰੀ ਦਮਦਮੇ ਸਾਹਿਬ, ਸ੍ਰੀ ਬਾਵਲੀ ਸਾਹਿਬ ਗੋਇੰਦਵਾਲ, ਸ੍ਰੀ ਬਾਬੇ ਬਕਾਲੇ ਮੇ ਸ੍ਰੀ ਖਡੂਰ ਜੀ ਮੇ, ਸ੍ਰੀ ਕੌਨ ਕੌਨ ਅਸਥਾਨ ਕਹੀਏ ਜੋ ਪ੍ਰੇਮ ਸਿਞੁ ਜਹਾਂ ਕਹਾਂ ਸੇਵਾ ਕਰਤੇ ਕਰਾਵਤੇ ਹੈ। ਸਰੀਸਰ ਭੁਜਾ ਧਾਰ ਕਰ ਗੁਰ ਆਗਿਆ ਪਰ। ਪੁਨਾ ਹਰਿ ਜਨੋ ਕੋ ਅਪਨੇ ਭੋਜਨ ਕਰਨੇ ਕੀ ਭੀ ਅਪੇਖ੍ਯਾ ਨਹੀਂ ਰਹਤੀ, ਦੋ ਦਿਨ, ਵਾ ਤੀਨ ਦਿਨ, ਵ ਚਤ੍ਰ ਦਿਨ ਭੀ ਬੀਤ ਜਾਏ। ਅਨੀਸਨ ਹੀ ਕਟ ਬਾਂਧ ਕਰ, ਸੇਵਾ ਜਲ ਕੀ ਕੀਤੀ ਜਾਵਣੀ। ਜਬ ਕੋਊ ਪ੍ਰੀਤਵਾਨ ਕਹੇ ਜੀ ਆਪ ਕੋ ਅਤਿ ਭੂਖ ਬਿਆਪੀ ਹੋ ਸੀ ਤਾਂ ਤੇ ਆਪ ਭੋਜਨ ਕਰੀਏ। ਤਬ ਕਹਤ ਭਏ ਗੁਰ ਕਿਰਪਾ ਤੇ ਹੇ ਭਾਈ, ਅਸਾਂ ਭੂਖ ਕਾ ਹੀ ਭੋਜਨ ਕਰ ਲੀਆ ਹੈ। ਤਾਂ ਤੇ ਨਾਮ ਜਪੇ ਫੇਰ ਕਿਸੇ ਬੋਲਣਾ ਨਹੀਂ ਰਾਤ ਦਿਨ ਗੁਰ ਸੇਵਾ ਨਿਰੰਤਰ ਹੀ ਕੀਤੀ ਜਾਣੀ ਅਠੇ ਪਹਰ। ਇਹੁ ਨਹੀਂ ਜੋ ਅਬ ਤੋ ਅਰਧਰੈਨ ਹੋ ਗਈ ਹੈ ਤਾਂ ਤੇ ਕੁਛ ਸੁਖ ਸਾਥ ਨਿੰਦਰਾ ਤੋ ਕਰ ਲਈਏ ਇਹ ਨਾ। ਜੋ ਗੁਰ ਸੇਵਾ ਹੈ ਸੋਈ ਸੇਵਕੋ ਕੇ ਕਾਰਜ ਮੇ ਸਿਧੀ ਹੈ, ਆਨ ਕਾਰਜ ਅਪਨਾ ਅਰਥ ਕੋਈ ਨਹੀਂ ਸਪਝਿਆ। ਤਾਂ ਤੇ ਬਿਖਮ ਚਾਲ ਹੈ ਗੁਰ ਭਾਣੇ ਕੀ, ਜਾਂ ਤੇ ਆਪਾ ਭਾਵ ਖੋਏ ਬਿਨਾ ਸਿਧਿ ਨਹੀਂ ਹੋਤੀ। ਜਬ ਕੋਈ ਬਿਬੇਕੀ ਸਿੰਘ ਕਹੇ ਬੋਲਨੇ ਪ੍ਰਸਾਦ ਜੋ ਮੈਨੂੰ ਹੁਕਮ ਦਿਓ ਜਉ ਪ੍ਰਸਾਦ ਕਰੇ, ਆਪ ਵਾਸਤੇ। ਜੇ ਕਰ ਤਿਸ ਪਰ ਮੌਨ ਮਨਿਆ ਹੋਵੇ ਤਾਂ ਕਹਿਨਾ ਤਿਸ ਕੋ ਅਨਥਾ ਨਾ ਕਹਨਾ। ਜਾਂ ਤੇ ਤਿਨ ਕੇ ਭੋਜਨ ਕੀ ਜੋ ਬਿਧਿ ਅਤੀ ਕਠਿਨ ਹੈ। ਦਾਲ ਅੰਨ ਲੇਕਰ ਏਕ ਏਕ ਦਾਨਾ ਵਖਰਾ ਕਰਨਾ ਨਾਮ ਜਪ ਜਪ ਕਰ ਐਸੇ ਹੀ ਸਾਰੇ ਮੂੰਗ ਭੀ ਵੇਕੀ ਵੇਕੀ ਕਰਨੇ, ਸ੍ਰੀ ਵਾਹਿਗੁਰੂ ਨਾਮ ਜਪ ਕੇ। ਜੋ ਜਾਨਤਾ ਗੁਰ ਸੇਵਾ ਮੇ ਅੰਤ੍ਰ ਨਹੀਂ ਪੜਤਾ ਪ੍ਰੇਮੀਆਂ ਸਿਖਾਂ ਕੀ ਬਹੁਲਤਾ ਕਰ। ਤਬ ਤਿਨੋ ਗੁਰ ਸਿਖੋ ਸੇ ਹਾਥ ਜੋੜ ਕਰ ਆਗਿਆ ਲੈਣੀ ਤਬ ਬਿਬੇਕ ਸਾਥ ਪ੍ਰਸਾਦ ਕਰ ਪੰਜਾਂ ਪਿਆਰਿਆਂ ਕੋ ਜਿਵਾਇ ਕਰ ਆਪ ਪ੍ਰਸਾਦ ਪੁਨਾ ਛਕਨਾ ਤੇ ਅਵਰ ਗੁਰ ਸਿਖੋਂ ਕੀ ਪ੍ਰੇਮ ਪ੍ਰਤੀਤਾ ਲੈਣੀ ਇਸ ਬਿਧਿ ਸੇ ਸੁਖੀ ਰਾਖਣੀ ਲੈਨੇ ਕੀ ਪੁਰਲੀਓਂ ਵਾਰ। ਏਕ ਵਾਰਤਾ। ਏਕ ਭਾਈ ਬੁਧ ਸਿੰਘ ਵੈਰਕਰ ਜਪੀ, ਤਪੀ, ਰਹੇ। ਪੁਨਾ ਗੁਰ ਸੇਵਾ ਮੇ ਇਸਥਤ ਹੋਇ

ਅਪਨੇ ਅਰਥ ਕੀ ਕੁਛ ਅਪੇਛਿਆ ਨਾ ਕਰਨੀ। ਐਸੇ ਰੂਪਏ ਕਰ ਏਕ ਸੇਵ ਹੀ
ਕੀ ਪ੍ਰੀਤ ਤਨ ਮਨ ਕਰ। ਐਸੇ ਭਾਈ ਬੁਧ ਸਿੰਘ ਤ ਸੀ ਐਸੇ ਅਨੰਤ ਸਿੰਘ ਪ੍ਰੀਤਵਾਨ ਸ੍ਰੀ
ਭਾਈ ਸਵਾਇਆ ਸਿੰਘ ਕੇ ਸਾਖੀ ਲਗ ਗੁਰ ਗੋਬਿੰਦ ਸਰਬ ਸੇਵਾ ਕਰਨਹਾਰੇ ਅਪਨੇ ਕਲਿਆਣ ਹੋਏ।
ਪੁਨਾ ਭਾਈ ਸਵਾਇਆ ਸਿੰਘ ਕਾ ਕੈਸਾ ਉਦਾਰ। ਜਾ ਅਪਨੇ ਸਿੰਘੋ ਮੋ ਵ ਗਰੀਬਾਂ ਸਾਧ ਸਿਖਪ੍ਰਦੇਸੀ
ਕਾ ਸ੍ਰੀਹ ਹੁਟ ਗਿਆ ਹੈ, ਤਬ ਨਾਮ ਜਪਣੀ ਹੀ ਲਗੀ। ਹੋਤ ਸੇ ਇਸਨਾਨ ਆਦੀ ਸਭ ਕ੍ਰਿਆ
ਕਰਨੀ, ਪ੍ਰੀਤਵਾਨੋ ਸਹਟ ਸਭੀਧੀਆਂ ਤੇ ਅਧਿਕ ਦੇਹ ਸਹਿਤ। ਪੁਨਾ ਜਬ ਮਾਰਗ ਮੇ ਤੁਰਨਾ ਤੀਰਥਾਂ ਕੀ,
ਸੇਵਾ ਲੀਏ, ਸਭੀ ਜਨੋ ਜਰਤ ਨਾਮ ਸ੍ਰੀ ਵਾਹਿਗੁਰੂ ਜ ਆਪ ਭੀ ਜਪਣਾ ਪੁਨਾ ਔਰਨ ਤੇ ਭੀ ਜਪਾਵਣਾ:
ਜੋ ਜੋ ਕਦਮ ਉਠਾਣਾ ਤਿਸ ਸਮੇ ਨਾਮ ਹੀ ਜਪਣਾ, ਤਰਟੀ ਸੋਟੀਆਂ ਕੇ ਸਬਦਾਵਤ। ਸ੍ਰੀ ਵਾਹਿਗੁਰੂ ਜੀ,
ਸ੍ਰੀਵਾਹਿਗੁਰੂ ਜੀ, ਸ੍ਰੀ ਵਾਹਿਗੁਰੂ ਜੀ ਦੂਜੀ ਕੋਈ ਬਾਰਤਾ ਨਾ ਕਰਤੇ ਨਾ ਸੁਣਤੇ। ਐਸੇ ਸੰਤ ਸਜਣੋ ਕੇ
ਕੇਤੇ ਗੁਨ ਵਰਨਨ ਕਰੀਏ। ਇਸ ਕਾਗਦ ਸਾਹੀ ਤੇ ਕਲਮੋ ਕੇ ਲਿਖਣੇ ਮੇਂ ਤ ਨਹੀਂ ਆਵਤਾ ਤਿਨ ਕੇ
ਗੁਣ ਗੁਣੋ ਕਾ ਇਸੀ ਤੇ ਅਬ ਬਸ ਕੀਤਾ ਹੈ। ਹੋਰ ਕੇਤੇ ਭਗਤੋ ਕੀ ਕਥਾ ਇਸੀ ਤੇ ਨਹੀਂ ਲਿਖੀ
ਜੋ ਗਰੰਥ ਬਹੁਤ ਬਧ ਗਿਆ ਹੈ। ਤਾਂ ਤੇ ਭੂਤ, ਭਵਿਖਤ, ਵਰਤਮਾਨ ਸਰਬ ਸਮੇ ਕੇ ਭਗਤਾਂ ਕੋ
ਮੇਰੀ ਬੰਦਨਾ ਪਾਤ੍ਰ ਹੀ ਹੋਵੇ ਬਾਰੰਬਾਰ ਸੀਸ ਧਰਨੀ ਪਰ ਧਾਰ ਕੇ। ਜਾਂ ਤੇ ਮੈ
ਮਲਨ ਬੁਧੀ ਕੀਆਂ ਭੁਲਾਂ ਸਭੀ ਖਿਮਾ ਕਰੋ, ਖਿਮਾ ਰੂਪ ਜੋ ਸੰਤ ਸਜਣ ਹੋ। ਇਤਿ ਸ੍ਰੀ
ਪ੍ਰੇਮ ਸੁਧਾ ਸਿੰਧੂ ਗਰੰਥ ਉਤ੍ਰਾਰਧੇ ਸੁਧਾਸਰ ਖੰਡੇ ਸੰਤ ਗੁਨ ਵਰਨੰਨ ਖਟ ਤੀਸਮੋ ਹੁਲਾਸਾ। ੩੬।
ਸੁਧਾਸਰ ਖੰਡ ਸੰਪੂਰਨ। ਸੰਪੂਰਨੀ ਸੁਭੰਮਸਤੁ ੧ਓ ਸਤਿ ਗੁਰ ਪ੍ਰਸਾਦ। ਇਸ ਪ੍ਰਕਾਰ
ਗੁਰ ਦੁਆਰਿਓ ਕੀ ਪੁਨਾ ਸੰਤ ਧਰਮ ਸਾਲੋਂ ਕੀ ਜਾਤ੍ਰਾ ਅਪਨੇ ਸਾਥਾਂ ਕੋ ਕਰਵਾਇ ਕਰ ਪਨਾ ਅਪਨੇ
ਆਸਨ ਪਰ ਆਇ ਬਿਸਥਤ ਭਏ ਸ੍ਰੀ ਸੰਤਿ ਭਾਈ ਰਾਮ ਸਿੰਘ ਜੀ ਵੈਰਾਗੀ ਐਸੇ ਹੀ ਖਟ ਮਾਸ ਰਹ
ਕਰ ਪੁਨਾ ਸ੍ਰੀ ਸੁਧਾ ਸਰੋਵਰ ਕੇ ਸਨਾਨ ਪਰਮ ਪ੍ਰੀਤ ਸੇ ਕਰੇ ਜਾਤ੍ਰਾ ਸ੍ਰੀ ਦਰਬਾਰ
ਸਚ ਖੰਡ ਪਰਮ ਧਾਮ ਕੀ ਕਰੀ। ਪੁਨਾ ਸ੍ਰੀ ਸਤਿ ਗੁਰੂ ਰਾਮਦਾਸ, ਜੋ ਬ੍ਰਹਮ ਸਰੂਪ ਅਖੰਡ ਪਤੀ ਪੂਰਨ,
ਅਨਭੂਤਨ, ਪਰਮਾਤਾ, ਪੁਨਾ ਗੁਰੂ ਭਗਵਾਨ ਕੈਸੇ ਹੈ ਸਰਬ ਕਾਲ, ਸਰਬ ਦੇਸ ਮੇ ਵਿਆਪਕ ਤੇ ਜਿਸ ਕੀ
ਸਤਾ ਕਉ ਪਾਇ ਕਰ ਜੜ ਪਿੰਡ ਚੇਤਨ ਹੋਤ ਹੈ ਕਰ ਚੇਸਟਾ ਕਰੇ ਹੈ। ਪੁਨਾ ਗੁਰੂ ਕੈਸੇ ਹੈ ਅਜੈ ਹੈ।
ਅਨਵਦ ਹੈ, ਅਨੋਹ ਹੈ, ਵਿਲਖਣ ਹੈ, ਵਿਭਮੂ ਹੈ। ਪੁਨਾ ਭਗਤ ਪ੍ਰਤਿ ਪਾਲਕ ਹੈ, ਖਲ ਦਲ ਘਾਲਕ
ਐਸੇ ਸ੍ਰੀ ਗੁਰ ਦੇਵ ਜੀ ਕੇ ਚਰਨ ਕਮਲ ਮਨਾਇ ਕਰ ਪੁਨਾ ਜਾਵੇ ਹੋ ਕਰ, ਕਮਲ ਜੋਰ ਕੇ ਬੇਨਤੀ
ਕਰਤ ਭਏ ਸ੍ਰੀ ਗੁਰੂ ਦੇਵ ਜੀ ਆਗੇ। ਸਵੈਯਾ ਪਾਤਸਾਹੀ। ੧੦। ਮੇਰ ਕਰੋ ਤ੍ਰਿਣਤੇ ਮੋਹਿ
ਜਾਹਿ ਗਰੀਬ ਨਵਾਜਨ ਦੂਸਰ ਤੋ ਸੋ। ਭੂਲ ਛਿਮੋ ਹਮਰੀ ਪ੍ਰਭ ਆਪਨ ਭੂਲਨ ਹਾਰ ਕਹੂੰ ਕੋਊ ਮੋ
ਸੋ। ਸੇਵ ਕਰੀ ਤੁਮਰੀ ਸਰ ਤਿਨ ਕੇ ਸਭ ਹੀ ਗ੍ਰਿਹ ਦੇਖੀਅਤ ਦਰਬ ਭਰੋਸੋ। ਯਾ ਕਲ ਮੇ
ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ [illegible] ਭਾਰੀ ਭਰੋਸੋ। । ਐਸੇ ਬੇਨਤੀ ਕਰਕੇ ਪ੍ਰਜਨਾਦੀ
ਪੂਜਾ ਕਰਕੇ, ਫਿਰੇ [illegible] ਮੇ [illegible] ਕਰ ਗੁਰ ਮੂਰਤ ਕੋ, ਤੇਰ ਸ੍ਰੀ ਦਰਬਾਰ ਸਾਹਿਬ ਕੋ ਮਸਤਕ

ਟੇਕਤ ਭਏ। ਹੇ ਪਰਮ ਧਾਮ ਗਿਆਨ ਮੂਰਤੀ ਅਨਾਮੀ ਹਰਿ ਮੰਦਰ ਤੇਰੀ ਜੈ ਹੋਵੇ। ਹੇ ਅਨੂਪਮ ਤੀਰਥ ਤ੍ਰਿਬਿਧ ਤਾਪ ਵਿਨਾਸਨ ਜਨ ਤਾਰਨ ਜੈ ਹੋਵੇ। ਹੇ ਸੇਤ ਰੂਪ ਨਾਰਾਇਣ, ਜੋ ਸੰਸਾਰ ਸਿੰਧ ਤੇ ਜੀਵਾਂ ਕੋ ਲੀਲਾ ਮਾਤ੍ਰ ਸੇ ਪਾਰ ਕਰਣ ਹਾਰੇ ਹੋ ਤਾਂ ਤੇ ਤੇਰੀ ਜੈ ਹੋਵੇ। ਹੇ ਗਿਆਨ ਮੂਰਤੀ ਦਰਸਨੀ ਦਰ, ਜੋ ਤੇਰੇ ਮੇ ਆਇ ਪ੍ਰਵੇਸ਼ ਕਰਤਾ ਹੈ। ਨਰ ਅਰ ਨਾਰੀ ਬਾਲਕ ਅਰ ਬ੍ਰਿਧ ਜੁਬਾ ਅਸੁਧੀ ਸੁਧੀ ਸੋ ਸਭੀ ਪ੍ਰਮ ਧਾਮ ਕਉ ਜਾਇ ਪ੍ਰਾਪਤ ਹੋਤੇ ਹੈਂ। ਹੇ ਸ੍ਰੀ ਝੰਡੇ ਸਾਹਿਬ ਜੁਗਲ ਮੂਰਤੀ ਗੋਬਿੰਦ ਸਰੂਪ ਸੁਮੇਰ ਭੀ ਆਲਿ ਤੇ ਅਚੱਲ ਮਤੀ ਕਰਨੇ ਹਾਰੇ ਗੁਰਾਂ ਕੇ ਸੁਜਸ ਸਰੂਪ ਜੋ ਤੁਮਾਰਾ ਦਰਸਨ ਕਾ ਸੇਵਾ ਕਰਤਾ ਹੈ, ਸੋ ਤਿਸ ਕੇ ਪਿਤ੍ਰ ਵਿਸਨ ਲੋਕ ਜਾਵਤੀ ਕਿਆ ਜਾਇ ਪ੍ਰਾਪਤ ਹੋਵੇ ਹੈ ਬੈਕੁੰਠ ਕੋ ਤਾਂ ਤੇ ਤੇਰੀ ਜੈ ਹੋਵੇ। ਕਿਸੀ ਸਾਧ ਕੋ ਇਹੁ ਦ੍ਰਿਸਟਾਂਤ ਭਯਾ ਪ੍ਰਤੱਖ ਜੋ ਇਹੁ ਸ੍ਰੀ ਝੰਡੇ ਸਾਹਿਬ ਜੀ ਤਿਸ ਕੋ ਸੀਤਾ ਰਾਮ ਨਜਰੀ ਆਏ ਤਬ ਸੋ ਬੰਦਨਾ ਭੇਟਾ ਦੇ ਕਰ ਕਰਤ ਭਯਾ ਤਿਸ ਕੇ ਮਨ ਮੇ ਜੋ ਆਈਸੀ ਜੋ ਇਹੁ ਕੀ ਵਸਤੁ ਹੈ। ਸੋ ਸੰਸਾ ਦੂਰ ਭਯਾ। ਹੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਸਾਹਿਬ ਮਹਾਂ ਬੀਰ ਰਣਧੀਰ ਬੋਧ ਮੂਰਤੀ ਗੁਰੂ ਭਗਵਾਨ ਖਲ ਖੰਡਣ ਮਹੀ ਮੰਡਨ ਜਗਤੇਸਵਰ ਹੈਂ, ਪ੍ਰਮੇਸਵਰ ਹੈ। ਤੈਸੇ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਹੇ ਸਰਿ ਗੁਰੋ ਆਪ ਕੀ ਜੈ ਹੋਵੇ। ਹੇ ਸ੍ਰੀ ਅਕਾਲ ਤਖਤ ਜੀ, ਹੇ ਗੁਰੂ ਬਾਬਾ ਅਟਲ ਸੁਆਮੀ, ਸਰਬ ਜੀਵੋਂ ਕੇ ਮਨੋ ਕਾਮਨਾ ਸਿਧ ਕਰਨ ਕਵ੍ਰ ਸੁਰਤਰੂ ਤੇਰੀ ਜੈ ਹੋਵੇ। ਇਸ ਪ੍ਰਕਾਰ ਸ੍ਰੀ ਗੁਰੂ ਦੇਵ ਜੀ ਕੀ ਜੈ ਮਨਾਇ ਕਰ ਤੇ ਸਰਬ ਸੰਤ ਸੁਹਿਰਦ ਰੂਪ ਜੋ ਹੈਂ ਤਿਨ ਕੋ ਮਿਲ ਕਰ ਪੁਨਾ ਪਸਚਮ ਦੇਸ ਕਉ ਗਵਨ ਕਰਤ ਭਏ। ਤਬ ਮਾਰਗ ਮੇ ਚਲਤੇ ਹੀ ਸੰਤ ਸੇ ਕੋਈ ਸਾਧੂ ਸੰਤ ਦਾਦੂ ਰਾਮ ਕੀ ਗਾਥਾ ਪੂਛਤ ਭਯਾ। ਹਰਿ ਜਨੋ ਬਾਚ। ਹੇ ਸਾਧਾ ਦਖਣ ਦੇਸ ਮੇ ਨਦੀ ਕਿਨਾਰੇ ਕੋਈ ਤਪਸੀ ਤੱਪ ਕਰਤਾ ਸਾ। ਤਿਸ ਤਪਸਵੀ ਕੀ ਕੋਈ ਪ੍ਰਹਰ ਦੀਖਨਾ ਵੰਤ ਬ੍ਰਹਮਨ ਸੇਵਾ ਕਰਤ ਭਯਾ। ਤਬ ਤਪਸਵੀ ਪ੍ਰਸੰਨ ਹੋ ਕੇ ਤਿਸ ਕੋ ਵੱਰ ਦੇਤਾ ਭਯਾ ਪੁਤ੍ਰ ਕਾਮ ਅਰਥੀ ਬਕਉ। ਜੋ ਪ੍ਰਾਤ ਸਮੇ ਇਸ ਨਦੀ ਬੀਚ ਏਕ ਸੰਦੂਕ ਰੁੜਤਾ ਆਵੈਗਾ ਤਿਸ ਬੀਚ ਬਾਲਕ ਹੋਵੈਗਾ ਬੈਠਾ ਸੋ ਤੂੰ ਆਪਣਾ ਲੈਣਾ ਕਰ ਲਈ। ਐਸੇ ਕਹਿ ਕਰ ਸੋ ਜੋਗੀਸਵਰ ਤਪਸੀ ਹੀ ਬਾਲਕ ਰੂਪ ਹੋ ਕੇ ਭਜਨ ਕੀ ਇੱਛਾ ਲੀਏ ਬੀਚ ਨਦੀ ਮੇ ਆਏ। ਤਬ ਸੋ ਦ੍ਵਿਜਬਰ ਪਾਤ ਸੋ ਐਸੇ ਪੁਤ੍ਰ ਪਾਇ ਕੇ ਪ੍ਰਮ ਪ੍ਰਸੰਨ ਭਯਾ। ਪੁਨਾ ਸਮੇ ਪਾਇ ਕਰ ਤਿਸ ਕੀ ਸ਼ਾਦੀ ਕਰਵਾਈ। ਤਬ ਸਮੇ ਪਾਇ ਕਰ ਸੋ ਦ੍ਵਿਜਬਰ ਕਾਲ ਕਾਰ ਕੀਨਾ ਹੋ ਗਏ। ਪੀਛੇ ਜੋ ਦਾਦੂ ਰਾਮ ਕਉ ਆਪ ਸ੍ਰੀ ਪ੍ਰਮੇਸਵਰ ਜੀ ਕ੍ਰਿਪਾ ਕਰਿ ਕੇ ਅਕਾਸ ਬਾਣੀ ਕੀਤੀ ਜੋ ਤੂੰ ਹੇ ਦਾਦੂ ਰਾਮ ਤਪਸੀ ਥਾ ਕਛਾ ਹੀ ਜੋ ਗ੍ਰਿਸਤ ਬੀਚ ਮਤ ਅਪਨਾ ਜਨਮ ਤੂੰ ਖੋਵਹਿ। ਪੁਨਾ ਇਨ ਕੀ ਤ੍ਰਿਆ ਤੋ ਮਰ ਗਈ ਬੰਧਨ ਹਰਿ ਇੱਛਾ ਸੋ ਦੁਰਾਵਕ ਹੀ ਛੂਟਾ, ਜਾਂ ਤੇ ਇਨ ਕੀ ਸੰਤਾਨ ਹੈ ਸੀ ਨਹੀਂ। ਤਬ ਅਤੀਤ ਰੂਪ ਹੋਏ ਗੋਦੜੀ ਪਹਰ ਕੇ ਏਕ ਕਰ ਮੰਡਲ ਤੇ ਝੱਟੀ ਹੱਥ ਮੇ। ਹਰਿ ਸਿਮਰਨ ਮੇ ਮਗਨ ਹੋਇ ਬੈਠੇ ਸੋ ਏਕ ਤਰ ਕੇ ਤਰੇ। ਤਬ ਤਿਸੀ ਕਾਲ ਮੇ ਹਜਬ ਜੀ ਕੀ ਬਾਲ ਅਵਸਥਾ ਮੇ ਸਾਦੀ ਕਰੀ ਹਰੀ ਇਨਕੇ ਮਾਤਾ ਪਿਤਾ ਨੇ। ਤਬ ਹੀ ਸੇਹਰੇ ਮੁਕਟ ਬਾਂਧ ਕਰ ਕਲਗ਼ੀ ਸਹਿਤ ਅਵਰੁ ਬ੍ਰਿਛ ਕੀ ਛਾਇਆ ਨੀਚੇ

ਸੋ ਭੀ ਆਇ ਉਤਰੇ। ਤਬ ਰਜਬ ਜੀ ਸੋ ਅਤੀਤ ਭੇਖ ਕੇ ਤਿਸ ਕੇ ਨਿਕਟ ਜਾਇ ਨਮਸਕਾਰ ਕਰੀ।
ਤਾਂ ਦੇਖ ਕੇ ਦਾਦੂ ਰਾਮ ਜੀ ਕਹਤ ਭਏ: ਹੇ ਭਾਈ, ਤੂੰ ਕਿਉਂ ਆਪੇ ਅਪਣੇ ਪਾਵੇ ਮੇ ਸੰਗਲ ਦ੍ਰਿੜ੍ਹ
ਬਾਂਧਤਾ ਹੈ ਅਜੇ ਤੋ ਸਮਾ ਹੈ ਤੇਰੇ ਛੂਟਣੇ ਕਾ। ਤਬ ਰਜਬ ਜੀ ਭੀ ਉਪਦੇਸ ਪਾਇ ਕਰਿ ਰਾਮ ਨਾਮ
ਕਾ ਸੰਤ ਹੂਆ ਜਿਨਿ ਸੋ ਭੀ ਤਬ ਅਤੀਤ ਰੂਪ ਸੰਤ ਭਏ ਸਰਬ ਤਿਆਗ ਕਰ। ਪਰਮ ਅਨਭਵ ਕੀ
ਜਿਨੋ ਕਵਿਤਾ ਕਰੀ ਦ੍ਰਿਸ਼ਟਾਂਤ ਪ੍ਰਮਾਣੋ ਸਹਿਤ ਛਪੇ ਆਦੀ। ਪੁਨਾ ਸੁੰਦਰ ਦਾਸ ਭੀ ਉਪਦੇਸ ਪਾਇ ਕਰ
ਸ੍ਰੀ ਰਾਮ ਨਾਮ ਕਾ ਸੰਸਾਰ ਈਖਨਾ ਤੇ ਰਹਿਤ ਹੋਇ ਭਏ। ਗਿਆਨ ਸਮੁੰਦਰ ਆਦੀ ਗ੍ਰੰਥ ਜਿਨੋ ਕਰੇ ਹੈਂ।
ਪੁਨਾ ਕਿਸੀ ਸਮੇ ਦਿਲੀ ਮੈ ਥੇ ਤਬ ਅਕਬਰ ਮਿਲ ਕਰ ਪ੍ਰਸ਼ਨ ਕਰਤ ਭਯਾ ਜੋ ਜੀ ਏਕ ਕ੍ਰਿਸ਼ਨ ਹੋ ਕੇ
ਅਨੇਕ ਅਪਣੀਆਂ ਰਾਣੀਆਂ ਪਾਸ ਕੈਸੇ ਜਾਤੇ ਸੇ, ਹੇ ਦਾਦੂ ਰਾਮ ਜੀ। ਤਬ ਇਨ੍ਹਾਂ ਨੇ ਗੁਰਮਤ ਤਿਆਗ
ਸਮੇ ਕੋਈ ਕਾਲ ਇਹੀ ਕ੍ਰਿਤ ਸਿਖ ਕਾ ਕੂਈ ਪਿੰਨਣ ਕੀ ਉਸੀ ਕਾ ਅੰਨ ਖਾਵਣਾ ਔਰ ਅੰਗੀਕਾਰ ਨਾ
ਕਰਨਾ। ਜਾਂ ਤੇ ਪੀਛੇ ਬ੍ਰਹਮਣ ਕਾ ਅੰਨ ਪਾਏ ਕਰ ਤਿਸ ਕਾ ਪੁਤ੍ਰ ਮਰਨਾ ਪੜਾ ਹੈ। ਪੁਨਾ
ਭਗਤਾ ਨੰਦ ਮੈ ਤਿਆਗ ਭੀ ਦੇਤ ਭਏ, ਸੋ ਕ੍ਰਿਤ। ਜਿਧਿਆਂ ਤੇ ਬਾਦ ਸੀ ਤਿਸ ਕਰ ਪਾਤਸਾਹ ਕੋ
ਦ੍ਰਿਸ਼ਟਾਂਤ ਦਿਖਾਵਤੇ ਭਏ। ਤਿਸ ਬਾਜ਼ਾਰ ਮੇ ਸਾਰੇ ਦਾਦੂ ਰਾਮ ਪਿੰਜਾਰਾ ਤੇ ਏਕ ਏਕ ਮਾਈ
ਪਾਸ ਪੂਣੀਆਂ ਬਟਣੇ ਵਾਰੀ ਤੌਨ ਹੀ ਦੁਕਾਨ ਮੇ। ਤਬ ਪਾਤਸਾਹ ਦੇਖ ਕੇ ਬਿਸਮਾਦਵਿ ਹੋ ਕੇ
ਕਰਣੇ ਲਾਗਾ। ਤਬ ਸੰਤ ਦਾਦੂ ਰਾਮ ਜੀ ਕਥਨ ਕਰਤੇ ਭਏ: ਹੇ ਸੁਲਤਾਨ ਜੀ, ਜਿਸ ਸ੍ਰੀ ਕ੍ਰਿਸ਼ਨ
ਭਗਵਾਨ ਕੇ ਪਿੰਜਾਰੇ ਮੇ ਏਤੀ ਸਕਤੀ ਹੈ ਜਿਸ ਦੇ ਨਾਮ ਦੇ ਸਿਮ੍ਰਨ ਦੇ ਪ੍ਰਤਾਪ ਕਰਿ ਤੋ
ਆਪ ਜੋ ਸ੍ਰੀ ਕ੍ਰਿਸ਼ਨ ਚੰਦ ਜੀ ਹੈ ਤਿਨ ਕੀ ਕਿਆ ਕਥਾ ਕਰਣੀ ਹੈ। ਪੁਨਾ ਸਮਾ ਪਾਇ ਕਰ ਦਾਦੂ
ਰਾਮ ਜੀ ਸਮਾਇ ਗਏ। ਤਬ ਚੌਥੇ ਅਸਥਾਨ ਪਰ ਜੈਤ ਰਾਮ ਜੀ ਭਏ ਹੈ ਦਾਦੂ ਰਾਮ ਕੀ
ਜਗ਼ਾਹ ਪਰ। ਤਹਾਂ ਏਕ ਰਾਲ ਸੀ ਪੁਨਾ ਤਹਾਂ ਹੀ ਏਕ ਰਾਮ ਰੌਤੜਾ ਜੀ ਸਥਾਨ ਘਟਾਵਤ
ਜਹਾਂ ਛਾਇਆ ਬਣ ਰਹੀ ਹੈ। ਤਬ ਹੀ ਗੁਰੂ ਜੀ ਮੇ ਪਾਤਿਸਾਹ ਜਾਇ ਡੇਰਾ ਕੀਤਾ ਹੈ ਸਾਤੀ
ਵੇਰ। ਤਬ ਜਬ ਸਾਹਿਬ ਜੀ ਸੁਣ ਕਰ ਪ੍ਰੇਮ ਭਾਵ ਸੇ ਨਿਉਤਾ ਮਨਾਇਆ ਤਬ ਗੁਰੂ ਸਾਹਿਬ
ਜੀ ਕਹਾ ਜੋ ਤੁਮ ਫਕੀਰੋਂ ਤੇ ਹਮਾਰੀ ਕੈਸੀ ਕਲਹ ਹੈ ਜੋ ਬਜਾਂ ਨੇ ਤਾਂ ਅੰਨ ਹੀ ਖਾਣਾ ਹੂਆਂ।
ਤਬ ਜੈਤ ਰਾਮ ਜੀ ਕਰ ਜੋੜ ਕੇ ਕਹਤ ਭਏ ਜੀ ਆਪ ਸਾਹਿਬ ਪ੍ਰਮਾਣ ਕਰੈ ਤੋ ਬਾਜ ਭੀ ਖਾਇੰਗੇ
ਭੋਜਨ ਹਮਾਰਾ। ਤਬ ਗੁਰੂ ਜੀ ਕਹਾ, ਹਮ ਪ੍ਰਵਾਨ ਕਰਾ ਤੁਮਰਾ ਭੋਜਨ। ਤਬ ਜੈਤ ਰਾਮ ਜੀ ਜੁਆਰ
ਬਾਜਰਾ, ਬਾਜੋਂ ਆਗੇ ਖਿਲਾਰ ਕਰ ਕਹਾ: ਹੇ ਗੁਰੂ ਕੇ ਬਾਜੋ ਅਜ ਸੰਤਾਂ ਕਾ ਇਹੀ ਅੰਨ ਤੁਮ ਭੋਜਨ
ਕਰੋ ਤਬ ਭੋਜਨ ਕੀਆ, ਤਬ ਗੁਰਾਂ ਭੀ ਖਾਇਆ ਸਿਮ ਪ੍ਰੀਤਾ ਭਈ। ਤਬ ਗੁਰੂ ਜੀ ਤੀਰ ਸਾਥ ਦਾਦੂ
ਦੁਆਰੇ ਕਉ ਨਮਸਕਾਰ ਕੀਆ। ਤਬ ਸਿੰਘਾਂ ਨੇ ਤਨਖਾਹ ਲਾਈ ਜੋ ਮੜ੍ਹੀ ਮਸਾਣ ਗੋਰ ਆਦੀ
ਆਪ ਨੇ ਹੀ ਵਰਜਿਆ ਹੈ। ਪੁਨਾ ਆਪ ਹੀ ਕਰੋ ਇਹੁ ਕੈਸੇ ਬਣੇ। ਤਨਖਾਹੁ ਕੀ ਮਿਰਜਾਦਾ
ਤਹਾਂ ਸੇ ਚਲੀ। ਤਬ ਸ੍ਰੀ ਗੁਰਦੇਵ ਜੀ ਪ੍ਰਸੰਨ ਹੋ ਕਰ ਬਚਨ ਕਰਤ ਭਏ: ਹੇ ਖਾਲਸਾ ਜੀ,
ਇਹ ਸੰਤ ਤੁਮਾਰੀ ਪ੍ਰੀਖਿਆ ਕਰੀ ਹੈ। ਜੋ ਕਰਹਤ ਕੀ ਚਾਲੀ ਮੇ ਸਿੰਘ ਚਲੇ ਹੈ ਕਿ ਨਹੀਂ। ਭਲਾ
ਹੂਆ ਜੋ ਤੁਮ ਸਿਆਣੇ ਭਏ ਹੋ ਗੁਰੂ ਕੀ ਸਿੱਖੀ ਕੀ ਚਾਲੀ ਮੇ। ਦੂਜੇ ਹੋਰ ਸੁਣੋ ਸ੍ਰੀ ਖਾਲਸਾ ਜੀ,

ਜੋ ਗੁਰੂ ਸੰਤ ਅਸਥਾਨ ਹੈ ਭਗਵਤ ਸਨੰਬੰਧੀ ਤਿਨ ਤੇ ਹਮ ਨਹੀਂ ਬਰਜਿਆ। ਜਾ ਤੇ ਬਡੇ ਸ੍ਰੀ ਗੁਰ ਦੇਵ ਜੀ ਕਾ ਬਚਨ ਹੈ। ਤਥਾ ਬਚਨ। "ਜਿਥੈ ਜਾਇ ਬਹੈ ਮੇਰਾ ਸਤਿ ਗੁਰੂ ਸੋ ਥਾਨ ਸੁਹਾਵਾ ਰਾਮ। ਗੁਰ ਸਿਖੀ ਸੋ ਥਾਨ ਭਾਲਿਆ ਲੈ ਧੂਰ ਮੁਖ ਲਾਵਾ"। ਜੋ ਜੰਤ੍ਰ, ਮੰਤ੍ਰ, ਤੰਤ੍ਰ, ਮਸਾਣੋਂ ਮੇ ਭੂਤ ਪ੍ਰੇਤ ਜੋ ਦੂਜਾ ਭਾਵ ਹੈ ਸ੍ਰੀ ਅਕਾਲ ਪੁਰਖ ਕੇ ਪ੍ਰੇਮ ਸੇ, ਇਤਰ ਤਿਸ ਕਰਤਵ ਥੀ ਬਰਜਿਆ ਹੈ। ਤਾਂ ਸਿਖਾਂ ਕਰ ਜੋੜ ਕਰ ਕਹਾ। ਹੇ ਦੀਨ ਦਿਆਲ, ਦੀਨਾ ਬੰਧੂ, ਅਸ਼ਰਨ ਸ਼ਰਨ, ਸ੍ਰੀ ਸਤਿ ਗੁਰੂ ਦੇਵ ਜੀ ਇਹੁ ਭੇਦ ਲਿਹਾ। ਆਪ ਕੀ ਕ੍ਰਿਪਾ ਤੇ। ਐਸੇ ਸ੍ਰੀ ਦਾਦੂ ਰਾਮ ਕਾ ਜਨਮ ਕਰਮ ਸੁਣਕੇ ਸੋ ਸਾਧ ਪ੍ਰਸੰਨ ਹੂਆ। ਤਬ ਸੰਤ ਜੀ ਮਾਲਵੇ ਕਉ ਉਲੰਘ ਕਰਮ ਸੇ ਗੋਬਿੰਦ ਕੇ ਗੁਣ ਸੁਣਤੇ ਹਰਿ ਜਸ ਕਰ ਤਲਵੰਡਿ ਨਗਰ ਜਾਇ ਪਹੁਤੇ ਸਰਬ ਸੰਤਾਂ ਸਹਿਤ। ਜਹਾਂ ਸ੍ਰੀ ਗੰਗਾ ਰਾਮ ਬੈਰਾਗੀ ਕਾ ਮਕਾਨ ਹੈ। ਤਬ ਸਰਬ ਸੰਤਾਂ ਕਉ ਸੋ ਸੰਤ ਦੇਖ ਕਰ ਪ੍ਰੇਮ ਪ੍ਰਸੰਨ ਭਯਾ। ਸੁੰਦਰ ਅਸਥਾਨ ਦੀਆ ਨਿਵਾਸ ਨੂੰ। ਸੁੰਦਰ ਮਧ ਰਸ ਕਿਨੇ ਭੋਜਨ ਦੀਏ ਗੁਰਵਾਇ ਕਰ। ਸੰਤ ਸੰਤ ਕੇ ਮਿਲਣੇ ਕੀ ਮਹਿਮਾ ਕਹੀ ਨਹੀਂ ਜਾਤੀ ਜਾਂ ਤੇ ਉਹ ਤਿਨਾ ਗੁਣਾ ਦੇ ਅਭਿਮਾਨ ਤੋਂ ਪਰੇ ਹੈ। ਉਥੇ ਮਨ ਬਾਣੀ ਕੀ ਪਹੁੰਚ ਨਹੀਂ ਅਨਭਵ ਹੀ ਕੀ ਗੰਮ ਹੈ। ਐਸੇ ਜੋ ਸ੍ਰੀ ਗੰਗਾ ਰਾਮ ਬੈਰਾਗੀ ਸ੍ਰੀ ਗੰਗਾ ਜਲ ਸਮ ਸੇ ਪਵਿਤ੍ਰ ਅਰ ਸੀਤਲ ਤੇ ਪਾਪ ਤਾਪ ਹਾਰੀ। ਸ੍ਰੀ ਗੁਰ ਨਾਨਕ ਗੁਸਾਈ ਕੀ ਕਥਾ ਭੀ ਸੁਣਤੇ ਸੇ ਪਰਮ ਗੁਨ ਗ੍ਰਾਹੀ ਸੋ ਇਕੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬਾਣੀ ਬਹੁਤ ਸੁਣਤੇ ਥੇ। ਸੁਣ ਕਰ ਸ੍ਰੀ ਗੁਰੂ ਬਾਣੀ ਕਉ ਸਮਾਧੀ ਨਿਰਵਿਕਲਪ ਮੇ ਮਗਨ ਹੋ ਜਾਣਾ। ਸੁਭਾਵਕ ਹੀ ਬਿਰਤੀ ਉਨ ਕੀ ਭਜਨਾ ਕਾਰ ਬਣੀ ਰਹੇ। ਕੋਈ ਸਿਖ ਗੁਰੂ ਕਾ ਵਿਰਤਵਾਨ ਵਿਰਤ ਕਾ ਰੂਪ ਪੂਛਤ ਭਯਾ। ਜੋ ਜੀ ਵੈਰਾਗ ਕਾ ਕਿਆ ਰੂਪ ਹੈ। ਸੋ ਕਹੋ ਕ੍ਰਿਪਾ ਕਰਿ। ਤਾਂ ਸ੍ਰੀ ਗੰਗਾ ਰਾਮ ਜੀ ਕਹਿਤ ਭਏ ਜੋ ਤੁਮਾਰੇ ਘਰ ਤੋ ਸੂਰਜ ਸ੍ਰੀ ਗ੍ਰੰਥ ਸਾਹਿਬ ਜੀ ਪ੍ਰਕਾਸ਼ ਰਹੇ ਹੈ। ਐਸੇ ਤਿਮਰ ਕੇ ਦੀਵਾਕ ਤੁਮ ਕਾਹੇ ਕੋ ਪੂਛਤੇ ਹੋ। ਜੋ ਤੁਮ ਨੇ ਵਿਰਤ ਕਾ ਰੂਪ ਦੇਖਣਾ ਹੋਇ ਤੋ ਸ੍ਰੀ ਨੌਵੀ ਪਾਤਿਸ਼ਾਹੀ ਕੇ ਸਬਦੋਂ ਕਾ ਪਾਠ ਸੁਣੋ ਵਾ ਕਰ ਲੋ ਹੇ ਸਾਧ। ਤਥਾ ਬਚਨ। "ਇਹੁ ਜਗੁ ਧੂਏਂ ਕਾ ਪਹਾਰੁ। ਤੈ ਸਾਚਾ ਮਾਨਿਓ ਕਿਹ ਬਿਚਾਰਿ"। ਹਮਾਰੀ ਬ੍ਰਿਤੀ ਕੋ ਭੀ ਜੇ ਕਰ ਅਵਰਣ ਹੋਤਾ ਹੈ ਤਾਂ ਹਮ ਇਨ ਕਾ ਹੀ ਪਾਠ ਕਰਤੇ ਹੈ ਤਬ ਸੰਸਾਰ ਸਤੋਂਤਾ ਅਵਗੁਣਤੇ ਰਹਿਤ ਹੋਤੇ ਹੈ। ਜੈਸੇ ਜੈਸੇ ਘਣ ਕੇ ਅਵਰਣ ਤੇ ਰਹਿਤ ਹੂਆ ਚੰਦ੍ਰਮਾ ਪ੍ਰਕਾਸਤਾ ਹੈ ਅਕਾਸ਼ ਮੇ। ਤਥਾ ਮਨ ਨਿਰਮਲ ਹੋ ਕਰ ਸਾਂਤ ਆਦੀ ਵਿਰੂਤੀ ਸਹਿਤ ਰਿਦੇ ਅਕਾਸ ਮੇ ਸੋਭਤਾ ਹੈ। ਤਬ ਸੋ ਸਾਧੂ ਭੀ ਸੁਣ ਪੜ੍ਹ ਕਰ ਗੁਰ ਸਬਦ ਕੋ ਸਾਂਤ ਰੂਪ ਹੂਆ, ਸੰਤ ਕ੍ਰਿਪਾ ਤੇ। ਹੋਰ ਕਿਸੀ ਸਾਧੂ ਕਹਿਆ ਪਾਸ ਰਹਿਣੇ ਵਾਲੇ ਨੇ ਗੰਗਾ ਰਾਮ ਕੋ ਜੀ ਮੈ ਗੰਗਾ ਜਾਤਾ ਹੋਂ ਪੁਰਬੀ ਕੇ ਸਨਾਨ ਕਉ। ਤਾਂ ਮੁਖ ਮੇ ਅੰਗੁਲੀ ਪਾਇ ਕਰ ਤੇ ਸੀਸ ਧੁਣ ਕਰ ਕਹਤ ਭਏ ਦੇਖਨਾ ਤੈਨੇ ਗੰਗਾ ਨਹੀਂ ਜਾਣਾ ਹੈ ਜਗਿਆਸੂ, ਜੇ ਜਾਵੇਂਗਾ ਤਾਂ ਤੈਨੂੰ ਵੱਡਾ ਪਾਪ ਲਗੇਗਾ। ਐਸੇ ਸੁਣ ਕਰ ਸੰਤ ਮੁਖ ਸੇ ਵਹਨ ਨਗਰ ਵਾਸੀ ਮਹਾਜਨ ਇੱਕ ਕਹਤ ਭਯਾ ਹਾਥ ਜੋੜ ਕੇ। ਜੋ ਜੀ ਸ੍ਰੀ ਗੰਗਾ ਸਨਾਨ ਤੇ ਪਾਪ ਹੋਤਾ ਹੈ ਬਡਾ। ਤਾਂ ਆਪ ਕਹਤ ਭਏ ਜੇ ਕਾਸ਼ੀ ਜਾਵੇ ਤਾਂ ਤੈਨੂੰ ਬਡਾ ਪੁੰਨ ਹੈ ਤੂ ਨਿਸੰਕ ਜਾਇ। ਤਿਸ ਸਾਧ ਪ੍ਰਤੀ ਕਹਤ ਭਏ ਨਾਹ ਪ੍ਰਯਾਗ ਤਾਤ ਪ੍ਰਜ ਇਹੁ ਹੈ ਪ੍ਰੀਤ ਵਾਨ ਜੋ ਬਹੁਤ ਜਤਨ ਸੇ ਮਨ ਕੀ ਬ੍ਰਿਤੀ ਕਠੀ ਹੋਵੇਗੀ ਤੈਨੇ ਅੰਤਰ ਮੁਖ ਸਦ ਕਿਰਤ। ਸੋ ਤਾਤ ਕਾਲ ਹੀ

ਤੂਜਨੇ ਮਾਤ੍ਰ ਸੇ ਤੇ ਮਾਨਸ ਗਵਨ ਜੋ ਸਾਤੋ ਭਵਨ ਕਰਿ ਜਾਇਗੀ ਜਾਂ ਤੇ ਸੰਕਲਪ ਰੂਪਾ ਜੋ ਬ੍ਰਿਤੀ ਹਈ ਪੁਨਾ ਆਸਾ ਤ੍ਰਿਸਨਾ ਕਰਿ ਹੀਨ ਹੋ ਜਾਇਗੀ। ਦੇਸ ਰਹਤਾ ਵਾ ਪੇਟ ਰਹਤਾ ਹੋਇਗੀ। ਪ੍ਰਹਮ ਤਰਹਾ ਭੂਲ ਜਾਏਗੀ। ਐਸੇ ਮੈ ਨਾਨ ਖੇਦ ਭਰੇ ਹੂਏ ਹੈ, ਘਾਣੇ ਘਾਣੇ ਤੇ ਤਾਰਕਾਸ ਵੈਂਤ ਜੋ ਜਿਨ ਕਰ ਲੋਕ ਇਸੇ ਰਾਜਾ ਹੋ ਵੈਂਤ ਇਨ ਕਾ ਗਿਨਣਾ ਵਿਅਰਥ ਹੈ। ਜੈਸੇ ਰਤੀ ਦਵਾਈ ਹੋਵੇ ਤੇ ਸੇਰ ਭਰ ਰੂਪਥ ਸੇਵੀਐ ਤਬ ਐਸੇ ਰੋਗ ਦੂਰ ਹੋਤਾ ਹੈ। ਐਸੇ ਇਹ ਸਮਝਨਾ, ਹੇ ਸਾਧ । ਇਕ ਚਿਤ ਹੋ ਕਰ ਏਕ ਵਾਰ ਸ੍ਰੀ ਰਾਮ ਨਾਮ ਉਚਾਰਨ ਮਾਤ੍ਰ ਹੀ ਤੇ ਜੋ ਅਨੰਤ ਤੀਰਥ ਸ੍ਰੀ ਗੰਗਾ ਆਦਿਕੋ ਕੇ ਸਨਾਨ ਕਾਂ ਫੱਲ ਇਸ ਪੁਰਸ ਕਉ ਹੋਤਾ ਹੈ। ਜੋ ਇਸ ਕਾ ਹਿਦਾ ਥਿਰ ਹੋਇ ਕੇ ਸਰੂਪ ਪ੍ਰਾਇਣ ਹੀ ਹੂਆ। ਤੋ ਇਸ ਕੀ ਸਾਖੀ ਸ੍ਰੀ ਨਿਰਬਾਣ ਪਰਕਰਣ ਮੈ ਕਹੀ ਹੈ। ਸ੍ਰੀ ਸਿਵ ਭਗਵਾਨ ਜੀ ਸ੍ਰੀ ਵਸਿਸਟ ਜੀ ਪ੍ਰਤੀ। ਤੱਥਾ ਸੋ ਪ੍ਰਮਾਣ। ਈਸਵਰੋ ਵਾਚ। ਹੇ ਮੁਨੀਸਵਰ ਆਤਮ ਦੇਵ ਕਾ ਜੋ ਧਿਆਨ ਕਰਨਾ ਹੈ ਇਹੀ ਉਸ ਦਾ ਪੂਜਨ ਹੈ। ਇਹੀ ਧੂਪ ਦੀਪ ਪੁਸਪਾਜਲ ਪੂਜਨੇ ਕੀ ਸਗਲ ਸਾਮਿਗ੍ਰੀ ਹੈ ਧਿਆਨ ਹੀ ਦੇਵ ਕੋ ਪ੍ਰਸੰਨ ਕਰਤਾ ਹੈ। ਨ ਤੀਰਥੋ ਕੇ ਸਨਾਨ ਕਰ ਦੇਵ ਪ੍ਰਸੰਨ ਹੋਤਾ ਹੈ। ਨ ਦਾਨੋ ਕਰ ਨ ਤਪੋ ਕਰ। ਨਾ ਜਗੋਂ ਕਰ ਨ ਬਰਤੋਂ ਕਰ। ਨ ਬਾਹਿਰ ਧੂਪ ਦੀਪ ਪੁਸਪਾਦਿਕੋ ਕੇ ਪੂਜਨ ਤੇ ਦੇਵ ਪ੍ਰਸੰਨ ਹੋਤਾ ਹੈ। ਜੋ ਬਾਹਰ ਜੋ ਬ੍ਰਿਤੀ ਕਾ ਅੰਤਰ ਮੁਖ ਕਰਨਾ ਹੈ ਸੋਈ ਧਿਆਨ ਤਿਸ ਕਰ ਅਕ੍ਰਿਤਮ ਦੇਵ ਪ੍ਰਸੰਨ ਹੋਤਾ ਹੈ। ਅਵਰ ਕਿਸੀ ਬਿਧਿ ਸੇ ਦੇਵ ਕੀ ਪ੍ਰਾਪਤੀ ਨਹੀਂ ਹੋਤੀ। ਹੇ ਮੁਨੀਸ੍ਵਰ ਜੋ ਮੂਹਰਤ ਹੋਵੇ ਅਰ ਇਸ ਪ੍ਰਕਾਰ ਧਿਆਨ ਕਰ ਤੀਨੋ ਪ੍ਰਹਮੋ ਕਰਿ ਪੂਜਨ ਕਰੇ ਪਰਮ ਈਸ਼ਵਰ ਕਾ। ਬੇਧ(੧)। ਸਮ (੨)। ਸਾਮਿਧ( ੩)। ਤਬ ਤ੍ਰਿਉਦਸਨ ਮੇਖ ਮੈ ਜਗ ਗਊ ਫਲ ਦਾਨ ਕਉ ਪਾਵਤਾ ਹੈ। ਅਰ ਅੰਤਰ ਮੁਖ ਬੈਠ ਕੇ ਧਿਆਨ ਕੇ ਬਲ ਕਰ ਆਤਮਾ ਕਾ ਏਕਘੜੀ ਪ੍ਰਯੰਤ ਪੂਜਾ ਕਰੇ ਤਬ ਓਹ ਪੁਰਸ ਰਾਜ ਸੂ ਜਗ ਕੋਟੇ ਕੇ ਫਲ ਪਾਵਤਾ ਹੈ। ਜੋ ਦੋਪੈਹਰ ਪ੍ਰਯੰਤ ਧਿਆਨ ਕਰੇ ਪ੍ਰਮਾਤਮਾ ਕਾ ਤਬ ਲਖ ਜਗ ਰਾਜਸੂ ਕੇ ਫਲ ਕੋ ਪਾਵਤਾ ਹੈ। ਜੋ ਦਿਨ ਪ੍ਰਯੰਤ ਧਿਆਨ ਕਰੇ ਸੋ ਅਸੰਖ ਫੱਲ ਕੋਊ ਪਾਵੈ। ਹੇ ਮੁਨੀਸਵਰ, ਇਹੀ ਪ੍ਰਮ ਯੋਗ ਹੈ। ਅਰ ਇਹੀ ਪ੍ਰਮ ਕ੍ਰਿਆ ਸੁਭ ਸਾਧਨ ਹੈ। ਇਹੀ ਪਰਮ ਪਰੋਜਨ ਜਿਸ ਕਉ ਇਹ ਧਿਆਨ ਰੂਪ ਪਰਮ ਪੂਜਾ ਪ੍ਰਾਪਤਿ ਹੋਈ ਹੈ। ਸੋ ਪ੍ਰਮ ਪਦ ਕਉ ਪ੍ਰਾਪਤ ਹੋਤਾ ਹੈ। ਸਰਬ ਦੇਵਤੇ ਤਿਸ ਕਉ ਨਮਸਕਾਰ ਅਰ ਤਿਸ ਕਾ ਪੂਜਨ ਕਰਤੇ ਹੈ। ਬ੍ਰਹਮਾਦਿਕੋ ਕਰ ਤੇ ਸਰਬ ਕਰਕੇ ਉਹ ਪੂਜਾ ਪੂਜਨੇ ਜੋਗ ਹੋਤਾ ਹੈ। ਸਿਵ ਜੀ ਕਹਤੇ ਹੈ ਹੇ ਮੁਨੀਸਵਰ, ਮੇਰੇ ਵੈਂਤ ਸ੍ਰੀ ਗੰਗਾ ਰਾਮ ਜੀ ਕਹਿਤੇ ਹੈ ਹੇ ਸਾਧੂ ਤਾਂ ਤੇ ਤੂਹੀ ਕਹੋ ਮਨ ਮੈ ਬਿਚਾਰ ਕੇ ਏਤੇ ਬਡੇ ਫੱਲ ਕੋ ਤਿਆਗ ਕੇ ਆਤਮਾ ਕੇ ਧਿਆਨ ਕਉ ਇਕ ਜਲ ਮਾਤ੍ਰ ਦੇ ਤਨ ਕੂ ਨਵਾਵਣ ਦੇ ਲੀਏ ਤੂੰ ਚਲਾ ਹੈ ਤਾਂ ਤੇ ਤੈਨੂੰ ਬਡਾ ਪਾਪ ਹੂਆ ਕਿ ਨਾ। ਤਬ ਸੋ ਸਾਧ ਜਹਨੀ ਗਿਰ ਕਰ ਸੰਤ ਕੋ ਕਹਤ ਭਯਾ: ਸੰਤ ਹੈ ਜੀ, ਪੁਨਾ ਆਤਮਾ ਕੇ ਧਿਆਨ ਪ੍ਰਾਇਣ ਹੋ ਕੇ ਸਾਂਤ ਕਉ ਪਾਵਤ ਭਯਾ। ਪੁਨਾ ਤਿਸ ਮਹਾਜਨ ਕੋ ਕਹਤ ਭਏ: ਹੇ ਭਾਈ, ਤੈਨੂੰ ਬਡਾ ਪੁੰਨ ਗੰਗਾ ਕੇ ਸਨਾਨ ਕਾ। ਜਾਂ ਤੇ ਗ੍ਰਹ ਕੀ ਪ੍ਰਵਿਰਤੀ ਰੂਪ ਬੰਧਾ ਮਾਇਆ ਮੋਹ, ਤਿਸ ਕੋ ਤਜ ਕਰ ਜੋ ਤੀਰਥ ਮੈ ਸਨਾਨ ਦਾਨ ਕਰ ਕੇ ਹਰਿ ਕੋ ਭਜੈਗਾ।

ਤਾਂ ਤੇ ਨਿਸਚੇ ਕਰ ਵੱਡਾ ਪੁੰਨ ਹੈ। ਤਬ ਸੋ ਭੀ ਪ੍ਰਸੰਨ ਹੋ ਕੇ ਸੰਤਾਂ ਕੀ ਚਰਨੀ ਲਾਗ ਕਰ ਤੀਰਥੋਂ ਕੋ ਗਵਨ ਕਰਤਾ ਭਯਾ। ਇਸ ਪ੍ਰਕਾਰ ਚੋਨੋ ਕਾ ਰੋਗ ਦੂਰ ਭਯਾ। ਉਤਮ ਵੈਦ ਦੇ ਦਵਾਈ ਸੁਭ ਸਾਧਨ ਰੂਪ ਦੇਣੇ ਕਰ ਸਦਾ ਅਧਿਕਾਰੀ ਤਾਂ ਤੇ ਧੰਨ ਸੰਤ ਹੈਂ। ਉਨ ਕੇ ਪ੍ਰੀਤਵਾਨੋ ਕਉ ਜਉ ਕਹੁ ਇੱਛਾ ਹੋਇ ਜੋ ਸ੍ਰੀ ਗੰਗਾ ਰਾਮ ਜੀ ਕੋ ਅਪਨੇ ਨਗਰ ਲੈ ਜਾਇਏ। ਤਬ ਸੁਤਿਯਾਂ ਕਾ ਮੰਚ ਹੀ ਉਠਾਇ ਕੇ ਲੈ ਜਾਣਾ ਅਪਣੇ ਨਗਰ ਮੋ। ਤਬ ਜਾਗ ਕਰਿ ਸੰਤਾਂ ਨੇ ਕਹਣਾ ਜੋ ਈਹਾਂ ਹਮ ਕੈਸੇ ਆਏ ਹੈ ਹਾਂ ਐਸੇ ਬ੍ਰਹਮਾਨੰਦ ਮੈ ਮਗਨ ਰਹਤੇ ਸੇ ਸ੍ਰੀ ਗੰਗਾ ਰਾਮ ਜੀ। ਸੋ ਸ੍ਰੀ ਭਾਈ ਰਾਮ ਸਿੰਘ ਜੀ ਕਾ ਦਰਸਨ ਕਰ ਪੁਨਾ ਆਪਸ ਮੋ ਹਰਿ ਚਰਚਾ ਕਰ ਪ੍ਰੇਮ ਪ੍ਰਸੰਨ ਹੋਤੇ ਭਏ। ਸਰਬ ਸਾਧੋ ਸਹਤ। ਸ੍ਰੀ ਗੰਗਾ ਦਾਸ ਜੀ ਕਹਤ ਭਏ ਸ੍ਰੀ ਭਾਈ ਜੀ ਕੋ ਜੋ ਪ੍ਰਥਮ ਕਾਲ ਅਸੀਂ ਸ੍ਰੀ ਗੁਰੂ ਗ੍ਰਿੰਥ ਜੀ ਕੀ ਬਾਣੀ ਬਹੁਤ ਸੁਣਤੇ ਪੜਤੇ ਰਹੇ ਹਾਂ। ਔਰ ਗ੍ਰਿੰਥੋਂ ਤੇ ਭੀ ਪਰਮ ਪਿਆਰੀ ਲਾਗੈ ਗੁਰੂ ਨਾਨਕ ਜੀ ਕੀ ਬਾਣੀ। ਜਹਾਂ ਕੋਈ ਪਾਠ ਕਰਮ ਸਿਊ ਕਰਤਾ ਹੋਇ ਤਹਾਂ ਸੁਣੀਏ ਮਨ ਚੰਨ ਲਾਇ ਕਰ। ਤਬ ਚਿਤ ਹਮਾਰਾ ਪਰਮ ਅਹਿਲਾਦ ਕੋ ਪ੍ਰਾਪਤ ਹੋਇ ਜੈਸੇ ਸੁਧਾ ਕਾ ਭੀ ਸਾਰ ਹੋਇ ਤਥਾ ਸੋ ਬਾਣੀ। ਤਬ ਸ੍ਰੀ ਭਾਈ ਜੀ ਕਹਤ ਭਏ ਜੋ ਜੀ ਸੰਤ ਹੈ ਜੀ ਜਾਂਤੇ ਆਪ ਗੋਬਿੰਦ ਨੇ ਰੂਪ ਧਾਰ ਕਰ ਜੋ ਰੱਚੀ ਹੈ ਕੇਵਲ ਜੀਆਂ ਕੇ ਕਲਿਆਨ ਵਾਸਤੇ। ਐਸੇ ਹੀ ਰਹਿਤੇ ਭਏ ਤਿਨ ਕੀ ਪ੍ਰੀਤੀ ਕਰ। ਪੁਨਾ ਨਗਰ ਵਾਸੀ ਜਨ ਭੀ ਸੰਤਾਂ ਕੋ ਸੇਵੇ ਭਾਉ ਕਰ। ਤਬ ਕੋਈ ਵਾਤੀ ਜਨ ਕਹਤ ਭਯਾ ਗੰਗਾ ਰਾਮ ਕੋ। ਜੋ ਇਹੁ ਤੋ ਗੁਰੂ ਕੇ ਸਿਖ ਹੈ ਤੁਮ ਏਤਾ ਮਾਨ ਇਨ ਕਾ ਕਾਹੇ ਕਰਤੇ ਹੋ। ਤਬ ਸੰਤ ਸਵਜਨ ਜੀ ਕਹਤ ਭਏ ਗੁਰੂ ਕੇ ਸਿਖ ਜਾਨ ਕਰ ਤੋ ਹਮ ਇਨਕੋ ਦੀਨ ਹੋਰੀ ਭਰ ਕਰ ਮਿਲਤੇ ਹੈ। ਜੋ ਗੁਰੂ ਤੇ ਬੇਮੁਖ ਹੈ ਤਿਨਾ ਜਨੋ ਕਾ ਹਮ ਦਰਸਨ ਪਰਸਨ ਭੀ ਨਹੀਂ ਕਰਤੇ ਹੈ। ਦ੍ਰਿਸਟ ਕਰ ਭੀ ਮੈਨੂੰ ਤਾਂ ਗੁਰੂ ਗੋਬਿੰਦ ਸਿੰਘ ਕਾ ਰੂਪ ਭਾਸਤੇ ਹੈ। ਐਸੇ ਸਾਤ ਸੰਤੋਖਵਾਨ ਸੁਹਿਰਦ ਆਤਮਾ ਸੰਤ ਜੋ ਤੋ ਕੋ ਪ੍ਰਿਯ ਨਹੀਂ ਲਾਗਤੇ ਤੋ ਤੂੰ ਕੇਵਲ ਭੇਖੀ ਭਗਵਾਨ ਹੈ। ਸ੍ਰੀ ਭਾਈ ਜੀ ਕੋਈ ਸੈਲ, ਜੋ ਪਰਬਤ ਹੈ, ਪਵਿਤ੍ਰ ਨਦੀ ਨਿਕਟ, ਇਕਾਂਤ ਜਾਣਕੇ ਪ੍ਰਿਯੇ ਲਾਗੇ ਹਰਿ ਸਿਮਰਨ ਕਰ। ਏਕ ਬਾਲਕ ਰਹਤਾ ਸੀ ਸੁਆਮੀ ਨਿਕਟ ਜੋ ਪਰਬਤ ਮੋ ਦੂਰ ਚਲਾ ਗਿਆ। ਆਗੇ ਏਕ ਨਾਗ ਹੈ ਬਡਾ ਲੰਬਾ ਤੇ ਪੂਰਾ। ਸੋ ਬਾਲਕ ਬਿਨਾ ਦੇਖੇ ਤਿਸ ਕੇ ਨਿਕਟ ਪ੍ਰਾਪਤ ਹੂਆ। ਤਬ ਦੂਰੋਂ ਸੰਤਾਂ ਦੇਖ ਕਰ ਕਹਾ ਜੋ ਬਾਲਕ ਕਾ ਰਾਖਾ ਕਰਤਾ ਪੁਰਖ ਹੀ ਹੈ। ਤਬ ਸੋ ਸਰਪ ਪਾਸ ਹੀ ਤੇ ਸਰਕ ਗਿਆ ਅਪਣੇ ਮਾਰਗ ਕੋ ਲੀਏ। ਜੋ ਅਛੋਹ ਰਿਹਾ ਗੁਰ ਕ੍ਰਿਪਾ ਤੇ। ਜੋ ਗਰਭ ਮੋ ਰਕਸ਼ਾ ਕਰਤਾ ਹੈ ਕਰਤਾ ਪੁਰਖ ਤਿਸ ਆਗੇ ਇਹੋ ਕੌਤਕ ਬਾਤ ਹੈ। ਐਸੇ ਹੀ ਕੋਈ ਮਾਸ ਭਰ ਤਹਾਂ ਰਹ ਕਰ ਪੁਨਾ ਵਿਦਾ ਹੋ ਕਰ ਸੰਤ ਜੀ ਮੰਘਿਆਣਿਆਂ ਮੋ ਆਵਤੇ ਭਏ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਉਤ੍ਰਾਰਧੇ ਗੰਗਾ ਰਾਮ ਪ੍ਰਸੰਗ ਬਰਨਨੰ ਸੈਂਤੀਸਮੋ ਹੁਲਾਸ। ੩੭ ।

ਤਹਾਂ ਸਾਧ ਸੰਗਤ ਬਹੁਤ ਪ੍ਰੇਮ ਕਰਤੀ ਭਈ ਭਾਈਮੂਲਾ ਰਾਮ ਜੀ, ਭਾਈ ਹੇਮਾ ਰਾਮ ਜੀ ਜੀਵਨ ਮੁਕਤਾ, ਭਾਈ ਤੀਰਥ ਸਿੰਘ ਜੀ ਗੰਗਾ ਤੀਰਥ ਸ੍ਰਮ ਪਵਿਤਰ ਤੇ ਪਰਉਪਕਾਰੀ ਭਜਨਾ ਨੰਦੀ ਤੇ ਜੇਸਾ ਰਾਮ ਜੀ, ਸੰਤਾਂ ਕੇ ਪਾਸ ਹੀ ਸੇ, ਭਾਈ ਗੁਰ ਦਿਆਲ ਰਾਮ ਪੁਨਾ ਭਾਈ ਪ੍ਰੇਮ ਸਿੰਘ ਜੀ, ਦੇਵ ਦਾਸ ਭਾਈ ਈਸਰ ਸਿੰਘ ਜੀ ਇਤਿਆਦਕ ਪ੍ਰੇਮ ਕਰਤੇ ਭਏ ਸੰਤਾਂ ਸੇ। ਏਕ ਕਾਲ ਪ੍ਰਿਥਮ ਲਧਨ ਸ਼ਾਹ ਜੀ ਸਿਧ ਤਿਨ ਕੇ ਸਥਾਨ ਪਰ ਇਸਥਿਤ ਹੋਤੇ ਭਏ ਸੰਤੋ ਸਹਿਤ ਨਿਕਟ ਤਟਨੀ ਜਾਣ ਕਰ ਗੰਗਾ ਸਮ। ਸੋ ਲਧਨ ਸਾਹ ਜੀ ਕੈਸੇ ਸਿਧ ਸੇ। ਸੋ ਏਕ ਪਿਪਲ ਕਾ ਤਰੋਵਰ ਕਹੁੰ ਖੜਾ ਥਾ। ਸੁੰਦਰ ਸਘਨ ਜਿਸ ਕੀ ਛਾਇਆ। ਜੋ ਸੇਵਕ ਸਾਥ ਸੀ ਸੋ ਕਹਤਾ ਭਯਾ ਇਹੋ ਸੁੰਦਰ ਪਿਪਲ ਤੋ ਆਪਣੇ ਅੰਗਨ ਮੇ ਚਾਹੀਦਾ ਹੈ ਛਾਇਆ ਲਈਏ। ਤਬ ਸਿਧਤਾ ਦੇ ਜ਼ੋਰ ਕਰ ਤਹਾਂ ਅੰਗਨ ਮੇ ਹੀ ਧਰ ਦੇਤੇ ਭਏ। ਐਸੇ ਸਕਤ ਵੰਤ ਸੇ । ਤਿਨ ਕੇ ਲੰਗਰ ਮੇ ਅਧ ਸੇਰ ਕੀ ਰੋਟੀ ਪਕਤੀ ਸੀ। ਤੰਦੂਰ ਸਾਥ ਪਕਾਵਤੇ ਸੇ। ਨਿਗਾਹੀ ਸਾਹ ਲਧਣ ਸਾਹ ਕੇ ਚੇਲੇ ਸੋ ਸ੍ਰੀ ਭਾਈ ਜੀ ਕੋ ਦੇਖ ਕਰ ਬਹੁਤ ਪ੍ਰੀਤੀ ਕਰਤੇ ਭਏ। ਜੋ ਕਿਸੀ ਸਮੇ ਪ੍ਰਿਥਮ ਏਕਾ ਏਕੀ ਕਹੂੰ ਕਾਲ ਉਹਾਂ ਹੀ ਰਹੇ ਸੇ ਨਹੀਂ ਤੋ ਸਦਾ ਧਰਮਸਾਲਾ ਮੇ ਹੀ ਅਪਨੇ ਸੰਤਾਂ ਸਾਧਾਂ ਪਾਸ ਪ੍ਰਸੰਨ ਮਨ ਰਹਿਤੇ ਸੇ ਅਪਣੇ ਘਰ ਵਤੇ। ਏਕ ਸਮੇ ਸੰਤ ਧਰਮ ਸਾਲੇ ਸੰਤ ਬੈਠੇ ਹੈ ਅਰ ਪ੍ਰੀਤਵਾਨ ਨਗਰ ਜਨ ਸਰਧਾ ਯੁਕਤ ਬੈਠੇ ਹੈ ਸੰਤ ਸਨਮੁਖ। ਤਬ ਸੋ ਮਹਾਜਨ ਹਾਥ ਜੋੜ ਕਰ ਕਹਤ ਭਏ ਜੋ ਹੇ ਸੁਆਮੀ ਜੀ, ਸ੍ਰੀ ਅੰਮ੍ਰਿਤਸਰ ਜੀ ਆਪ ਬਹੁਤ ਰਹੇ ਹੋ, ਹੇ ਭਾਗੂੰਨਾ ਜਾਂ ਤੇ ਕਿਤੇ ਬਰਸੋ ਪੀਛੇ ਆਪ ਨੇ ਦਰਸਨ ਦੀਆ ਹੈ ਹੇ ਪੁੰਨ ਮੂਰਤੀ ਤਾਂ ਤੇ ਹਮਾਰੇ ਧੰਨ ਭਾਗ ਹੈ। ਤਾਂ ਸ੍ਰੀ ਭਾਈ ਜੀ ਬਰਨ ਕਰਤੇ ਭਏ ਹੇ ਗੁਰਮੁਖ ਲੋਕੋ, ਸ੍ਰੀ ਦਰਬਾਰ ਸਾਹਿਬ ਜੋ ਰਾਮ ਰਮਣ ਰੂਪ ਭਗਵਾਨ ਕਾ ਹੈ। ਸੋ ਤਿਸ ਕਾ ਦਰਸਨ ਕੈਸਾ ਹੈ। ਮਨ ਕੇ ਹਰਨੇ ਹਾਰਾ ਜੈਸੇ ਨਾਰਾਇਣ ਕਾ ਦਰਸਨ ਹੋਵੇ ਤੈਸੇ ਹੈ। ਸੰਤ ਖੰਡ ਅਰ [illegible] ਧਾਮ ਹੈ ਗੋਬਿੰਦ ਕਾ, ਹੇ ਗੋਬਿੰਦ ਲੋਕੋ। ਪੁਨਾ ਤੀਰਥ ਰਾਜ ਜੋ ਸ੍ਰੀ ਅੰਮ੍ਰਿਤਸਰ ਹੈ ਜਿਸ ਕੇ ਨਾਨ ਕਾ ਮਹਾਤਮ ਸ੍ਰੀ ਮੁਖ ਆਪ ਵਰਨਨ ਕੀਆ ਹੈ। ਤਥਾ ਵਾਕਅੰ। "ਜੋ ਨਾਵੈ ਸੋ ਕੁਲ ਤਰਾਵੈ। ਉਧਾਰ ਹੋਆ ਹੈ ਜੀਆਂ ਕਾ"। ਪੁਨਾ। "ਜਿਤੁ ਨਾਤੇ ਕਊਆ ਹੰਸੁ ਹੋ ਹੈ"। ਸਾਸਤ੍ਰ ਤੇ ਬੇਦ ਜਿਸ ਕਾ ਪਏ ਜਸ ਕਰਤੇ ਹੈ ਭਾਟੋਂ ਕਲਾਵਤੋਂ ਵੰਤ। ਤਥਾ ਦੋਹਰਾ। "ਅਘਹਾਰ। ਭਾਗੀ ਭਗਤਿ ਪ੍ਰਗਟ ਜਾਲ ਜਲ ਰਾਸ। ਬ੍ਰਹਮ ਸਚਦਾਨੰਦ ਸੋ ਸ੍ਰੀ ਅੰਮ੍ਰਿਤਸਰ ਬਾਸ"। ਸਵੈਯਾ "ਸ੍ਰੀ ਗੁਰ ਨਾਨਕ ਕੋ ਨਿਜਧਾਮ ਸੁਧਾ ਸਰ ਨਾਮ ਪ੍ਰਿਥਮ ਪ੍ਰਕਾਸੀ। ਨਾਵਤ ਜੀਵ ਜਿਤੇ ਕਲ ਮੇ ਪਲ ਮੇਂ ਭਵ ਦੇਵਨ ਕੇ ਪੁਰਬਾਸੀ। ਸ੍ਰੀ ਹਰਿ ਹਰਿ ਮੰਦਰ ਸੁੰਦਰ ਦੇਖ ਅਨੰਤ ਦਿਵਾਕਰ ਜੋਤ ਪ੍ਰਕਾਸੀ। ਪ੍ਰਸਿਧ ਪੁਰੀਭਵ ਕੋ ਬੈਕੁੰਠ ਰਚੀ ਨਿਜ ਸੰਤਨ ਕੇ ਸੁਖ ਰਾਸੀ"। ਦਸ [illegible] ਇਸ ਪਰ ਏਕ ਕਥਾ ਸੁਣੋ ਹੇ ਪ੍ਰੀਤਵਾਨੋ। ਸ੍ਰੀ ਸੁਧਾ ਸਰ ਨਿਕਟ ਕੋਈ ਕਊ ਮ੍ਰਿਤ ਭਇਆ ਬਨ ਮੇ ਸੋ ਨੇਤ ਸੀ ਦੇਹ ਪੜਾ ਰਹਾ ਕਿਤਨਾ ਕਾਲ। ਤਬ ਕਊ ਕਊਆ ਸੁਧਾ ਸਰ ਮੇ ਸਨਾਨ ਕਰ ਤਿਸ ਸਵ ਪਰ ਬੈਠ ਕੇ ਆਪਣੇ ਮੰਸ ਝਾੜਤਾ ਭਯਾ। ਜਬ ਅੰਮ੍ਰਿਤ ਜਲ ਕੇ ਕਿਣਕੇ ਤਿਸ ਮੁਰਦੇ ਊਪਰ ਪਰੇ ਮੁਖ ਆਦਕ ਅੰਗੋਂ ਮੇ ਤਬ ਸੋ ਦਿਵ ਦੇਹੀ ਧਾਰ ਕਰ ਦੇਵ ਪੁਰੀ ਨੂੰ ਜਾਇ ਪ੍ਰਾਪਤ ਹੂਆ ਬਿਬਾਨ ਪਰ ਚੜ ਕੇ। ਪੁਨਾ। ਕੋਈ ਇਕ [illegible] ਕਰਪਣ ਬਣਕਸੀ ਧਨਜ ਕਰਨ ਵਾਰੇ। ਤਿਸ ਬਣਕਸੇ ਕੋਈ ਨਾ ਪੁਰਸ਼ [illegible] ਕਰ [illegible]ਕਰਪਣ

ਦੇਣ ਕਾ ਤਕਰਾਰ ਕੀਆ ਤਿਸ ਕਿਰਪਣ ਸਾਥ। ਤਬ ਸੋ ਕਿਰਪਣ ਬਨਕਸ ਕਹਤ ਭਯਾ ਜੋ ਮੈਂ ਤੈਨੂੰ ਟੋਲਣਾ ਹੋਵੇ ਤਬ ਕਹਾਂ ਢੂੰਡੋ ਸੋ ਵਣਜ ਲੈਣ ਵਾਰੇ ਕਹਤ ਭਯਾ ਜੋ ਸ੍ਰੀ ਸੁਧਾਸਰ ਤੱਟ ਮੇ ਸਦਾ ਪਾਠ ਪੂਜਾ ਸਨਾਨ ਕਰਤਾ ਹੋਂ ਤਹਾਂ ਤੈਨੇ ਢੂੰਡਨ ਕਰ ਮੋ ਕੋ ਮਿਲਨਾ ਜਬ ਚਾਹੇਂ। ਤਾ ਹੋਣੇ ਕਾਲ ਪੀਛੇ ਸੋ ਕਿਰਪਣ ਬਨਕਸ ਸੁਧਾ ਤਟ ਪਰ ਆਇ ਦੇਖਤਾ ਰਹੇ ਤਿਸ ਕੋ ਪਰ ਸੋ ਪ੍ਰਾਪਤ ਨ ਹੋਵੇ। ਤਬ ਸੁਧਾ ਸਰ ਸਨਾਨੀਆਂ ਕੋ ਦੇਖਤਾ ਜਾਤਾ ਹੈ ਜੋ ਕੋਊ ਸਨਾਨ ਕਰ ਬਾਨ ਪੜਾ ਕਰਤਾ ਹੈ ਪ੍ਰਮਾਨ। ਕੋਊ ਦਾਵੇ ਹਰੇ ਰਾਮ ਰਾਮ ਜਿਰਮਨ ਆਦਿ ਗੁਰਬਾਣੀ ਪੜਤਾ ਹੈ। ਕੋਊ ਗੀਤਾਂ ਸਹੰਸਰ ਨਾਮ ਰਾਜਿੰਦਰ ਮੋਖਾਦਕ ਪੰਚ ਰਤਨਾ ਪਾਠ ਕਰਤਾ ਹੈ ਸਨਾਨ ਕਰ ਕੀਨੇ ਪਰ ਬੈਠ ਕੇ। ਕੋਊ ਗੋਬਿੰਦ ਦਾਮੋਦਰ ਨਾਰਾਇਣ ਬਾਸਦੇਵ ਸ੍ਰੀ ਵਾਹਿਗੁਰੂ ਨਾਮ ਲੇਤਾ ਹੈ। ਕੋਊ ਸੂਰਜ ਕਤੂ ਪ੍ਰਿਤਾਂ ਕੋ ਜਲ ਦੇਤਾ ਹੈ। ਕੋਊ ਪੰਡਤ ਕਥਾ ਕਰਤਾ ਹੈ ਕੀਨੇ ਪਰ ਕਈ ਸਰੋਤੇ ਸੁਨਤੇ ਹੈ। ਕੋਊ ਬੰਦਨਾ ਡੰਡਵਤ ਕਰਤਾ ਹੈ ਸ੍ਰੀ ਦਰਬਾਰ ਸਾਹਿਬ ਕੋ। ਕੋਈ ਪਰਕਰਮਾ ਕਰਤੇ ਹੈ। ਕਈ ਕੀਰਤਨ ਕਰਤੇ ਹੈ ਕੋਈ ਸਰਵਣ ਕਰਤੇ ਹੈ ਸਰਧਾ ਸਹਿਤ। ਇਸ ਪਰਕਾਰ ਉਹ ਦੇਖਤਾ ਫਿਰਤਾ ਹੈ ਤਾਂ ਦੇਖਨੇ ਮਾਤ੍ਰ ਤੇ ਹੀ ਸਨਾਨ ਵਾਲੀਆਂ ਤਿਨ ਕੇ ਪੁੰਨ ਕਾ ਛੇਵਾਂ ਭਾਗ ਪਾਇ ਕਰ ਦੇਹ ਤਿਆਗ ਕਰ ਸੋ ਭੀ ਵੈਕੁੰਠ ਨੂੰ ਜਾਇ ਪ੍ਰਾਪਤ ਹੂਆ।ਸ੍ਰੀ ਸੁਧਾਸਰ ਕੇ ਦਰਸਨ ਕੋ ਪਾਇ ਕਰ ਪੁਨਾ ਰਤੀ ਕੋ ਪਾਵਤ ਭਯਾ। ਤਥਾ ਪਦ ਰਾਗ ਕਾਨੜਾ। "ਧਨ ਧੰਨ ਪੁਰੀ ਅੰਮ੍ਰਿਤਸਰ ਪਾਵਨ। ਜਹ ਲੇਖਤ ਦੁਖਹੋਤ ਸਕਲ ਖਯ ਕੁਲ ਕਲੀ ਕਲਖਨ ਸਵਨ। ੧ । ਰਹਾਉ। ਦਿਸਾ ਬਿਦਿਸਾ ਸੁ ਸਗਲ ਪ੍ਰਵਿਸ ਹੈ ਜਿਉ ਨਦ ਜਲਧਰਹਿ ਧਾਵਨ। ਕਮਲਾ ਪਤ ਕੀ ਰਾਨੀ ਕਮਲਾ ਲੇ ਕਰ ਸਖੀ ਸੁਹਾਵਨ। ਰਿਧ ਸਿਧਿ ਸੰਪਤ ਤਾ ਕੀ ਚੇਰੀ ਤਿਹ ਨਿਰਤ ਕਰਤ ਮਨ ਭਾਵਨ। ੨ । ਅਠ ਸਠ ਤੀਰਥ ਚੌਸਠ ਬਿਦਿਆ ਬਸੈ ਤਹਾਂ ਧਰ ਦੇਹਾ। ਪ੍ਰਾਪਤ ਸੋ ਜਿਸ ਦੇਇ ਬਿਧਾਤਾ ਨੌ ਨਿਧਿ ਤਾਂ ਕੇ ਗਰਿਹਾ। ੩ । ਚਤਰ ਰਾਮ ਕੋ ਚੌਕੰਟ ਥਾਪੇ ਸਰ ਅੰਮ੍ਰਿਤਸਰ ਭਾਰੀ ਅੰਮ੍ਰਿਤਸਰ ਸਤਨ ਅਧਿਸਟਾਤਾ ਜਹ ਤਨ ਧਰ ਵਸੇ ਮੁਰਾਰੀ" ੪ । ਗੋਬਿੰਦ ਨਾਰਦ ਰਾਮ ਰਾਮ ਹਰਿ ਮਾਧ ਕਿਰਮਨ ਮੁਰਾਰੀ। ਨਰ ਨਾਰੀ ਰਿਦ ਏਕਤ ਜਾਨੋ ਜਪ ਜਪ ਉਤਰਹਿ ਪਾਰੀ। ੫ । ਸੀਤਾ ਪਤ ਰਘਬੀਰ ਗੁਸਾਈ ਬਿਨਉ ਸੁਨਓ ਹਰਿ ਸਿਆਮਾ। ਜਨਮ ਦੇਉ ਰਿਦ ਨਾਮ ਦੇਉ ਵਾਸ ਸੁਧਾਸਰ ਧਾਮਾ"। ਦੋਹਰਾ। "ਜਟਲ ਗੁਰੂ ਪਿਤਾ ਸਿਖ ਜਿਖਣ ਸਸਤਾ ਪੁਨ ਦਾਨ. ਸੋ ਸੁਤਾ ਪਤ ਨਗਰ ਤਜ ਕਹਾਂ ਹੋਏ ਕਲਿਆਣਾ"। ਇਸ ਪ੍ਰਕਾਰ ਮਹਾਤਮ ਸਰਵਣ ਕਰ ਸਭ ਪ੍ਰੀਤਵਾਨ ਧੰਨ ਧੰਨ ਕਰ ਉਚਾਰਤ ਭਏ। ਜੋ ਵਾਹੁ ਵਾਹੁ ਸ੍ਰੀ ਗੁਰੂ ਰਾਮਦਾਸ ਜੀ ਜੈ ਜੈ ਸ੍ਰੀ ਅੰਮ੍ਰਿਤਸਰ ਜੀ ਕੀ। ਅਰ ਤਹਾਂ ਹੀ ਮਨ ਕਰ ਪੂੰਜਨ ਕਰਤ ਭਏ ਸ੍ਰੀ ਪਰਮਧਾਮ ਕਾ। ਤੇ ਕੇਈ ਤਿਨ ਸੋ ਕਹਤ ਭਏ ਜਿਨ ਪੁਰਸੋਂ ਦਰਸਨ ਸਨਾਨ ਨਹੀਂ ਸੀ ਕੀਆ ਸ੍ਰੀ ਸੁਧਾਸਰ ਕਾ। ਜੋ ਅਸਾਂ ਨੂੰ ਭੀ ਕਬ ਦਰਸਨ ਹੋਵੇਗਾ ਜਾਤੇ ਘਰ ਕੇ ਧੰਦਿਆਂ ਸੇ ਨਿਕਾਲ ਨਹੀਂ ਹੋਤਾ ਅਸਾਡਾ। ਤਬ ਸੰਤ ਜਨ ਕਹਤ ਭਏ: ਹੇ ਭਾਈ, ਇਸੀ ਤੇ ਬੁਧਮਾਨੋ ਨੇ ਕਹਾ ਹੈ। ਤਥਾ ਕਵਿਤ। "ਪੂਰਬ ਕੀ ਕਮਾਈ ਸੋ ਤਾਂ ਪਛਮ ਮੇ ਬੈਠ ਖਾਧੀ ਅਗਲੇ ਕੀ ਖੇਪ ਤੇ ਨੇ ਕਦੇ ਨ ਚਲਾਈ ਹੈ। ਦਿਲੀ ਕੇ ਦਲਾਲੋਂ ਪਰ ਸੌਦਾ ਤੋ ਬਿਗਾੜ ਦੀਨਾ

ਬਨ ਮੇਂ ਇਹ ਸਵ ਕਹਾਂ ਸੇ ਆਇਆ ਹੈ। ਤਬ ਇਤਨੇ ਮੇਂ ਅਕਾਸ਼ ਦੇਵਤਾ ਉਤਰ ਕਰ ਜਿਨੋਂ ਤਿਸ ਸਵ ਕੋ ਨਿਕਾਸ ਕਰ ਭੋਜਨ ਕਰਨ ਲਾਗਾ। ਮੈਂ ਦੇਖ ਕੇ ਅਸਚਰਜ ਮਾਨ ਹੋਇਆ ਜੋ ਦੇਵਤਾ ਕਿਆ ਤੇ ਸਵ ਕਾ ਭੋਜਨ ਕਿਆ। ਜਬ ਵਹੁ ਅਘਾਇ ਕਰ ਚਲਾ ਨਭ ਕੋ ਤਬ ਤਿਸ ਕੋ ਪ੍ਰਸਨਾ ਕੀਆ ਬੁਲਾਇ ਕਰ। ਸੋ ਸੁਰ ਬਿਮਾਨ ਤਿਆਗ ਕੇ ਮਸਤਕ ਟੇਕ ਕੇ ਕਥਣ ਕਰਨ ਲਗਾ, ਹੇ ਅਗਸਤ ਜੀ। ਜਹਾਂ ਅਬ ਆਪ ਤਪ ਕਰਦੇ ਹੋ ਤੋ ਅਸਥਾਨ ਮੇਰਾ ਹੈ, ਹੇ ਭਗਵਨ ਪੂਰਬ ਜਨਮ, ਤਪਸੀ ਰੂਪ ਕਰ, ਮੈਂ ਈਹਾਂ ਤਪ ਤਪਿਆ ਹੈ; ਗੁਰ ਸਮ ਰੂਖਾ ਬਿਨਾ ਹੰਕਾਰ ਸਹਿਤਾ ਸੋ ਆਪਨੇ ਕਰਮ ਕਾ ਵਿਪਾਕ ਮੈਂ ਭੋਗਤਾ ਹੋ, ਹੇ ਮੁਨੀ ਰਾਜ। ਪੂਰਬ ਜਨਮ ਤਪਸੀ ਕੇ ਜੋ ਕਿਛੁ ਮਿਸਟਾਨ ਭੋਜਨ ਮੁਝੈ ਮਿਲੈ ਸੋ ਮੈ ਛਿਪਾ ਲਿਏ, ਆਪ ਹੀ ਭੋਜਨ ਕਰੇ। ਫਿਰ ਮੈਂ ਮਛਲੀ ਕੋ ਭੀ ਨਾ ਦੇਵੋਂ। ਐਸੇ ਤਨ ਕਾ ਪਧੋਰਨਾ ਕੀਆ। ਗੁਰ ਸਮ ਰੂਪਾ, ਸਰਧਾ, ਸੇਵਾ ਅਧਿਕ ਤੇ ਹੀਨ। ਗੁਰ ਸਾਸਤ੍ਰ ਅਨੁਸਾਰ ਹੋ ਕਰ ਪੁਰਖ ਪੂਜਨ ਨ ਕੀਆ। ਸੋ ਜਬ ਸੇ ਮੇਰਾ ਸ਼ਰੀਰ ਛੂਟਾ ਤਬ ਧਰਮ ਦੂਤ ਨਿਕਟ ਧਰਮ ਅਧਰਮ ਨਿਰਨੈ ਲੀਏ ਖੜਾ ਕੀਆ। ਤਿਸ ਕਾਲ ਸ੍ਰੀ ਭਾਨ ਨੰਦਨ ਜੀ ਮੇਰੀ ਤਰਫ ਦੇਖ ਕਰ ਕਹਤ ਭਏ: ਹੇ ਤਪਸੀ, ਤਪ ਤੋ ਤੈਨੇ ਤਪਾ ਹੈ, ਪਰੰਤੂ ਖਾਨ ਪਾਨ ਲੀਏ ਭੋਜਨ ਤੈਨੇ ਦਾਨ ਨਹੀਂ ਕੀਆ ਤਾਂ ਤੇ ਤਪਸਿਆ ਕਾ ਫਲ ਤੋਂ ਦੇਵਤਾ ਹੋਂ ਇੰਦ੍ਰ ਪੁਰੀ ਮੇਂ। ਅਰ ਭੋਜਨ ਆਪ ਤੇਰੀ ਸ਼ਰੀਰ ਰੂਪ ਸਵ ਕਾ ਉਹਾਂ ਕਰ ਸਰ ਬੀਚ ਨਿਕਾਸ ਕਰਿ ਜਹਾਂ ਤੈਨੇ ਤਪਸਿਆ ਕਰੀ ਹੈ। ਹੇ ਮਹਾਂ ਮੁਨੀ, ਕੁੰਭਜ ਜੀ, ਐਸੇ ਸੁਨ ਕਰਿ ਬਚਨ ਮੈਂ ਨੇ ਹਾਥ ਜੋਰ ਕਰ ਬੇਨਤੀ ਕੀਤੀ ਰਾਜਾ ਧਰਮ ਆਗੇ। ਹੇ ਸ੍ਰੀ ਭਾਨ ਨੰਦਨ ਜੀ, ਮੇਰੇ ਵਾਸਤੇ ਇਸ ਪਾਪ ਰੂਪਾ ਬ੍ਰਿਤੀ ਤੇ ਕਬ ਛੂਟਣਾ ਹੋਵੈਗਾ। ਸੋ ਕ੍ਰਿਪਾ ਕਰ ਕਹੋ। ਤਬ ਆਦਿਤ ਸੂਨ ਕਰ ਜੀ ਕਹਤ ਭਏ ਕ੍ਰਿਪਾਲ ਹੋ ਕਰਿ। ਹੇ ਤਪਸੀ ਜਬ ਤੈਨੂੰ ਅਗਸਤ ਮੁਨੀ ਜੀ ਮਿਲਨਗੇ ਤਬ ਇਹੁ ਤੇਰਾ ਸ੍ਰਾਪ ਕਾ ਅੰਤ ਹੋਵੇਗਾ। ਸੋ ਹੇ ਸ੍ਰੀ ਮਹਾਂ ਮੁਨੀ ਜੀ ਅਬ ਤੁਸੀਂ ਕ੍ਰਿਪਾ ਕਰ ਮੈਂ ਇਸ ਪਾਪ ਤੇ ਛੂਟਾ ਹਾਂ ਤਾਂ ਤੇ ਮੇਰੀ ਆਪ ਕੇ ਚਰਨਾਂ ਕੋ ਸਆਰੰ ਬਾਰ ਬੰਦਨਾ ਹੋਵੈ। ਐਸੇ ਭਾਸ ਕਰ ਜਾਤੋ ਫੇਰ ਇਹੁ ਮੰਡਨ ਮੋਕੋ ਸੋ ਸੁਰ ਦੇ ਗਿਆ ਹੈ, ਸ੍ਰੀ ਰਾਮ ਰਾਜਿੰਦ੍ਰ। ਰਿਧਿ ਸਿਧਿ ਨਿਧ। ਸੰਪਦਾ ਦੇਣੇਂ ਕੋ ਕਾਮਧੇਨੂੰ ਹੈ। ਤਾਂ ਤੇ ਆਪ ਕੇ ਅਰਪਣ ਕੀਏ ਹੈਂ, ਜੋ ਹਮਾਰੇ ਕਿਸ ਕਾਮ ਹੈਂ। ਤਬ ਸ੍ਰੀ ਰਾਮ ਚੰਦਰ ਸੰਤ ਪ੍ਰਸਾਦਿ, ਵੋਆ ਹੂਆ ਆਦਰ ਪੂਰਬਕ, ਗ੍ਰਹਣ ਕਰ ਲੇਤੇ ਭਏ। ਪੁਨਾ ਆਗਿਆ ਲੇ ਕਰ ਸਕੇਤਪੁਰੀ ਮੇਂ ਆਇ ਸਿੰਘਾਸਨ ਪਰ ਬੈਠਤੇ ਭਏ। ਹਰਿ ਜਨ ਕਹਤੇ ਹੈਂ ਹੇ ਸਾਧ ਦੇਖ ਕਰਮ ਕੀ ਗਤੀ ਕਠਨ ਤੇ ਭੀ ਕਠਨ ਹੈ। ਤਾਂ ਤੇ ਗੋਬਿੰਦ ਕੀ ਸਰਣ ਕਉ ਪ੍ਰਾਪਤ ਹੋਵਹੁ। ਸੋ ਕਠਨ ਭੀ ਕਰਮ ਰਸਾ ਹੋਵੇਗੀ, ਵਿਤਰਨੀ ਨਦੀ ਵਤਾਂ, ਤਿਸ ਕੋ ਗੋਪਦ ਇਵ ਸੁਖੇਨ ਹੀ ਤਰ ਜਾਇਗੇ। ਜੈਤੇ "ਛੂਟਨ ਹਰਿ ਕੀ ਸਰਣ ਲੇਖ ਨਾਨਕ ਲੇਖਿਆ"। ਨਾਨਕ ਕਹੀਏ ਗੋਬਿੰਦ ਨੇ ਆਪ ਹੀ ਇਹੀ ਲੇਖ ਬੇਦ ਪੁਰਾਣੋ ਮੇਂ ਲਿਖ ਧਰਾ ਹੈ। ਮਾਮੇਕ ਸਰਣ ਬ੍ਰਜਾ। ਮਾਮੇਕੰ ਸਰਣੰ ਬ੍ਰਜਾ। ਇਕ ਮੇਰੀ ਸਰਣ ਕਉ ਤੂੰ ਪ੍ਰਾਪਤ ਹੋ ਹੇ ਸਿਖਾ ਸਭ ਸਾਧਨੋ ਕੀ ਹੰਗਤਾ ਛਾਡ ਕਰਿ। ਐਸੇ ਸ੍ਰਵਣ ਕਰ

ਮੈ ਇਸ ਠਗ ਕੀ ਪਰੇਰਨਾ ਕਰਤਾ ਰਹਾ ਹੂ ਸੁੰਦਰ ਵਾਦਨੋ ਭੋਜਨਾਦਿਕੋਂ ਕਰੂ। ਤਥਾ ਮੈ
ਗੋਬਿੰਦ ਨਾਤੇ ਗੋਬਿੰਦ ਜਨਾ ਕੋ ਜੋ ਸੇਵਤਾ ਤਬ ਕਿਗੀ ਬਡੇ ਸੁਖ ਕਉ ਜਾਇ ਪਹੁੰਚਤਾ। ਜੋ ਅਬਿਨਾਸੀ
ਸੁਖ ਹੈ ਪ੍ਰਮਾਤਮ ਪਦ ਤਾਂ ਤੇ ਮੈ ਬਡਾ ਭੂਲਾ ਹੋਆ। ਮੈਨੂੰ ਆਪ ਹੀ ਕਿਰਪਾ ਕਰ ਸਮਝ ਆਈ ਹੈ।
ਜੋ ਤਨ ਮਨ ਧਨ ਗੋਬਿੰਦ ਕਾ ਜੋ ਗੋਬਿੰਦ ਕਉ ਅਰਪਣ ਕਰ ਮੈ ਅਬ ਗੋਬਿੰਦ ਕੋ ਭਜੋ ਹੋ। ਐਸੇ
ਦਰਸਨ ਭਗਤ ਜੀ ਹਏ ਹੈ। ਤਿਨੋ ਸੁੰਦਰ ਸਲੋਕ ਉਰਾਤੇ ਹੈ, ਜਿਨ ਕੇ ਪੜੇ ਸੁਣੇ ਪੁਰਸ ਕਉ ਵੈਰਾਗ
ਹੋਇ। ਜੋ ਗੋਬਿੰਦ ਆਗੇ ਇਨੋ ਬੇਨਤੀ ਕਰੀ ਹੈ ਸੋ ਈਹਾਂ ਭੀ ਲਿਖਤੇ ਹੈ। "੧ਓ ਸਤਿਗੁਰ ਪ੍ਰਸਾਦਿ।
ਬਹਰਤ ਵੀਨ ਛੰਦ ਦਰਸਨ ਭਗਤ ਕਾ। ਬੇਨਤੀ ਨਮੋ ਆਦ ਪੁਰਖ ਰਾਮ। ਤੂੰ ਹੈ ਨਿਰਮਲ
ਨਿਰਬਾਨ ਕਰੇ ਬੇਨਤੀ ਅਜਾਨ। ਜੈਸੇ ਗੂੰਗੇਕੀ ਤਾਨ। ਮਰੀ ਬੁਧ ਨੀਰ ਖਾਮ। ਕਹਾਂ ਕਰੇ ਇਹ
ਵਖਾਨ। ਜਗਤ ਪਿਤਾ ਤੂੰ ਸੁਜਾਨ। ਕਰਤ ਸਭ ਹੀ ਹੈ ਕਾਮ। ਕੋਈ ਦੂਸਰਾ ਨਾ ਆਨ।
ਸੂਝੇ ਤੇਹ ਕੇ ਸਮਾਨ। ਤੇਰੇ ਸਾਧ ਸੁਤ ਅਨੇਕ। ਏਕ ਤੇ ਏਕ ਵਿਸੇਖ। ਕੋਈ ਗਿਆਨ ਮੈ
ਪ੍ਰਬੀਨ। ਕੋਈ ਧਿਆਨ ਮੈ ਹੀ ਲੀਨ। ਕੋਈ ਸਾਧ ਤੇ ਵੈ ਮੌਨ। ਕੋਈ ਤੀਰਥ ਕਰੇ ਗੌਨ।
ਕੋਈ ਪੜਤ ਹੈ ਪਾਠ। ਕੋਈ ਤਪਤ ਹੈ ਤਾਪ। ਕੋਈ ਧਾਰਤ ਹੈ ਸਨਿਆਸ। ਕੋਈ ਕਰਤ ਹੈ ਉਦਾਸ।
ਕੋਈ ਕਰਤ ਹੈ ਵੈਰਾਗ। ਕੋਈ ਤਪਤ ਪੰਚ ਆਗ। ਕੋਈ ਜਾਗਤ ਹੈ ਦਿਨ ਰੈਨ। ਕੋਈ ਗਾਵਤ ਹੈ
ਗੁਨ ਬੈਨ। ਕੋਈ ਨਿਰਤ ਕਰਤ ਨਾਥ। ਕੋਈ ਦਾਨ ਦੇਤ ਹਾਥ। ਕੋਈ ਕਰਤ ਜਗ ਹੋਮ। ਕੋਈ
ਧਾਰ ਰਹੇ ਮੋਨ। ਕੋਈ ਕਰਤ ਰਾਮ ਭਜਨ। ਕੀਓ ਤਾਹਿ ਸੁਫਲ ਜਨਮ। ਕੋਈ ਕਰਤ ਭਲੇ ਕਰਮ।
ਕੋਈ ਪੜੇ ਰਾਮ ਸਰਨ। ਕੋਈ ਕਰਤ ਸੁਭ ਨੇਮ। ਕੋਈ ਰਖੇ ਹਿਰਦੇ ਪ੍ਰੇਮ। ਦਿਆਲ ਉਨ ਕੇ ਪ੍ਰਸਾਦ।
ਮੇਰੇ ਛਿਮਹਅਹਿ ਅਪਰਾਧ। ਮੈ ਕਰਨੀ ਕੋ ਚੋਰ। ਤਕੋ ਕਿਰਪਾ ਕੀ ਓਰ। ਕਰੋ ਕਿਰਪਾ
ਪ੍ਰਭ ਐਸੀ। ਕਰੀ ਅਜਾਮਲ ਸਿਉ ਜੈਸੀ। ਗਜ ਗਨਕ ਜਿਉ ਤਾਰੀ। ਕਰ ਮਯਾ ਸੋ ਮੁਰਾਰੀ।
ਜਉ ਕਰਨੀ ਬਲ ਨਾਹੀ। ਤੋ ਕਿਰਪਾ ਪ੍ਰਭ ਚਾਹੀ। ਬਿਨਾ ਕਿਰਪਾ ਪ੍ਰਭ ਤੇਰੀ। ਗਤਿ ਹੋਇ
ਨਾਹੀ ਮੇਰੀ। ਮੈ ਸਿਮਰਨ ਤੇ ਚੂਕਾ। ਪੜਾ ਵਿਖੇ ਅੰਧ ਕੂਪਾ। ਗਹਿ ਭੁਜਾ ਆਪ ਕਾਢੋ। ਪ੍ਰਭ ਡੂਬਤੇ
ਕਉ ਗਾਢੋ। ਮੈ ਸਰਨ ਸਰਨ ਟੇਰਉ। ਕੋਈ ਆਨ ਨਾ ਟੇਰਉ। ਅਬ ਕਿਰਪਾ ਫੁਰਮਾਵੋ।
ਜਮ ਤ੍ਰਾਸ ਤੇ ਛੁਡਾਵੋ। ਸੁਨੋ ਬੇਨਤੀ ਦਿਆਲ। ਕਰੋ ਦਯਾ ਕੇ ਨਿਹਾਲ। ਸੁਨੋ ਦੀਨ ਕੀ
ਪੁਕਾਰ। ਨਾਥ ਨਰਕ ਤੇ ਨਿਵਾਰ। ਮੇਰੇ ਕਰਮ ਨ ਬਿਚਾਰ। ਦਇਆ ਆਪਨੀ ਤੂੰ ਧਾਰ। ਦੀਏ
ਪ੍ਰਾਨ ਤਥਾ ਪਿੰਡ। ਤੈਸੀ ਭਗਤ ਦੇ ਗੋਬਿੰਦ। ਜੈਸੇ ਭਲਾ ਦੀਆ ਰੂਪ। ਤੈਸੀ ਭਗਤ ਦੇ ਅਨੂਪ।
ਜੈਸੀ ਭਲੀ ਦੀਨੀ ਦੇਹੁ। ਦੇਹੁ ਅਪਨਾ ਸਨੇਹੁ। ਜੋ ਉਤਮ ਦੀਆ ਜਨਮ। ਕਰ ਸੁਫਲ ਦੇਹੁ ਭਜਨ।
ਤੇਰੇ ਪ੍ਰੇਮ ਬਿਨਾ ਨਾਮ। ਨੀਚ ਪਸੂ ਕੇ ਸਮਾਨ। ਬਿਨ ਮੇਹਰ ਮਹਾਰਾਜ। ਮੇਰੋ ਬਨਤ ਨਹੀਂ ਕਾਜ।
ਬਿਨਾ ਕਿਰਪਾ ਭਗਵਾਨ। ਮੇਰੇ ਬਨਤ ਨਹੀਂ ਕਾਮ। ਮੈ ਹੋ ਕਾਮ ਨਾਥ ਹੀਨ। ਭਯੋ ਵਿਖਿਆ ਮਹਿ
ਲੀਨ। ਭਯੋ ਜੋਬਨ ਮਹਿ ਅੰਧਾ। ਮਾਨ ਮੋਹ ਹੋਓ ਬੰਧਾ। ਸਤ ਮਾਨ ਰਹਿਓ ਗਾਤ। ਕੀਓ ਆਤਮ
ਕੋ ਘਾਤ। ਦੀਓ ਕਾਮਨ ਸਿਉ ਚਿਤ। ਹਿਰਿਓ ਤਾਂਹ ਸਰਬ ਵਿਤਿ। ਨਹੀਂ ਸੂਝਓ ਪਰਲੋਕ।
ਗਈ ਔਧ ਭਲੋ ਲੋਕ। ਗਯੋ ਰਾਮ ਨਾਮ ਭੂਲ। ਕਹਾਂ ਲਭ ਗਓ ਮੂਲ। ਰਹੀ ਕਛੂ ਨਾ ਸੰਭਾਲ। ਚਲਿਓ

ਟੇਰੀ ਸਭ ਚਾਲ। ਕੀਓ ਕਾਮ ਕਰੋਧ ਜੇਰ। ਲੋਭ ਮੋਹ ਰਾਖਿਓ ਘੇਰ। ਅਹੰਕਾਰ ਮਹਾ ਦੂਤ ਤਾਹਿ ਪਕੜਿਓ ਮਜਬੂਤ। ਜਿਹ ਮਗ ਧਾਏ ਦੇਤ ਪੀਠ। ਤਹਾਂ ਮਗ ਰਾਚਓ ਢੀਠ। ਜੋ ਕਰ ਤਜੀ ਜਾਏਂ ਛਾਰ। ਤਾਂ ਜਿਉ ਲਾਗਿਓ ਗਾਵਾਰ। ਸਤ ਕਰਮ ਨ ਰਹਿਓ ਸਹੀਤ। ਜੋਜਨ ਕਰਹ ਅੰਜਨ ਨੀਰ। ਪਰਿਓ ਨਰਕ ਮਾਹਿ ਮੈ। ਕਵਨ ਹਾਲ ਨਾਥ ਤੇ ਤੇਰੀ ਸਰਨ ਹੈ ਜਗਦੀਸ ਕਿਰਪਾ ਕਰੋ ਬਿਸਵੇ ਬੀਸ। ਤੇਰੀ ਸਰਨ ਹੈ ਭਗਵਾਨ। ਜਾਰੋ ਕਿਰਪਾ ਹੀ ਦਾਨ। ਸਰਣ ਤੇਰੀ ਕਰਤਾਰ। ਦਯਾਧਾਰ ਅਬ ਉਧਾਰ। ਪਾਪੀ ਕੂਰ ਹੋ ਕਠੋਰ। ਮੋ ਸਮ ਅਧਮ ਨਾਹੀ ਔਰ ਗਏ ਸਾਧ ਆਏ ਸੇਤ। ਤਉ ਭੀ ਨਾਮ ਜਪਤ ਨ ਪ੍ਰੀਤ। ਘਸੇ ਦਾਂਤ ਉਘੜੇ ਵਤਾਰ। ਤੌ ਭੀ ਜਪਤ ਨ ਮੁਰਾਰ। ਗਏ ਅਕਾਰਥੇ ਸਭ ਸਾਸ। ਤੋ ਹੀ ਉਪਜਓ ਨਹੀ ਤ੍ਰਾਸ। ਤੋਟਾ ਮਾਨਿਆ ਮਨ ਲਾਭ। ਨਹੀ ਕਉ ਕਰੇ ਮੂਰਖ ਸਾਧ। ਮਨ ਕੇ ਉਲਟੇ ਸਭ ਕਾਮ। ਕਿਆ ਗਤਿ ਕਰਹੁ ਮੇਰੀ ਰਾਮ। ਮੁਝ ਤੇ ਗਈ ਤੂੰ ਬਹੋੜ। ਖੈਰ ਦਿਆਲ ਅਪਨੀ ਓਰ। ਜਹ ਜਹ ਹੋਇ ਮੇਰਾ ਜਨਮ। ਤਹ ਤਹ ਰਹੇ ਉਰ ਮੇ ਭਜਨ। ਜਹ ਜਹ ਭਾਗੀਐ ਮੇਰਾ ਜੀਓ। ਤਹ ਤਹ ਬਸੋ ਹਿਰਦੇ ਪੀਓ। ਜਹ ਜਹ ਬਸੇ ਮੇਰੇ ਪ੍ਰਾਨ। ਤਹ ਤਹ ਭਜੋ ਤੇਰਾ ਨਾਮ। ਜਹ ਜਹ ਦੀਜੀਐ ਪ੍ਰਭ ਦੇਹ। ਤਹ ਤਹ ਦੇਹ ਦਇਆਲ ਸਨੇਹ। ਜਹ ਜਹ ਰਾਖੇ ਤਹ ਤਹ ਰਹੋ। ਸਾਧ ਸੰਗਤ ਤੇਰੀ ਚਹੋ। ਆਜ. ਏਤਰੀ ਜੋਓ ਕਰੋ। ਬਿਨ ਪ੍ਰਭ ਕੌਨ ਕਿਲ ਬਿਖ ਹਰੇ। ਹੇ ਪ੍ਰਭ ਐਸੇ ਤੈਂ ਦਯਾ ਜੈਸਾ ਦਾਤਾ ਤੂੰ। ਰੋਮ ਰੋਮ ਮਹਿ ਤੂੰ ਬਸੇ ਮੇਰੀ ਮਿਟਿ ਜਾਇ ਹੂੰ। ਹੂੰ ਕੀਆ ਹੈਰਾਨ ਮੈ ਤੁਮ ਬਿਨ ਘਟੇ ਨ ਏਹ ਏਹੁ ਘਟੈ ਪ੍ਰਭ ਕਰ ਦਯਾ ਅਪਨਾ ਦੇਹ ਸਨੇਹੁ। ਰਾਮ ਰਾਮ ਸ੍ਰੀ ਵਾਹਿਗੁਰ ਜੀ ਕੋ।। ਕਥਾ ਦਰਸਨ ਭਗਤ ਕੀ ਪੂਰੀ ਹੂਈ। ਏਕ ਸਮੇ ਧਰਮਸਾਲ ਜੋ ਭਾਈ ਰੋਸਨ ਜੀ ਕੀ ਜਹਾਂ ਭਾਈ ਲੀਲਾ ਰਾਮ ਜੀ ਭਾਈ ਹੇਮਾ ਰਾਮ ਜੀ ਕੀ ਸੋ ਤਹਾਂ ਸੰਤਾਂ ਨੇ ਮਿਲ ਕਰ, ਪੁਨਾ ਭਾਈ ਆਇਆ ਰਾਮ ਜੀ ਕੇ ਸਥਾਨ ਮਸਤਕ ਟੇਕਤੇ ਭਏ। ਪਰਸਾਦ ਛਕ ਕਰ ਸਾਧਾਂ ਸਰਬ ਸ੍ਰੀ ਸੰਤ ਜੀ। ਤਾਂ ਪਾਸ ਤੇ ਸਾਧੂ ਪੂਛਤੇ ਭਏ: ਹੇ ਭਗਵਨ, ਸ੍ਰੀ ਭਾਈ ਆਇਆ ਰਾਮ ਜੀ ਬਡੇ ਬੈਰਾਗੀ ਤਿਆਗੀ ਸੰਤ ਸੁਨੇ ਹੈ। ਤਾਂ ਸ੍ਰੀ ਭਾਈ ਜੀ ਕਹਤ ਭਏ ਹੈ ਸਾਧੋ ਸਦਾ ਲਾਖ ਕੀ ਕੋਠੀ ਤਿਆਗ ਕਰ ਇਥ ਸਾਧ ਹੂਏ ਹੈ। ਸ੍ਰੀ ਭਾਈ [illegible] ਜੀ [illegible]। ਏਕ ਸਮੇ ਇਸ ਸਥਾਨ ਪਰ ਬੈਠੇ ਸ੍ਰੀ ਗੁਰੂ ਗਰੰਥ ਸਾਹਿਬ ਸੁਨਤੇ ਥੇ। ਜਿਉ ਜਿਉ ਸੁਨੈ ਤਿਉ ਤਿਉ ਵੈਰਾਗ ਕਰ ਰੁਦਨ ਕਰੇ। ਤਾਂ ਸੁਨਤੇ ਸੁਨਤੇ ਜਬ ਇਹੁ ਤੁਕ ਸੁਨੀ "ਪਾਖੰਡ ਹੋਇ ਤਾਂ ਪੂਜ ਕਰਾਏ। ਗੁਰੂ ਸਦਾਏ ਅਗਿਆਨੀ ਸੀਧਾ ਕਿਸ ਓਰ ਮਾਰਗ ਪਾਏ"। ਗੁਜਰੀ ਬਾਧਾ ਇਹ ਸੁਣ ਕਰ ਧਾਮ ਹੋ ਕਰ ਸ੍ਰੀ ਪ੍ਰਮੇਸਵਰ ਕਾ ਰੁਦਨ ਕਰਤੇ ਭਏ। ਤੇ ਨਗਰਵਾਸੀ ਬਡੇ ਸੰਤ ਜਾਨ ਕਰ ਪੂਜਦੇ ਸੀ ਸਰਧਾ ਕਰ। ਤਬ ਭਾਈ ਆਇਆ ਰਾਮ ਜੀ ਰੁਦਨ ਕਰਤ ਭਏ ਜੋ ਲੋਕਾਂ ਅਸਾਂ ਨੂੰ ਪੂਜਿਆ ਹੈ ਤੇ ਅਸਾਂ ਪੂਜ ਕਰਾਇਆ ਹੈ। ਤੇ ਜੈਸੇ ਗੁਰੂ ਕਹਤੇ ਹੈ ਤੈਸੇ ਹਮ ਨਹੀ ਸੇ। ਤਾਂ ਤੇ ਅਸੀ ਦੇਹੁ ਕੋ ਦੁਖਾਏ ਦੇਤੇ ਹੈ। ਪੂਜਾ ਕੇ ਦੋਖ ਨਿਵਰਤੀ ਅਰਥ। ਅਸਾਂ ਨੂੰ ਕਿਸੇ ਵਰਜਨਾਂ ਭੀ ਨਹੀਂ ਰੇ ਸਾਧੋ। ਤਾਂ ਸਾਧਾਂ ਅਰ ਨਗਰਵਾਸੀਆਂ ਮਿਲਾਪ ਕਰ, ਸਾਹਨੀ ਅਸਵਾਰ ਰਾਤੋ ਰਾਤ ਭੇਜ ਕੇ, ਨੂਰਪੁਰ ਤੋਂ ਭਾਈ ਲੀਲਾ ਰਾਮ ਜੀ ਨੋ ਸਦਾਵਤੇ ਭਏ ਜੋ ਆਇ ਪੌਹੁੰਚੇ ਭਾਈ ਲੀਲਾ ਰਾਮ ਜੀ।

ਆਏ ਨਦੀ ਪਾਰ ਜਲੇ ਜੋ ਨਗਰ ਤਿਆਰ ਕੇ। ਤਬ ਭਾਈ ਭਲਾ ਰਾਮ ਜੀ ਗੁਰ ਭਾਈ ਕੋ ਦੇਖ
ਕਰ ਰੋਨ ਕੀ ਊਚੀ ਆਵਾਜ਼ ਨਿਕਲੀ ਚੀਕ ਮਾਰ ਕੇ। ਉਧਰੋ ਓਹ ਭੀ ਰੋਇ ਮਿਲੇ ਕੰਠ। ਪੁਨਾ ਭਾਈ
ਭਲਾ ਰਾਮ ਜੀ ਹਾਥ ਜੋੜ ਕਰ ਗਰ ਮੇ ਅੰਚਰਾ ਪਾਇ ਕਰ ਕਹਾ ਜੋ ਸੰਜੋਗ ਬਖਸ਼ੀਏ ਹੇ ਬਖਸ਼ਿੰਦ। ਤਿਸ
ਕਾਲ ਦੂਰ ਦੂਰ ਤੋਂ ਸੰਗਤ ਆਇ ਇਕੱਠੀ ਭਈ ਸੀ। ਤਾਂ ਭਾਈ ਆਇਆ ਰਾਮ ਜੀ ਕਹਤ ਭਏ। ਜੋ
ਕੋਈ ਅਸਾਂ ਨੂੰ ਮੱਥਾ ਨਾ ਟੇਕੇ ਤੌ ਹਮ ਦੇਹ ਰਖੀਏ ਨਾਹੀਂ ਤੋ ਨਾ ਰਾਖੀਂ। ਤਬ ਸ੍ਰੀ ਭਾਈ ਭਲਾ ਰਾਮ
ਜੀ ਹਾਥ ਜੋੜ ਕਰ ਕਹਤ ਭਏ। ਜੀ ਐਸੇ ਹੀ ਹੋਵੇਗਾ। ਤਾਂ ਸਭ ਸਾਧੋ ਕੋ ਭੀ ਅਰ ਸੰਗਤ ਕੋ ਜੋ ਜੋ ਲੋਗ
ਲੁਗਾਈ ਸੋ ਸਭ ਕੋ ਮਨਹ ਕਰ ਦੀਆ। ਜੋ ਭਾਈ ਆਇਆ ਰਾਮ ਜੀ ਕੋ ਮਸਤਕ ਕਿਸੀ ਨਾਹੀ
ਟੇਕਨਾ, ਹੇ ਭਾਈ ਜਨੋ। ਤਬ ਭਾਈ ਜੀ ਮੁੜ ਕਰ ਇਸ ਅਸਥਾਨ ਪਰ ਆਇ ਰਹੇ। ਜੋ ਏਹੀ ਬੜੀ
ਧਰਮਸਾਲ ਸੀ ਤਿਨ ਕੀ। ਅਰ ਸਭੀ ਜੀਆਂ ਕੇ ਸੁਖ ਵਾਸਤੇ ਬਨਾਈ ਸੀ, ਭਾਈ ਜੀ ਨੇ। ਤਾਂ ਸ੍ਰੀ ਭਾਈ
ਰਾਮ ਸਿੰਘ ਜੀ ਵਰਨਨ ਕਰਤੇ ਹੈ, ਹੇ ਸਾਧੋ ਇਹ ਤਪ ਕਾ ਅਸਥਾਨ ਹੈ। ਅਬ ਈਹਾਂ ਇਹ ਸੰਤ ਸਾਂਤ
ਆਤਮਾ ਭਾਈ ਹੇਮਾ ਰਾਮ ਜੀ ਕੈਸੇ ਜੈਸੇ ਪਾਂਧਾਂ ਬਨਾਂ ਕਾ ਹੋਮ ਹੋਵੇ। ਤਥਾ ਜਾਨੋ ਭਾਈ
ਭੋਲੇ ਰਾਮ ਕੇ ਚੇਲੇ। ਤਬ ਸੁਨ ਕਰ ਸਾਧ ਪ੍ਰੇਮ ਪ੍ਰਸੰਨ ਭਏ। ਐਸੇ ਹੀ ਕੋਈ ਕਾਲ ਰਹ ਕਰ, ਧਰਮਸਾਲੇ
ਭਾਈ ਮੂਲਾ ਰਾਮ ਜੀ, ਭਾਈ ਹੇਮਾ ਰਾਮ ਜੀ ਪੁਨਾ ਭਾਈ ਤੀਰਥ ਸਿੰਘ ਜੀ ਤੀਰਥ ਰੀਗਾ ਸਮ ਉਪਕਾਰੀ
ਸਰਬ ਸੰਤਾਂ ਕੋ ਮਿਲ ਕਰ ਪੁਨਾ ਭਗਵਤ ਪ੍ਰੀਤਮੋ ਕੇ ਪ੍ਰੀਤਮ ਕੇ ਬਾਂਧੇ ਹੂਏ ਸ੍ਰੀ ਭਾਈ ਜੀ ਭੰਡ ਆਵਤੇ
ਭਏ। ਤਹਾਂ ਮੋਤੀ ਰਾਮ ਬੈਰਾਗੀ ਜੋ ਪੁਨਾ ਮੋਤੀ ਕੇ ਸਮਾਨ ਹੀ ਜਿਨ ਕਾ ਹਿਰਦਾ ਉਜਲ ਥਾ। ਅਰ
ਤਿਨ ਕੇ ਭਾਈ ਆਇਆ ਰਾਮ ਬੈਰਾਗੀ ਜੋ। ਸੋ ਪ੍ਰਸਪਰ ਮਿਲ ਕਰ ਪ੍ਰੇਮ ਹਰਖ ਧਾਰਤ ਭਏ। ਪਰਮ
ਧਰਮ ਜੋ ਭਗਵਤ ਹੈ ਸੋ ਤਿਸ ਕਾ ਸਿਧਾਂਤ ਨਿਰਨੋ ਹੋਤਾ ਭਯਾ। ਅੰਤ ਨੂੰ ਕਿਆ ਜੋ "ਊਠਤ ਬੈਠਤ ਸੋਵਤ
ਨਾਮ। ਕਹੁ ਨਾਨਕ ਜਨ ਕੇ ਸਦ ਕਾਮ"। ਪੁਨਾ ਸਤਨਾਮ ਉਚਾਰ ਕਰਤੇ ਭਏ ਜਗਿਆਸੀ। ਜਨ ਸੁਨ ਕਰ
ਤੇ ਸਰੂਪ ਕਉ ਪ੍ਰਾਪਤ ਭਏ। ਤਾਂ ਸ੍ਰੀ ਮੋਤੀਰਾਮ ਬੈਰਾਗੀ ਕਹਤੇ ਭਏ ਜੋ ਪ੍ਰਿਥਮ ਏਕਾ ਏਕੀ ਆਪ ਤਪੋ
ਬ੍ਰਿਤੀ ਧਾਰ ਕਰ ਵਿਚਰਦੇ ਸੀ ਤਬ ਈਹਾਂ ਆਇ ਕਰ ਕਥਾ ਉਪਨਿਖਦੋਂ ਕੀ ਵਾ ਸ੍ਰੀ ਭਗਵਤ
ਇਤਿਆਦਕ ਆਪ ਆਇ ਸੁਨਤੇ ਸੇ। ਜੋ ਕੈਸੇ ਜਸ ਆਵਨਾ ਸਭ ਕੋ ਨਿਮਸਕਾਰ ਕਰ ਕੇ ਪੀਛੇ
ਬੈਠ ਜਾਨਾ। ਚੁਪ ਬੈਠ ਨੀਵੇ ਨੈਨ ਤੇ ਸਾਤ੍ਕ ਬੈਨ ਸੋ ਤਬ ਆਪ ਕਾ ਦਰਸਨ ਭਯਾ ਸੀ। ਅਬ ਤੋ
ਪ੍ਰੇਮ ਕਿਰਪਾ ਭਈ ਹੈ, ਹੇ ਭਾਈ ਰਾਮ ਸਿੰਘ ਜੀ, ਇਨ ਕਾ ਦਰਸਨ ਸਾਖਿਆਤ ਗੋਬਿੰਦ ਕਾ ਦਰਸਨ
ਹੈ। ਇਕੰਤ ਸਮਾਂ ਪਾਇ ਕਰ ਕੋਈ ਪ੍ਰੀਤਵਾਨ ਸਾਧੂ ਸੰਤ ਸੇ ਪੂਛਤ ਭਯਾ, ਹੇ ਸੁਆਮੀ ਜੀ, ਏਹੁ
ਬੈਰਾਗੀ ਸਾਧੂ ਤਾਂ ਪ੍ਰੇਮ ਉਤਮ ਸੁਭਾਵ ਸਾਂਤ ਆਤਮਾ ਨਿਮਰਤਾਵਾਨ ਦੇਖੇ ਹੈ ਆਪ ਕੀ ਕਿਰਪਾ ਕਰ।
ਹੀਰਾ ਰਾਮ ਜੀ ਬੈਰਾਗੀ, ਆਇਆ ਰਾਮ ਜੀ ਬੈਰਾਗੀ, ਪੁਨਾ ਮੋਤੀ ਰਾਮ ਜੀ ਸੰਤ। ਐਸੇ ਕੋਊ ਅਵਰ
ਭੀ ਹੈ। ਤਬ ਸੰਤ ਜੀ ਕਹਤ ਭਏ ਹੇ ਭਾਈ ਸਰਬ ਲੋਕੋ ਮੇ ਅਲੇਪ ਪੁਰਖ ਕੇ ਪਿਆਰੇ ਧੀਰ ਨਿਵਾਸ
ਕਰਤੇ ਹੈ। ਸ੍ਰੀ ਅਯੋਧਿਆ ਵਾਸੀ ਸੰਤ ਸ੍ਰੀ ਜੁਗਲ ਦਾਸ ਜੀ ਬੈਰਾਗੀ। ੧ । ਸ੍ਰੀ ਰਘੁਨਾਥ ਦਾਸ
ਜੀ ਬੈਰਾਗੀ। ੨ । ਸ੍ਰੀ ਮਾਧੋ ਦਾਸ ਜੀ ਉਦਾਸੀ ੩ ਪੁਨਾ ਗੁਰ ਨਰਾਇਣ ਜੀ ਉਦਾਸੀ ਲਖਨਊ ਵਾਸੀ
। ੪ । ਸ੍ਰੀ ਜੁਗਲਦਾਸ ਜੀ ਸ੍ਰੀ ਸੁਖਾਨੰਦ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੰਗਵਾਵਤੇ ਭਏ ਸਕੇਤ ਮੋ।
ਜਬ ਸੁਣਿਆ ਆਏ ਸ੍ਰੀ ਗੁਰੂ ਗਰੰਥ ਜੀ ਤਟ ਜੋਜਨ ਪਾਰ ਆਗੇ ਲੈਨੇ ਗਏ। ਅਰ ਅਨੰਤ ਮੰਗਲ

ਮੈ ਬਾਜੇ ਬਜਵਾਇ ਕਰ ਗੀਤ ਗੋਬਿੰਦ ਕੇ ਗਾਇਨ ਕਰ ਸਿਖ ਡੇਰੀਆਂ ਅੰਦਿਰੋ ਭੀ ਪੁਨੀ
ਸਹਤ ਅਪਨੇ ਆਸ੍ਰਮ ਲਿਆਵਤੇ ਭਏ। ਤਬ ਪੂਛਿਆ ਬਡੇ ਬਿਪ੍ਰੋ ਸੇ ਜੋ ਗੁਰੂ ਕਾ ਭੋਗ
ਜੋ ਭੋਜਨ ਹੈ ਸੋ ਕਵਨ ਹੈ, ਹੇ ਸੰਤੋ। ਤਬ ਸਭ ਨੇ ਕਹਾ ਜੋ ਪੰਚਾਮ੍ਰਿਤ ਕੜਾਹ ਪ੍ਰਸਾਦ ਗੁਰੂ ਕੇ
ਸਿਖ ਲੋਕ ਕਰਤੇ ਹੈ। ਜਿਸ ਕੋ ਤੁਮ ਮੋਨ ਭੋਗ ਕਰਤੇ ਹੋ। ਸੋ ਤੈਸੇ ਹੀ ਕਰਤੇ ਭਏ ਅਨੰਤ
ਪ੍ਰਕਾਰ ਤ੍ਰਿਹਾਵਲ ਕਰਵਾਇ ਕਰ ਗੁਰੂ ਗਰੰਥ ਜੀ ਕੀ ਭੇਟਾ ਕਰ ਸੰਤਾਂ ਕੋ ਤ੍ਰਿਪਤ ਕਰਤੇ ਭਏ।
ਸਦਾ ਸ੍ਰੀ ਗਰੰਥ ਸਾਹਿਬ ਜੀ ਕਾ ਪਾਠ ਕਥਾ ਸੁਣਨੀ ਪ੍ਰੇਮ ਸਹਤ ਅਰ ਆਰਤੀ ਆਦਿਕ ਮੰਗਲਾ ਚਾਰ
ਕਰਨੇ। ਪੁਨਾ ਤਿਨ ਕੇ ਚੇਲੇ ਅਵਧੂਤ ਦਾਸ ਪ੍ਰੇਮ ਆਚਾਰ ਐਸੇ ਹੀ ਸੁਭ ਕਰਤਵ ਕਰਤੇ ਭਏ ਗੁਰਦੇਵਤ।
ਕਥਾ ਰਘੁਨਾਥ ਦਾਸ ਕੀ। ਪਿਰਥਮ ਸਰਕਾਰ ਕੇ ਨੌਕਰ ਸੇ ਇਹੁ ਅੰਗਰੇਜੋਂ ਕੀ ਪਲਟਨ ਮੇ ਤਬ ਏਕ
ਦਿਨ ਸੋਇ ਗਏ ਪਹਿਰੇ ਸਮੇ; ਜਾਤੇ ਸਾਰੀ ਰਾਤ੍ਰੀ ਰਾਮਾਇਣ ਕੀ ਕਥਾ ਸੁਣਤੇ ਰਹੇ ਸੇ ਪ੍ਰੇਮ ਕਰ।
ਤਿਸ ਕੇ ਪਹਰੇ ਸਮੇ ਆਪ ਰਾਮ ਚੰਦਰ ਜੀ ਜਾਇ ਪੈਹਰਾ ਦੇਤੇ ਭਏ। ਸੋਈ ਰੂਪ ਧਾਰ ਕਰ।
ਜਬ ਰਘੁਨਾਥ ਦਾਸ ਜੀ ਜਾਗੇ ਹਿਰਾਨ ਹੋ ਗਏ ਜੋ ਸਰਕਾਰ ਕਿਆ ਦੰਡ ਲਾਵੈਗੀ। ਤਬ ਅਵਰ
ਸਪਾਈਆਂ ਕੋ ਕਹਤੇ ਭਏ ਬੇਨਤੀ ਕਰ ਜੋਰ ਕੇ ਹੇ ਭਾਈਓ, ਮੇਰੀ ਖਬਰ ਮਤ ਕਰੀਓ ਜੋ ਇਹੁ
ਸੁਤਾ ਰਹਾ ਹੈ। ਸੋ ਸਾਚ ਕਰ ਕਹਤੇ ਭਏ ਹੇ ਭਾਈ ਤੂੰ ਤੋ ਅਪਨਾ ਪੈਹਿਰਾ ਦੇ ਗਿਆ ਹੈ।
ਸੋ ਸੁਨ ਕਰ ਪ੍ਰਸੰਨ ਭੀ ਹੂਆ ਤੇ ਕਹਤ ਭਯਾ ਜੋ ਮੇਰੀ ਖਾਤ੍ਰ ਭਗਵਾਨ ਕੋ ਖੇਚਲ ਹੋਈ ਹੈ। ਅਰ
ਜੁਗਲ ਦਾਸ ਜੀ ਕੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਕਥਾ ਹੋਤੀ ਸੀ। ਤਿਸ ਮੇ ਮੈਨੇ ਸੁਣਿਆ ਥਾ
ਗੁਰੂ ਜੀ ਕਾ ਸਬਦ। "ਨਿਰਭੈ ਹੋਇ ਭਜੋ ਭਗਵਾਨ"। ਤਾਂ ਤੇ ਅਬ ਨਿਰਭੈ ਹੂਆ ਚਾਹੀਏ।
ਐਸੇ ਕਹ ਕਰ ਸੁਬ ਅਪਨੀ ਸੰਪਦਾ ਲੁਟਾਇ ਦੇਤੇ ਭਏ ਨੌਕਰੀ ਤਿਆਗ ਦੇਤੇ ਭਏ। ਤਬ ਸਾਹਿਬ ਲੋਕ ਭੀ
ਕਹਿ ਰਹੇ ਜੋ ਸੌ ਰੁਪੈਆ ਇੰਗਲਿਸ ਤੁਮ ਪਾਵੈ ਤੇ ਨੌਕਰੀ ਭੀ ਨ ਦੇਵੇ ਪਰ ਸੋ ਨਾ ਮਾਨਤ ਭਏ।
ਸਰਬ ਕਾਮ ਕੋ ਛੋਡ ਕਰ ਹਰਿ ਕੇ ਹੋਇ ਕਰ ਹਰੀ ਕੋ ਭਜਤੇ ਭਏ। ਬੈਰਾਗ ਵੇਪਾਰ ਕਰ,
ਤੀਰਥਾਂ ਬੀਚ ਚਲੇ ਗਏ। ਪੁਨਾ ਆਇ ਗੁਰਾਂ ਕੇ ਸਥਾਨ ਨਿਵਾਸ ਕਰਤੇ ਭਏ , ਬਡੇ ਉਦਾਸ
ਇਨ ਕੀ ਉਦਾਰਤਾ ਦੇਖ ਕੇ ਇਨ ਕੋ ਗੁਰੂ ਕਹਤ ਭਏ ਜੋ ਤੂੰ ਅਪਨਾ ਘਰ ਖੋਇਆ ਹੈ ਅਬ ਹਮਾਰਾ
ਗਵਾਵਤਾ ਹੈ। ਸੋ ਇਨ ਅਵਲ ਕਮਾਲ ਪਾਇ ਕਰ ਤਾਂ ਇਜਬਤ ਭਏ, ਸਰਬ ਜੀਵਾਂ ਕੇ ਸੁਖਦਾਈ।
ਪੰਥ ਪਾਰ ਤਿਆਗ ਕਰ ਚਾਲੇ ਵਾਨ ਸਾ ਜਾਏ ਆਸਾਮੀ ਕੀ ਸੇਵਾ ਕਰਤੇ ਰਹੀ ਗੋਬਿੰਦ ਪੂਰਨ ਜਾਨ ਕੇ।
ਕਥਾ ਮਾਧੋਦਾਸ ਉਦਾਸੀ। ਮਾਧੋ ਦਾਸ ਜੀ ਸਰਬ ਆਤਮ ਦਰਸੀ ਜਿਹਿ ਕਿ। ਪੁਨਾ ਗੁਰੂ ਕੇ
ਸਿਖ ਕਉ ਦੇਖ ਕਰ ਪ੍ਰੇਮ ਪ੍ਰਸੰਨ ਹੋਣਾ ਇਸ ਤੇ ਜੋ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਕਾ ਦਰਸਨ
ਗੁਰ ਸਿਖੋਂ ਕੇ ਦਰਸਨ ਕਰਨੇ ਸੇ ਹੋਤੇ ਹੈ। ਪੁਨਾ ਸ੍ਰੀ ਗੁਰਦੇਵ ਜੀ ਆਪ ਬਚਨ ਕਰਤੇ ਹੈ। "ਆਇ ਮਿਲੁ
ਗੁਰ ਸਿਖ ਆਇ ਮਿਲ ਤੂੰ ਮੇਰੇ ਗੁਰੂ ਕੇ ਪਿਆਰੇ"। ਤਾਂ ਤੇ ਮਾਧੋ ਦਾਸ ਜੀ ਗੁਰ ਸਿਖਾਂ ਕੀ ਸੇਵਾ
ਬਹੁਤ ਕਰੇ। ਜੇ ਕਰ ਕੋਈ ਅਪਨਾ ਚੇਲਾ ਗੁਰੂ ਗਰੰਥ ਸਾਹਿਬ ਕੀ ਬਾਣੀ ਤਿਆਗ ਕਰ ਅਵਰ ਕੋਊ
ਵਿਦਿਆ ਪੜਨੇ ਲਾਗੇ ਤਾਂ ਤਿਸਕੋ ਕੈਹਿਣਾ ਜੋ ਤੂੰ ਅਬ ਹਮਾਰੇ ਸੇ ਜੁਦਾ ਹੋ ਜਾ। ਤੇਰਾ ਅਸਾਡਾ ਹੁਣ
ਮੇਲ ਹੋ ਚੁਕਾ। ਜੋ ਸ੍ਰੀ ਗੁਰ ਦੇਵ ਜੀ ਬਾਣੀ ਤਿਆਗ ਰਹੀ ਹੈ ਤੇ ਨੇ। ਐਸੇ ਤਿਸ ਕਾ ਤਿਆਗ ਕਰਨਾ
ਪੁਨਾ ਏਕ ਸਮੇ ਲਡੂਆਂ ਕਾ ਭੰਡਾਰਾ ਕੀਤਾ ਤਾਂ ਬੈਰਾਗੀਆਂ ਈਰਖਾ ਕਰੀ। ਅੰਪਨੀ ਪੰਗਤੀ ਪੀਛੇ

ਕੰਗਾਲ ਬੈਠਾਇ ਲੀਏ ਸੈਂਕੜੇ। ਸੋ ਬੈਰਾਗੀ ਲੈ ਲੈ ਕਰ ਕੰਗਾਲੋ ਕੋ ਦੇਤੇ ਜਾਏ ਜੋ ਜਿਸ ਇਨ ਕੀ ਭੰਡੀ ਹੋਏ
ਤਬ ਮਾਧੋ ਦਾਸ ਜੀ ਸ੍ਰੀ ਗੁਰੂ ਨਾਨਕ ਸਾਹਿਬ ਕਾ ਧਿਆਨ ਕਰਤੇ ਸ਼ਾਂਤ ਨਾਲ ਕਹਿ ਕਰ ਇਹ ਤੁਕ
ਸ੍ਰੀ ਜਪੁ ਜੀ ਕਾ ਪਾਠ ਕਰਦੇ ਜਾਵੇ। "ਦੇਦਾਂ ਦੇ ਲੈਦੇ ਥਕ ਪਾਇ"। ਤਬ ਕੰਗਾਲ ਭੀ ਪੀੜਾਂ
ਪੂਰ ਕਰ ਰਜ ਰਹੇ ਤੇ ਬੈਰਾਗੀ ਭੀ ਰਜ ਰਹੇ ਗੁਰੂ ਕੀ ਕਿਰਪਾ ਸੇ ਭੰਡਾਰਾ ਅਖੁਟ ਹੋਇਆ।
ਕਥਾ ਗੁਰ ਨਾਰਾਇਣ ਉਦਾਸੀ ਕੀ। ਜਨਮ ਇਲਾਕਾ ਸੁਲਤਾਨ; ਘਰ ਗਰੀਬੀ ਬਹੁਤ ਸੀ। ਤਬ ਪਿਤਾ
ਲਖਨਊ ਇਨਕੋ ਲੈ ਗਿਆ ਜੋ ਕਛੁ ਉਦਰ ਪੂਰਬ ਸੁਖੇਨ ਕਰਹ। ਉਹਾਂ ਏਕ ਸੰਤ ਉਦਾਸੀ ਕੀ ਦਿਰਸਟ
ਬਾਲਕ ਪਰ ਪੜੀ। ਤਬ ਪਿਤਾ ਕੀ ਨਿਦੇਸ ਪਾਇ ਕਰ ਤਿਸ ਸੰਤ ਸੇ ਸੰਤ ਭੇਸ ਲੇ ਲੀਆ। ਬਡੇ
ਪ੍ਰਤਾਪ ਨੂੰ ਪਾਇ ਕਰ ਭੀ ਸਾਧਾਰਨ ਇਸਥਾਨ ਪਰ ਬੈਠੇ ਰਹਿਣਾ। ਜਾਂ ਤੇ ਕੋਊ ਵਿਸੇਸ ਨਾ ਜਾਣੇ ਜੋ
ਏਹੀ ਮਹੰਤ ਹੈ। ਪੁਨਾ ਦੀਨ ਦਿਆਲ ਸੰਤ, ਜਿਸ ਕੀ ਧਾਰਨਾ ਧੰਨ ਬਿਨਾ ਬਿਰਕਤੀ, ਜਾ ਕੇ ਜੋ ਬਨਾਇ
ਦੇਣੀ। ਸ੍ਰੀ ਗੁਰੂ ਗਰੰਥ ਸਾਹਿਬ ਕਾ ਆਦਰ ਬਹੁਤ ਕਰਨਾ ਤੇ ਗੁਰਬਾਨੀ ਕਾ ਹੀ ਜਾਪ ਜਪਨਾ। ਕਰਾ
ਭੀ ਕਈ ਕਰਤੇ ਭਏ। ਏਕ ਸਮੇ ਲਖਨਊ ਕੇ ਨਵਾਬ ਨੇ ਇਨੋ ਕੋ ਹੁਲਗੀ ਕਰ, ਹੁਕਮ ਦੇ ਦੀਆ
ਜੋ ਪ੍ਰਸਾਦ ਸਮੇਂ ਧੌਂਸਾ, ਕਈ ਕੋਸ ਤਕ ਜਿਸ ਕਾ ਸਬਦ ਹੋਤਾ ਥਾ, ਸੋ ਨਾ ਵਜਿਆ ਕਰੇ। ਤਬ ਸੰਤੋਂ
ਨੇ ਕਹਾ ਜੋ ਨਵਾਬ ਮੇ ਬਲ ਹੈ ਤੋ ਬੰਦ ਕਰ ਛੋਵੇ ਅਖੀਰ ਨਵਾਬ ਕਈ ਪ੍ਰਕਾਰ ਬਲ ਲਾ ਕੇ ਹਾਰ ਗਿਆ
ਅਰ ਖੁਆਰ ਹੋ ਕੇ ਸ਼ਰਨੀ ਆਇਆ ਅਰ ਭੁਲ ਬਖਸਾਂਦਾ ਅਰ ਲੰਗਰ ਨਾਲ ਜਗੀਰ ਭੀ ਲਾ ਦਿੱਤੀ। ਇਤਿ
ਸ੍ਰੀ ਪ੍ਰੇਮ ਸੁਧਾ ਸਿੰਧੂ ਗਰੰਥੇ ਉਤ੍ਰਾਰਧੇ ਸੰਤ ਰੀਤ ਵਰਨਨੰ ਪੰਜਾਹਲੀ ਸਮੇ ਹੁਲਸਾ ੩੯। ਪੂਰਬ ਮੇ
ਏਕ ਹੁਆਮੀ ਕੇ ਗੱਦੀ ਪਹਿ ਤਿਨ ਕਾ ਏਕ ਸਾਧੂ ਸ੍ਰੀ ਗੁਰੂ ਗਰੰਥ ਸਾਹਿਬ ਕਾ ਪਾਠ ਪ੍ਰੇਮ ਸਿਊ ਕਰੇ;
ਤਹਾਂ ਜਾਇ ਕੇ ਜਹਾਂ ਹੋਵੇ ਸ੍ਰੀ ਗੁਰ ਗਰੰਥ ਜੀ। ਤਬ ਔਰ ਸੰਨਿਆਸੀ ਬਡੇ ਮਹੰਤ ਆਦਿ ਈਰਖਾ
ਕਰ ਚੁਗਲੀ ਕਰਤੇ ਭਏ। ਤਬ ਬਡੇ ਕਹਤ ਭਏ: ਨਿਸੰਕ ਪਾਠ ਕੀਤਾ ਕਰ। ਪੁਨਾ ਗਦੀ ਭੀ ਤਿਸ ਕੋ
ਦੇਤੇ ਭਏ ਮਹੰਤ। ਤਾਂ ਤੇ ਹੇ ਭਾਈ ਸਰਬ ਭੇਖੋਂ ਮੇ ਪਰਮ ਸੰਮਤਾ ਵੰਤ ਸੰਤ ਹੋਤੇ ਹੈ। ਸੋ ਸਾਧ
ਪ੍ਰਸਿੰਨ ਹੂਆ ਸੁਨ ਕਰ। ਏਕ ਸਮੇ ਭਾਈ ਹਜਾਰੀ ਰਾਮ ਜੀ ਨੂਰ ਪੁਰ ਲੇ ਜਾਤੇ ਭਏ ਪ੍ਰੇਮ ਪ੍ਰੀਤੀ ਕਰ
ਸੋ ਕੈਸੇ ਥੇ ਸ੍ਰੀ ਭਾਈ ਹਜਾਰੀ ਰਾਮ ਜੀ ਜੋ ਹਜਾਰਾਂ ਹੀ ਸੰਤ ਜਿਨ ਕੋ ਪ੍ਰਿਯ ਲਾਗਤੇ ਥੇ ਸੰਤੋਂ ਮੇ ਸੰਤ
ਸੋ ਅਰ ਮਹੰਤੋਂ ਮੇ ਸ੍ਰੀ ਪਰੰਤ ਸੇ। ਸ੍ਰੀ ਭਾਈ ਲਾਲ ਰਾਮ ਰਾਗੀ ਤਿਨ ਕੇ ਗੁਰ ਦੇਵੇ ਦੇਵ। ਸੋ
ਤਹਾਂ ਕੀ ਸੰਗਤ ਬਹੁਤ ਪ੍ਰੀਤ ਕਰਤ ਥੀ, ਰਾਗਰਤ ਸਾਧ। ਅਰ ਨਾਮਬਾਣੀ ਭੀ ਬਹੁਤ ਕਰ ਸੁਨਨਾ
ਕਰੇ, ਸ੍ਰੀ ਭਾਈ ਜੀ ਕੋ। ਕਥਾ ਕੀਰਤਨ ਮੇਂ, ਹਰਿ ਹਰਿ ਗੁਰ ਗੁਰ ਰਰਰਾ ਜਸ ਮੇ ਸਮਾ ਬਿਤੀਤ ਕਰਨਾ
ਸਰਬਤ ਸਾਧ ਸੰਗਤ ਕਾ, ਤੇ ਸੰਤਾਂ ਕੇ ਗੁਨ ਅਰ ਰਹਿਤਾਂ ਦਾ ਪੜਾ ਬਰਨਨ ਹੋਵੇ। ਏਕ ਸਮੇ ਸੰਤ ਸਭਾ
ਮੇ ਸ੍ਰੀ ਭਾਈ ਸਹਾਈ ਸਿੰਘ ਜੀ ਕੀ ਕਥਾ ਚਲੀ। ਜੋ ਦੇਖੋ ਕੈਸੀ ਭਲੇ ਹੈਂ ਸੰਤ ਸਹਾਈ ਸਿੰਘ ਜੀ,
ਜਨ ਸੁਖਦਾਈ। ਜੋ ਜਿਨਾਂ ਨੇ ਬਾਲ ਅਵਸਥਾ ਸੇ ਹੀ ਸੇਵਿਆ ਹੈ, ਬਡਿਆਂ ਸੰਤਾਂ ਨੂੰ ਸੰਤ ਤਿਨ
ਪ੍ਰਿਏ ਲਗੇ ਹੈਂ ਸੰਤਾਂ ਕੋ ਉਹ ਪਿਆਰੇ ਹੂਏ ਹੈ। ਬਾਲ ਅਵਸਥਾ ਮੇ ਕੇਸ ਗੁੰਧੇ ਹੋਏ ਹੋਵੰਦੇ ਅਰ ਈਹਾਂ
ਪੋਥੀ ਪੜਦੇ ਸੀ। ਤਬ ਹੀ ਭਾਈ ਆਇਆ ਰਾਮ ਜੀ ਕੋ ਮਧਿਆਣਿਓ ਈਹਾਂ ਲਿਆਏ ਸੀ, ਭਾਈ
ਭਲਾ ਰਾਮ ਜੀ। ਤਾਂ ਭਾਈ ਆਇਆ ਰਾਮ ਜੀ ਕਹਤੇ ਭਏ ਜੋ ਏਕ ਸਾਧੂ ਕੋਈ ਪ੍ਰਸਾਦ ਮਾਤ੍ਰ

ਪਹੁੰਚਾਇ ਦੇਵੇ ਔਰ ਮੇਰੇ ਨਿਕਟ ਕੋਊ ਨ ਆਵੇ। ਤਬ ਕਹਾ ਜੋ ਕਰੇ ਸੋਈ ਜੋਗ ਆਪਨੇ ਆਵੇ।
ਤਿਸ ਕਾਲ ਇਹ ਨਿਕਟ ਖੜੇ ਸੇ ਹਾਥ ਜੋੜ ਕਰ। ਤਾਂ ਭਾਈ ਆਇਆ ਰਾਮ ਸਹਿਬ ਜੀ ਕਹਤ ਭਏ
ਜੋ ਇਹ ਬਾਲਕ ਲਿਆਇਆ ਕਰੇ। ਤਬ ਕੇ ਇਹੁ ਸੰਤ ਸੇਵਾ ਕਰ ਪ੍ਰੇਮ ਭਾਵ ਸੋ, ਆਪ ਭੀ ਪ੍ਰੇਮ ਰੂ
ਸੰਤ ਹੀ ਹੂਏ। ਇਸ ਪ੍ਰਕਾਰ ਸੰਤ ਗੁਨ ਗੁਨ ਕਰ ਸੰਤ ਸਭਾਂ ਪਰਸਪਰ ਨਮਸਕਾਰ ਕਰਕੇ ਕੀਰਤਨ ਅਰ ਕਥਾ
ਸਰਵਣ ਕਰ, ਆਰਤੀ ਸੋਹਲਾ ਗੁਨ ਪੜ ਕਰ, ਅਰਦਾਸ ਕਰਤੇ ਸਤਿ ਗੁਰ ਦਾ ਧਿਆਨ ਕਰਤੇ ਸਨ ਕਰਤੇ
ਭਏ ਅਰਧਿ ਜਾਮਨੀ ਕੇ ਬੀਤਿਆਂ ਹੋਇਆਂ। ਪੂਨਾ ਪਹਿਰ ਰਾਤ ਰਹਿੰਦੀ ਸਨਾਨ ਆਦੀ ਕਰਕੇ ਨਾਮ
ਅਰ ਗੁਰ ਬਾਣੀ ਕਾ ਪ੍ਰੇਮ ਕਰ ਰਟਨ ਕਰਤੇ ਭਏ। ਤੇ ਕਈ ਸੰਤ ਭਾਈ ਮਹਾਈ ਤੋਂ ਆਦਿ ਲੇਕਰ
ਪ੍ਰਾਤ ਕਾਲ ਆਸਾ ਕੀ ਵਾਰ ਕਾ ਉਚਾਰਨ ਕਰਤੇ ਭਏ ਰਾਗ ਰਤਨ ਪਾਇ ਕਰ। ਪ੍ਰਾਤਾ ਕਾਲ ਕੀ ਚੌਕੀ
(੧)। ਦੂਜੇ ਅਨੰਦਕੀ ( ੨) ਤੀਜੇ ਚਉਕੀ ਚਰਨ ਕਮਲ ਕੀ ( ੩)। ਚਤਰਥ ਸੋਦਰ ਕੀ (੪)।
ਪਰਮ ਚੌਕੀ ਕਾਨੜੇ ਕਲਿਆਨ ਕੀ।(੫)। ਇਹੁ ਤੋ ਸਿਖੀ ਮਾਰਗ ਮੇਂ ਰੀਤ ਮਾਤ੍ਰ ਹੈ ਕਾਨਿਆਵਤ
ਸਿਖਾਂ ਲੀਏ: ਜੁਗਆਸੀ ਜਨੋ ਕੇ ਵਾਸਤੇ ਕਾਨੇ ਧਰੇ ਹੈ ਬਡਿਆਂ ਨੇ ਜਾਂ ਤੇ ਸੁਖੇਨ ਹੀ ਇਸ
ਮੁਕਤ ਮਾਰਗ ਕਾ ਮਰਮੀ ਹੋਵੇ। ਜੋ ਸੰਤ ਜਨ ਹੈ ਰਿਦੇ ਰਸਨਾ ਕੇ ਰਸੀਆਂ ਨਾਮ ਕੇ ਤਿਨ ਕੀ
ਸੁਆਸ ਚੌਕੀ ਕਰਤਾ ਪੁਰਖ ਆਗੇ ਹੋ ਰਹੀ ਹੈ ਜੈਸੇ ਸ੍ਰੀ ਗੁਰ ਦੇਵ ਜੀ ਕਾ ਬਚਨ ਹੈ,"ਜਾ ਕੇ ਹੀਏ
ਪਰਗਟ ਪ੍ਰਭ ਹੋਇਆ ਅਨ ਦਿਨ ਕੀਰਤਨ ਰਸਨ ਰਮੋਰੀ"। ਕਿਆ ਜੋ ਰਾਤ ਦਿਨ ਰਸਨਾਕਰ
ਸ੍ਰੀ ਵਾਹਿਗੁਰੂ ਜੀ ਕਾ ਨਾਮ ਉਚਾਰਨ ਕਰਤੇ ਹੈ। ਰਾਤ ਕਾ ਕੀਰਤਨ ਸ੍ਰੀ ਭਾਈ ਲਾਲ ਚੰਦ ਜੀ ਅਰ
ਭਾਈ ਰਾਜਾ ਰਾਮ ਜੀ ਤੇ ਭਾਈ ਸਹਾਈ ਜੀ ਇਤਿ ਆਦਕ ਹੋਰ ਭੀ ਸੰਤ ਮਿਲ ਕਰ ਸਿਰੰਦੇ ਸਤਾਰਾ
ਦੁਤਾਰੇ ਮ੍ਰਿਦੰਗ ਕੈਸੀਆਂ ਸਾਜੋ ਸਾਥ ਕਰਤੇ ਥੇ। ਅਰ ਸੰਤ ਸਭਾ ਸੁਣਨ ਲੀਏ ਆਇ ਇਕੱਤਰ ਹੋਤੇ ਸੇ
ਸ੍ਰੀ ਭਾਈ ਰਾਮ ਸਿੰਘ ਜੀ, ਸ੍ਰੀ ਭਾਈ ਰਸਾਰੀ । ਰਾਮ ਜੀ ਹੋਰ ਭੀ ਵੈਰਾਗੀ ਤਿਆਗੀ ਸੰਤ ਨਗਰ ਵਾਸੀ
ਸਜਨ ਮਲ ਚੌਧਰੀ ਆਦ ਭਾਈ ਕਿਸਨ ਸਿੰਘ ਜੀ ਸੰਤ ਪ੍ਰਕਤੀ ਸਾਂਤ ਆਤਮਾ ਬਾਲਕ ਅਵਸਥਾ ਮੇ ਹੀ
ਜਿਨ ਕੋ ਸਮਤਾ ਉਦੇ ਭਈ ਹੈ। ਹੋਰ ਭੀ ਆਇ ਇਕੱਤ੍ਰ ਅਨੰਤ ਲੋਕ ਮਾਈ ਭਾਈ ਹੋਤੇ ਸੇ,
ਤੇ ਤੀਸਰੇ ਪਹਰ ਭਾਈ ਕਨਯਾ ਰਾਮ ਅਰ ਹੋਰ ਰਾਗੀ ਭੀ ਮਿਲ ਕਰ ਕਥਾ ਪੀਛੇ ਕੀਰਤਨ ਕਰਦੇ ਸੀ।
ਸੋ ਇਕ ਦਿਨ ਔਰ ਰਾਗੀ ਤਾਂ ਆਏ ਤੇ ਭਾਈ ਕਨਈਆਂ ਰਾਮ ਜੀ ਨਾ ਆਏ, ਜੋ ਕਿਸੀ ਅੰਸ ਮੇ
ਕ੍ਰੋਧ ਕਉ ਗ੍ਰਹਿਣ ਕਰ ਤਾਤੇ ਨ ਆਏ। ਜਬ ਰਾਤ ਹੂਉ ਸ੍ਰੀ ਭਾਈ ਸਾਹਿਬ ਜੀ ਕੇ ਪਾਸ ਆਇ
ਕੇ ਬੈਠੇ ਮਸਤਕ ਟੇਕ ਕਰ ਤਾਂ ਸ੍ਰੀ ਭਾਈ ਜੀ ਪਾਸ ਬੈਠਾਇ ਕਰ ਕਹਤ ਭਏ। ਹੇ ਭਾਈ ਜੀ, ਇਸ
ਤੁਕ ਕਾ ਅਸਾਂ ਨੂੰ ਅਰਥ ਦਸੋ। ਜੋ ਇਸ ਸਬਦ ਕਾ ਕੈਸੇ ਕਥਨ ਹੈ ਜਾਂ ਤੇ ਆਪ ਬਡੇ ਹੋ
ਸ੍ਰੀ ਭਾਈ ਭਲਾ ਰਾਮ ਜੀ ਕੇ ਚੇਲੇ। ਸੋ ਕਉਨ ਸੀ ਤੁਕ ਹੈ ਸੋ ਸੁਨੋ ਜੀ। "ਸਾਧੋ ਮਨ ਕਾ ਮਾਨ
ਤਿਆਗੋ। ਕਾਮ ਕ੍ਰੋਧ ਸੰਗਤਿ ਦੁਰਜਨ ਕੀ ਤਾਂ ਤੇ ਅਹਿਨਸ ਭਾਗੋ"। ਇਸ ਕਾ ਅਰਥ ਕ੍ਰਿਪਾ ਕਰ
ਸੁਨਾਉ ਜੋ ਆਪ ਕੇ ਮੁਖੋ ਸੁਣਿਆ ਚਾਹੁਤਾ ਹਾਂ। ਜਬ ਐਸੇ ਸ੍ਰੀ ਭਾਈ ਜੀ ਕਹਿਆ ਤਬ ਉਹ
ਚਰਨੋ ਪਰ ਗਿਰ ਪੜੇ ਸ੍ਰੀ ਭਾਈ ਜੀ ਕੇ ਤੇ ਮੁਖੋਂ ਕਹਤ ਭਏ ਹਾਥ ਜੋੜ ਕਰ। ਜੀ ਮੈ ਭੁਲਾ ਹਾਂ
ਜੋ ਅਮਕੇ ਸਾਧ ਸਾਥ ਮੈ ਗਲਤੀ ਰਖੀ ਹੈ। ਅਸ ਰਖ ਕਰ ਸੋ ਦੋਨੋ ਸਾਧ ਆਪਸ ਮੇ ਮਸਤਕ ਟਿਕਵਾਇ

ਦੀਆ ਸ੍ਰੀ ਭਾਈ ਜੀ ਨੇ। ।ਜਾ ਤੇ ਸੰਤ ਮੇਲਣ ਹਾਰ ਹੈ ਜਗਤ ਜੀਵ ਤੋੜਨ ਹਾਰ ਹੈ। ਸੋ ਪੁਨਾ ਪਰਸਨ
ਹੋ ਕਰ ਕੀਰਤਨ ਕਰਤ ਭਏ ਭਾਈ ਕਨਿਆ ਰਾਮ ਜੀ। ਬਾਰਾਂਦਰੀ, ਜੋ ਦਰਬਾਰ ਕੀ ਹੈ, ਤਿਸ ਬੀਚ
ਕੋਠੀ ਮੇ ਰਹਤੇ ਥੇ ਭਾਈ ਦਰਬਾਰੀ ਜੀ ਸੇਵਾ ਗੁਰੂ ਸਿੱਖ ਜਾਂ ਕੀ ਲੀਏ। ਸੋ ਬਹੁਤ ਪ੍ਰਕਾਰ ਸੇਵਾ ਕਰਹਿ
ਤੇ ਬਾਣੀ ਪੜਹਿ। ਤੇ ਕੂਕਰਾਂ ਦੀ ਪੰਛੀਓ ਕੀ ਸੇਵਾ ਤੇ ਮਿਰਗੋ ਕੀ ਸੇਵਾਬਨ ਮੇ ਜਾਇ ਕਰੇ,
ਗੋਬਿੰਦ ਰੂਪ ਜਾਨ ਕਰਿ। ਜਬ ਤਿਨ ਕਾ ਅੰਤ ਸਮਾਂ ਹੁਆ ਤਾਂ ਸ੍ਰੀ ਭਾਈ ਜੀ ਜਗਤਾ ਰਾਮ
ਆਦਿ ਲੈ ਕਰ ਆਏ ਤਿਨ ਲੇਣੇ ਕਉ। ਬਾਰਾਂ ਦਰੀ ਬੀਚ ਸਭੀ ਸੰਤ ਆਏ ਬੈਠੇ। ਤਬ ਭਾਈ
ਦਰਬਾਰੀ ਜੀ ਸੰਤਾਂ ਕੋ ਲਗੀ ਪਰਕਰਮਾਂ ਦੇਣ। ਤਬ ਲੋਕ ਦੇਖ ਕਰ ਕਹਤ ਭਏ ਜੋ ਆਪ ਕੀ ਕਰਦੇ
ਹੋ, ਹੇ ਭਾਈ ਦਰਬਾਰੀ ਜੀ। ਤਬ ਕਹਤ ਭਏ ਜੋ ਸੰਤ ਕੋ ਪ੍ਰਕਰਮਾਂ ਦੇਣੇ ਹਾਂ ਇਹੁ ਸੰਤ ਬੈਠੇ ਹੈ
ਸ੍ਰੀ ਭਾਈ ਜਗਤਾ ਜੀ ਆਦਿ। ਐਸੇ ਸੁਣ ਕਰ ਸਭੀ ਚਕ੍ਰਤ ਭਏ ਜਾਂਤੇ ਤਿਨ ਕੋ ਤਾਂ ਨਜ਼ਰ ਨਹੀਂ
ਆਵਤੇ ਅਤ ਵਾਹਕ ਜੋ ਹੂਏ। ਪੁਨਾ ਸ੍ਰੀ ਵਾਹਿਗੁਰੂ ਨਾਮ ਲੇ ਕਰ ਦੇਹ ਤਿਆਗ ਕਰ ਪਰਮ ਧਾਮ ਕਉ
ਜਾਏ ਪ੍ਰਾਪਤ ਹੂਏ ਨਾਮ ਤੇ ਸੇਵਾ ਕੇ ਪ੍ਰਤਾਪ ਕਰ। ਸ੍ਰੀ ਭਾਈ ਰਾਮ ਸਿੰਘ ਜੀ ਕੋ ਸੰਤ ਮੰਡਲੀ ਸਹਿਤ
ਦੇਖ ਕਰ ਸ੍ਰੀ ਭਾਈ ਹਜਾਰੀ ਰਾਮ ਜੀ ਤੇ ਨਗਰ ਕੇ ਨਰ ਨਾਰੀ ਸਭੀ ਜਨ ਪਰਮ ਪ੍ਰਸੰਨ ਹੋ ਜਾਤੇ ਹੈ।
ਅਰ ਭਾਨ ਚੂੰਦੇ ਸਾਥ ਹੀ ਅਨਕ ਪ੍ਰਕਾਰ ਕੇ ਬਿੰਜਨ ਬਨਾਏ ਕਰ ਖਟ ਰਸੋਂ ਸਹਤ ਸੰਤ ਰਾਜ ਕੇ
ਅਗਰ ਭਾਗ ਆਇ ਨਿਵੇਦਨ ਕਰਤੇ ਹੈ, ਨਰ ਨਾਰੀ ਪ੍ਰੇਮ ਸਹਤ। ਤਬ ਸੰਤ ਜੀ ਸਰਬ ਸਾਧਾਂ ਕੋ
ਅਤਿਥੋਂ ਕੋ ਛੂਕਵਾਇ ਕਰ ਪੁਨਾ ਆਪ ਭੀ ਸ੍ਰੀ ਵਾਹਿਗੁਰੂ ਨਾਮ ਉਚਾਰ ਕਰ ਮੁਖ ਪਾਵਹਿ ਸਦ ਕਿਰਤ।
ਪੁਨਾ ਲੰਗਰੋਂ ਪ੍ਰਸਾਦ ਪਾਇ ਕਰ ਇਕੰਤ ਥਲ ਮੇ ਭਜਨ ਸਿਮਰਨ ਅਰ ਕਥਾ ਕਰਹਿ। ਫਿਰਿ ਦੋ
ਘੰਟਾ ਦਿਨ ਰਹਤੇ ਧਰਮਸਾਲੇ ਆਇ ਕਰ ਤਹਾਂ ਭੀ ਕਥਾ ਕੀਰਤਨ, ਸੋਦਰ ਕਾ, ਸੁਨਹਿ। ਪੁਨਾ
ਪ੍ਰਸਾਦ ਪਾਇ ਕਰ ਚਾਰ ਘਟ ਕਾ ਰੈਨ ਬੀਤੇ ਬਹੁੜੋ ਕਥਾ ਕੀਰਤਨ ਸ੍ਰਵਣ ਕਰਿਹ। ਪੁਨਾ ਰਾਤ
ਕੋ ਜਾਗਰ ਜਾਂ ਤੇ ਵਡਿਆਂ ਕਾ ਵਰ ਸੀ। ਜੋ ਨਿੰਦਆ ਆਦਕ ਵਿਕਾਰ ਤੇਰੇ ਕੋ ਬਲ ਨਾ ਪਾਏਗੇ,
ਗੁਰ ਕਿਰਪਾ ਤੇ। ਤਾਂ ਤੇ ਧੰਨ ਸਤਿਗੁਰੂ, ਧੰਨ ਹੈ ਸੰਤ, ਧੰਨ ਸਤਿਗੁਰੂ ਸੰਤ ਹੈ, ਧੰਨ ਸਤਿਗੁਰ
ਸੰਤ ਹੈ। ਜਿਨ ਕੀ ਕਿਰਪਾ ਤੇ ਮਛਰ ਗਰੜ ਰੂਪ ਹੋਤਾ ਹੈ ਕਹੁ ਜੀਵ ਟਿੰਗਣੇ ਜੋਤੀ ਤੇ
ਸੂਰਜਵਤ ਹੋਤਾ ਹੈ। ਰਤੀ ਤੇ ਸੁਮੇਰ ਹੋਤਾ ਹੈ। ਪਿੰਗਲ ਗਿਰ ਪ੍ਰ ਚੜਤੇ ਹੈ। ਅਰ ਗੂੰਗੇ
ਚਤਰ ਬੇਦ ਬਕਤੇ ਹੈ। ਨੂਰ ਪੁਰ ਮੇਂ ਸ੍ਰੀ ਭਾਈ ਹਜਾਰਾ ਰਾਮ ਜੀ, ਸ੍ਰੀ ਭਾਈ ਲਾਲਾ ਰਾਮ ਜੀ,
ਜੋ ਜੋ ਸੰਤ ਪ੍ਰੇਮ ਕਰਤੇ ਭਏ ਸ੍ਰੀ ਭਾਈ ਜੀ ਮੈ ਤੋ ਮੈ ਮਤਹੀਨ ਤੇ ਕਥਿਆ ਨਹੀਂ ਜਾਤਾ। ਐਸੇ
ਹੀ ਕੋਈ ਮਾਸ ਭਰ ਰਹ ਕਰ ਲਖੜ ਕੇ ਸੰਤ ਭਾਈ ਕ੍ਰਿਸਨ ਦਾਸ ਜੀ ਸਤਿ ਗੁਰ ਕੇ ਪਿਆਰੇ
ਇਤਆਦੀ ਸਭੀ ਚਾਹਤੇ ਹੀ ਰਹੇ ਪਰ ਭਾਈ ਜੀ ਵਿਦਾ ਹੂਏ। ਤਬ ਸਰਬ ਸੰਤਾਂ ਸਹਤ ਸ੍ਰੀ ਭਾਈ
ਹਜਾਰੀ ਰਾਮ ਜੀ ਅਰ ਨਗਰ ਵਾਸੀ ਸਰਬ ਸੰਤਾਂ ਦੂਰ ਤਕ ਪਹੁੰਚਾਇ ਕਰ ਪ੍ਰੇਮ ਸਿਉ ਪੁਨਾ ਨੂਰ ਪੁਰ
ਆਵਤੇ ਭਏ ਸੰਤ ਗੁਨ ਗਾਵਤੇ ਹੂਏ। ਸ੍ਰੀ ਭਾਈ ਜੀ ਲਕੂ ਰੋਡੇ ਰਾਤ ਰਹ ਕਰ ਭਾਈ ਤੋਲੇ ਰਾਮ
ਪਾਸ ਪੁਨਾ ਮਿਨਿਆਂ ਕੀ ਧਰਮਸਾਲੇ ਆਵਤੇ ਭਏ। ਤਹਾਂ ਕੇ ਸੰਤ ਤੇ ਨਰ ਨਾਰੀ ਨਗਰ ਕੇ ਆਗੇ
ਲੇਣੇ ਆਏ ਸੰਤਾਂ ਕਉ। ਭਾਈ ਕਨਈਆ ਰਾਮ ਜੀ ਅਰ ਨਗਰ ਵਾਸੀਆਂ ਸਿਖਾਂ ਕਾ ਪ੍ਰੇਮ ਭਾਈ
ਹਰੀ ਸਿੰਘ ਜੀ ਸਾਂਤ ਮੂਰਤੀ ਰਹਿਤ ਵਾਨ ਜੀ ਪਰਮ ਨੇਸਰੇਵੰਤ ਭਾਈ ਜਵਾਹਰ ਸਿੰਘ

ਜੋ ਗੁਰਮਤੀਏ ਸੋ ਇਨਾ ਸਭਨਾ ਕੋ ਪ੍ਰੇਮ ਐਸੇ ਹੀ ਸਮਝਨਾ ਜੈਸੇ ਪੀਛੇ ਨੂਰ ਪੁਰ ਕਾ ਵਰਨਨ ਕਰ ਆਏ ਹਾਂ ਤਥਾ ਇਹ ਸਮਝਨਾ। ਵਿਆਸ ਨਹੀਂ ਕੀਆ ਸਮਾਸ ਹੀ ਕੀਆ ਗਰੰਥ ਕੇ ਬਢਨੇ ਕੇ ਭੈ ਕਰ। ਪੁਨਾ ਸ੍ਰੀ ਭਾਈ ਜੀ ਵਿਦਾ ਹੋ ਕਰ ਗਰੋਟ ਨਗਰੀ ਮੇ ਆਏ। ਜੋ ਆਗੇ ਮਾਰਗ ਮੇ ਉਡੀਕਵੰਤ ਸੀ ਪ੍ਰੇਮੀ। ਜੋ ਗਰੋਟ ਕੀ ਧਰਮਸਾਲਾ ਮੈ ਤੋ ਪ੍ਰਥਮ ਹੀ ਬਹੁਤ ਕਾਲ ਰਹੇ ਸੇ ਅਰ ਜੀਵਾਂ ਕੀ ਪ੍ਰਸਿੰਨਤਾ ਲਈ ਸੀ। ਜੋ ਦੁਖੀਆਂ ਕੋ ਸੁਖ ਦੇਤੇ ਸੇ । ਤ੍ਰਿਖਾਵੰਤ ਕਉ ਨੀਰ ਦੇਤੇ ਥੇ। ਪੁਨਾ ਖੁਦਿਆਵੰਤ ਕੋ ਅੰਨ ਕਰ ਪੂਰਨ ਕਰਤੇ ਸੇ। ਨਾਨ ਕਉ ਛਾਦਨ, ਬਕਤ ਕਉ ਜਾਪੀ ਤਾਪ ਕਰ, ਐਸੇ ਸੁਖ ਦੇਤੇ ਸੇ। ਜੋ ਤਹਾਂ ਕੇ ਲੋਕ ਬਹੁਤ ਪ੍ਰੇਮ ਕਰ ਭੇਟਾ ਲੈ ਕਰ ਆਏ ਸੰਤ ਕੇ ਚਰਨਨ ਪਰ ਸੀਸ ਲਿਲਾਰ ਝੁਕਾਵਤੇ ਭਏ. ਸੰਤ ਕੇ ਦਰਸਨ ਕਰ ਜੀਵ ਜੀਵ ਪ੍ਰਤੀ ਪ੍ਰੇਮ ਹਰਖ ਭਯਾ। ਜੈਸੇ ਤਪੀ ਤਪ ਕੇ ਫਲ ਕੋ ਪਾਇ ਕਰ ਪ੍ਰਸੰਨ ਹੋਤਾ ਹੈ ਤੇ ਬ੍ਰਤੀ ਬਰਤ ਕੇ ਫਲ ਕੋ ਪਾਇ ਕਰ ਤੈਸੇ ਇਹੁ ਹਰਖ ਮਾਨ ਹੂਏ। ਜਿਤਰੋਂਦਰ ਰਾਮ ਪੁਨਾ ਆਤਮ ਰਾਮ ਤੋ ਆਦਿ ਲੇਕਰ ਤਬ ਸ੍ਰੀ ਭਾਈ ਜੀ ਏਕ ਸਮੇ ਭਗਤ ਭਾਵਨ ਕੇ ਅਸਥਾਨ ਪਰ ਜਾਇ ਦਰਸਨ ਕਰਤ ਭਏ। ਤਾਂ ਭਗਤਾਂ ਕੀ ਅੰਸ ਥੇ ਸੋ ਆਇ ਕਰ ਸੰਤ ਚਰਨਨ ਪਰ ਮਸਤਕ ਟੇਕ ਕਰ, ਪੁਨਾ ਸੋ ਹੁਕਮਨਾਮਾ ਸ੍ਰੀ ਗੁਰੂ ਪੂਰਨ ਪ੍ਰਮਾਤਮਾ ਗੁਰੂ ਦਸਮੇ ਪਾਤਿਸਾਹ ਕਾ ਠੰ ਹਾਥ ਕਾ ਦਿਖਾਇਆ। ਤਾਂ ਆਪ ਨਿਮਸਕਾਰ ਕਰਕੇ ਪੁਨਾ ਭੇਟਾ ਦੇ ਕਰ ਪੂਛਿਆ। ਜੋ ਸਤਿਗੁਰ ਤੁਮ ਕੋ ਕੈਸੇ ਦੀਆ ਹੈ ਸੋ ਸਭ ਪ੍ਰਸੰਗ ਭਾਈ ਜੀ ਪ੍ਰਤੀ ਸੁਨਾਏ ਦੇਤੇ ਭਏ। ਜੈਸੇ ਦੀਆ ਹੈ ਸ੍ਰੀ ਗੁਰ ਪੂਰਨ ਪ੍ਰਮਾਤਮਾ ਨੇ। ਸੋ ਪੀਛੇ ਕਹ ਆਏ ਹਾਂ ਪੂਰਬਾਰਧ ਕੇ ਅਠਤੀਸਮੇ ਬਿਸ੍ਰਾਮੇ ਮੇ। ਸਿੰਘ ਅਵਲੋਕਨ ਨਿਆਇ ਕਰ ਦੇਖ ਲੇਨਾ, ਹੇ ਸੰਤ ਜਨੋ। ਫੇਰ ਸ੍ਰੀ ਭਾਈ ਜੀ ਧਰਮਸਾਲੇ ਆਏ ਕਥਾ ਕੀਰਤਨ ਕਾ ਸਮਾਂ ਜਾਨ ਕਰ ਜੋ ਰੋਂਦਰ ਨਾਮ ਸੰਤ ਉਦਾਸੀ ਪੀਛੇ ਕਹਿ ਆਏ ਹਾਂ ਤੇ ਗਣਤੀ ਸਮੇ ਸ੍ਰੀ ਭਾਈ ਜੀ ਕੇ ਪ੍ਰੇਮੀ ਗਿਆਨਵਾਨ ਸੋ ਉਹਾਂ ਹੀ ਨਿਵਾਸ ਕਰਤੇ ਭਏ ਸ੍ਰੀ ਸੁਆਮੀ ਜੀ ਸੇ ਆਗਿਆ ਪਾਏ ਕਰ। ਸਾਹਪੁਰ ਨਿਵਾਸੀ ਸੰਤ ਰਾਮ ਸੋ ਭਾਈ ਜੀ ਕੀ ਚਰਨ ਸਰਨ ਆਵਤ ਭਏ। ਭੁਗਤ ਮੁਕਤ ਕਾ ਕਾਰਨ ਸੁਆਮੀ ਕੋ ਜਾਨ ਕਰ । ਤਬ ਉਪਦੇਸ ਪਾਇ [illegible] ਕਹਤ ਭਏ ਸੰਤ ਰਾਮ ਜੀ ਸੰਤ ਰਾਜ ਆਗੇ ਹਾਥ ਜੋੜ ਕਰ ਜੀ ਮੁਝੇ ਭੀ ਸਿਖ ਕਰੋ। ਤਾਂ ਸੰਤ ਰਾਜ ਕਹਤ ਭਏ ਜੋ ਤੁਮਾਰੀ ਨੇਤ ਐਸੀ ਹੈ ਤੋ ਸ੍ਰੀ ਭਾਈ ਦਰਬਾਰੀ ਜੀ ਸੇ ਜਾਇ ਕਰ ਟੋਪੀ ਲੇਵੋ। ਤੁਮਾਰਾ ਮਨ ਅਰਥ ਸੰਪੂਰਨ ਹੋਵੇਗਾ। ਸੋ ਹੁਕਮ ਪਾਇ ਐਸੇ ਹੀ ਕਰਤ ਭਏ ਤੇ ਕਹਤ ਭਏ ਜੋ ਸ੍ਰੀ ਭਾਈ ਸਾਹਿਬ ਬਚਨ ਕਰ ਸਭ ਮੇਰੀ ਸਿਧਤਾ ਹੋਈ ਹੈ। ਐਸੇ ਕੋਈ ਕਾਲ ਰਹਕਰ ਸ੍ਰੀ ਭਾਈ ਜੀ ਤਿਆਰ ਹੋਤੇ ਭਏ ਤੁਰਨੇ ਕਉ। ਤਬ ਸਾਧ ਸੰਗਤ ਹਾਥ ਜੋੜ ਕਰ ਗਲ ਮੇ ਅੰਚਲਾ ਪਾਇ ਕਰ ਕਹਤ ਭਏ ਜੀ ਜੋ ਤੁਮਾਰੇ ਦਰਸਨ ਚਰਨ ਪ੍ਰਸਨ ਕਰ ਅਜੇ ਹਮਾਰੀ ਤ੍ਰਿਪਤ ਨਹੀਂ ਭਈ ਹੇ ਸੁਆਮੀ ਜੀ, ਔਰ ਭੀ ਕਿਰਪਾ ਕਰ ਦਰਸਨ ਦੀਜੀਐ ਜਿਸ ਤੇ ਸ੍ਰੀ ਗੁਰਦੇਵ ਜੀ ਕਾ ਬਚਨ ਹੈ। "ਬਡੇ ਭਾਗ ਪਾਇਓ ਸਾਧ ਸੰਗ"। ਆਤਮ ਰਾਮ ਬਡੇ ਤੋਂ ਆਦ ਲੇਕਰ ਐਸੇ ਜਬ ਕਹਤ ਭਏ ਤਬ ਸ੍ਰੀ ਭਾਈ ਜੀ ਕੋਈ ਦਿਨ ਰਹ ਕਰ ਫੇਰ ਤਿਆਰ ਭਏ ਫੇਰ ਭੀ ਐਸੇ ਹੀ ਆਈ ਭਾਈ ਸਭ ਸਾਧ ਸੰਗਤ ਕਹਤ ਭਈ ਜੋ ਸੁਆਮੀ ਜੀ, ਕੋਈ ਹੋਰ ਭੀ ਦਿਨ ਕਿਰਪਾ ਕਰੋ। ਭਾਵ ਇਹੁ ਕਿਤਨੇ ਹੀ ਬੇਰ ਐਸੇ ਹੀ ਭਈ ਧਾਰਨਾ ਤਾਂ

ਕਿਤਨੇ ਸਾਧ ਕਾਹਲੀ ਕਰਤ ਭਏ ਤੋ ਸ੍ਰੀ ਭਾਈ ਜੀ ਪ੍ਰੇਮੀ ਪ੍ਰਮੇਸਰ ਕੇ ਪਿਆਰਿਆਂ ਤੋਂ ਭੈ ਧਾਰਨ।
ਜੋ ਪ੍ਰੇਮੀਆਂ ਕੀ ਪ੍ਰਸਿੰਨਤਾ ਕਰ ਪ੍ਰਮੇਸਰ ਪ੍ਰਸਿੰਨ ਹੋਤਾ ਹੈ। ਅਰ ਇਨ ਕੀ ਅਪ੍ਰਸਿੰਨਤਾ ਕਰ ਭਗਵਾਨ
ਭੀ ਅਪ੍ਰਸਿੰਨ ਹੋਤੇ ਹੈ। ਤਾਂ ਤੇ ਹਰਜਨ ਪ੍ਰੇਰਕ ਦਰਸੀ ਹੈ। ਤਬ ਆਪ ਕਹਤ ਭਏ ਸੁਨੋ ਸਾਧੋ ਜੋ ਏਕ
ਸਿਧ ਪ੍ਰਵਾਨਤਾ ਕਹੂ ਐਸੇ ਹੀ ਪ੍ਰੇਮੀ ਲੋਕ ਜੀ ਸਮੂਹ ਕੋ ਪ੍ਰੇਮ ਕਰ ਰਹੇ ਸੇ ਪਰ ਸੋ ਸਾਧ ਮਨ ਹਠ ਕਰ
ਚਲੇ ਗਏ। ਤਿਨ ਪ੍ਰੇਮੀਆਂ ਕਾ ਮਨ ਖਿੰਨ ਕਾ। ਤਬ ਤਿਨ ਪਰ ਸ੍ਰੀ ਬਿਧਾਤਾ ਕਲਮਡਲ ਦਾਤਾ
ਕਰਤਾਰ ਜੀ ਕੋਪ ਕਰਤ ਭਏ। ਜਬ ਸੀਤ ਰੁਤ ਸੀ ਸੋ ਪ੍ਰਥਮ ਤੋ ਅਤ ਸੀਤਲ ਪਵਨ ਆਂਧੀ ਚਲੀ,
ਪੁਨਾ ਬ੍ਰਖਾ ਤਿਨ ਪਰ ਲਾਈ, ਫਿਰ ਗੜਾ ਵੂਠਾ ਤਿਨ ਪਰ; ਸੋ ਅਤ ਸੀਤ ਕਰ ਕੰਪਾਇਮਾਨ
ਹੂਏ ਬਸਤ੍ਰ ਅਰ ਪੋਥੀ ਸਭ ਭੀਗ ਗਈ। ਤੇ ਪਸਚਾਤਾਪ ਕਰੈ ਤੇ ਕਹੈ ਹਾਏ ਹਾਏ ਜੋ ਹਮ ਨੇ ਲਾਭ
ਕਸ਼ਟ ਪਾਇਆ ਹੈ ਸੋ ਪਰੇਮੀਆਂ ਕਾ ਆਖਾ ਅਸਾਂ ਨਹੀਂ ਮਨਿਆ ਤਾਂ ਤੇ ਹਮ ਬਡੇ ਮੂਰਖ, ਮਨ ਹਠੀ
ਭਏ ਹਾਂ ਪੁਨਾ ਮਾਰਗ ਸੇ ਅਮਾਰਗ ਹੂਏ, ਬਨ ਮੇਂ। ਮਾਰ ਏਕ ਨਦੀ ਬੀਚ ਆ ਗਈ ਤਾਰੂ ਤਿਸ ਮੇ
ਗੋਤੇ ਖਾਏ ਕਰ ਐਸੇ ਹੀ ਦੁਖੀ ਹੋਤੇ ਅਰ ਭੂਲੀ ਫਿਰੇ ਫਿਰੇ ਪੁਨਾ ਉਸੀ ਨਗਰ ਮੇ ਆਇ ਨਿਕਸੇ
ਇਹ ਡੰਡ ਭਗਵੰਤ ਨੇ ਲਾਇਆ ਤਿਨ ਕੋ। ਜੋ ਮੇਰੇ ਕਹਾਇ ਕਰ ਮੇਰੇ ਪ੍ਰੇਮੀਆਂ ਕਾ ਕਹਾ
ਨਹੀਂ ਮਾਨਾ ਤੁਮਨੇ, ਤਬ ਮੈ ਐਸੇ ਤੁਮ ਕੋ ਮਨਾਵਤਾ ਹੋਂ ਇਹ ਭਗਵੰਤ ਨੇ ਕਹਾ ਤਿਨ ਪ੍ਰਤੀ।
ਜਬ ਸੇ ਸਾਧੂ ਦੇਖੇ ਤੋ ਪ੍ਰੇਮੀ ਅਤ ਹਰਖਮਾਨ ਭੀ ਹੂਏ ਤੇ ਚਿੰਤਾਤੁਰ ਭੀ ਹੂਏ। ਦਰਸਨ ਦੇਖ ਕਰ
ਪ੍ਰਸਿੰਨ ਹੂਏ। ਪੁਨਾ ਦੁਖੀ ਦੇਖ ਕਰ ਦੁਖੀ ਭਏ। ਅਗਨ ਪ੍ਰਕਾਸ ਕੇ ਬਸਤ੍ਰ ਉਸਨ ਉਢਾਇ ਕਰ ਸੀਤ
ਸੀਤਾਂ ਕਾ ਦੂਰ ਕਰਤ ਭਏ, ਸੋ ਜਿਗਿਆਸੂ। ਫੇਰ ਖੀਰਾਂਮ੍ਰਿਤ ਕਰ ਕੇ ਗਰਮ ਛਕਾਵਤੇ ਭਏ। ਐਸੇ
ਸੁਖ ਦੇਤੇ ਭਏ ਭਗਵੰਤ ਪ੍ਰੀਤ ਅਰਥ ਫੇਰ ਉਨ ਕੀ ਪ੍ਰਸਿੰਨਤਾ ਕਰਕੇ ਵਿਦਾ ਹੂਏ, ਫੇਰ ਸੁਖੀ ਭਏ।
ਤਾਂ ਤੇ ਹੇ ਭਾਈ, ਹਮ ਭਗਵੰਤ ਸੇ ਭੈ ਕਰਤੇ ਹੈ। ਜੋ ਇਨ ਕਾ ਮਾਲਕ ਅਸਾਂ ਨੂੰ ਮਾਰੇ ਨਹੀਂ
ਜੋ ਉਹ ਬੇਪ੍ਰਵਾਹ ਹੈ। ਤਾਂ ਤੇ ਤੁਸੀਂ ਭੀ ਸਰਬ ਬਿਆਪੀ ਪੂਰਕ ਚੇਤੁਰਨ ਕਾ ਭੈ ਧਾਰ ਜਾਤੇ ਭਗਵੰਤ
ਭੈ ਕਰ ਹੀ ਅਭੈਪਦ ਪਾਈਦਾ ਹੈ, ਹੇ ਸੰਤ ਜਨੋ। ਤਾਂ ਸਭੀ ਸਾਧ ਚਰਨੋ ਪਰ ਸੀਸ ਧਰ ਕਰ
ਧੰਨ ਧੰਨ ਕਰਤ ਭਏ। ਅਰ ਭੈ ਧਾਰਤ ਭਏ। ਤਬ ਏਕ ਸਾਧ ਪ੍ਰਸ਼ਨ ਕਰਤਾ ਹੂਆ ਜੋ ਹੇ ਭਗਵਨ
ਪਾਪੀ ਕੀ ਕਿਆ ਸਿਖਿਆ ਹੈ ਅਰ ਪੁੰਨ ਕੀ ਕਿਆ ਸਿਖਿਆ ਹੈ ਸੋ ਕਹੋ। ਤਾਂ ਸ੍ਰੀ ਭਾਈ ਜੀ
ਕਹਤ ਭਏ ਹੇ ਭਾਈ ਸਰੂਪ ਕਾ ਪਛਾਨਨਾਂ ਤੋ ਸੰਪੂਰਨ ਪੁੰਨ ਹੈ। ਤੇ ਕਿਸੇ ਜੀਵ ਕੀ ਪ੍ਰਸਿੰਨਤਾ ਲੈਣਾ,
ਦੁਖੀ ਕੋ ਸੁਖ ਪ੍ਰਾਪਤ ਕਰਨਾ, ਇਹ ਅਗਾਧ ਪੁੰਨ ਹੈ। ਮੂਲ ਅਧਿਸਟਾਨ ਕੂਟਸਤ ਪੂਰਕ ਜੋਤੀ
ਸਰੂਪ ਤਿਸ ਤੋਂ ਭੁਲਨਾ ਇਹ ਸਮੂਹ ਪਾਪ ਹੈ ਸਾਰਾ, ਤੇ ਕਿਸੇ ਨੂੰ ਦੁਖਾਵਣਾ ਕਿਸੀ ਦੇਖ ਕਰ ਇਹ
ਅਗਾਧ ਪਾਪ ਹੈ। ਹੋਰ ਬਹੁਤ ਬਿਸਤਾਰ ਮੈ ਕਿਆ ਕਹੋਂ ਸੋ ਸੁਨ ਕਰ ਸਾਧੂ ਪ੍ਰਸਿੰਨ ਹੂਆ। ਪੁਨਾ
ਤਹਾਂ ਸੇ ਵਿਦਾ ਹੋ ਕੁਰਮਾਹੀਵਾਨ ਆਵਤੇ ਭਏ। ਏਕ ਸਾਰੇ ਨਾਲੇ ਕੇ ਕੂਪ ਪਰ ਨਿਵਾਸ ਕਰਤੇ ਭਏ
ਤੁਫਾਨ ਸਮਾ ਸਮਝ ਕੇ ਜੋ ਧਰਮਸਾਲੀਏ ਸੰਤ ਕੋ ਕੋਈ ਬੋਲਨ ਨ ਹੋਵੇ ਸੋ ਸ੍ਰੀ ਗੋਬਿੰਦ ਗੁਰੂ
ਕੀ ਕਿਰਪਾ ਤੇ ਤਹਾਂ ਹੀ ਸਰਬ ਬਿਭੂਤੀ ਸਹਤ ਪਟ ਹਾ। ਜਿਜਨ ਮੇਰੇ ਜੈਸੇ ਅਨਾਥ ਅਨਕ ਹੀ
ਪੂਰਤੇ ਭਏ, ਸੰਤ ਕਿਰਪਾ ਤੇ। ਪੁਨਾ ਏਕ ਤਿਨਕਾ ਜਗਿਆਸੂ ਸ੍ਰੀ ਸੁਧਾਸਰ ਬਾਸੀ ਆਇ, ਸੋ ਆਇ

ਚਰਨੀ ਸੰਤ ਕੇ ਲਗਤ ਭਯਾ। ਉਪਦੇਸ ਪਾਇ ਕਰ ਚਿਤ ਤਿਸ ਕਾ ਸਾਂਤ ਰੂਪ ਹੂਆ। ਤੇ ਹਾਥ ਜੋੜ ਕਰ ਬਿਨਤ ਕਯਾ ਹੇ ਭਗਵਨ, ਏਹ ਸ਼ੁੱਧ ਜੋਗ ਜਿਗਯਾਸ ਹੂਆ ਜਾਨ ਕਰ ਆਪ ਕੇ ਦਰਸਨ ਕੀ ਦਵਾਈ ਮੈ ਮੈਂ ਤਬ ਤਾਤ ਕਾਲ ਹੀ ਸਰੀਰ ਅਰੋਗ ਹੂਆ। ਅਬ ਦਰਸਨ ਕਰ ਕੇ ਪ੍ਰਮਾਨੰਦ ਹੀ ਹੂਆ ਹੈ ਆਪ ਕੀ ਕਿਰਪਾ ਕਰ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗਰੰਥੇ ਉਤ੍ਰਾਰਧੇ ਭਗਤ ਪ੍ਰਗਿ ਵਰਨਨੰ ਨਾਮ ਚਾਲੀਸਮੋ ਧਿਆਇ। (੪੦) । ਕੋਈ ਪ੍ਰੀਤਵਾਨ ਸੇਵਕ ਹਾਥ ਜੋੜ ਕਰ ਨਿਮ੍ਰਤਾ ਸਹਤ ਸੰਤ ਰਾਜ ਸੇ ਪੂਛਤ ਭਯਾ ਸੰਤ ਕੇ ਲਛਨ। ਸਿਖ ਬਾਚ। ਹੇ ਭਗਵਨ , ਜੋ ਭਾਗਵਤ ਧਰਮ ਧਾਰਨ ਵਾਰੇ ਸੰਤ ਪੁਰਸ਼ ਹੈ ਸਾਂਤ ਆਤਮਾ ਸੰਤ ਸਾਂਤੀ ਦਾਤੀ ਸਹਤ ਵਾਸਨਾ ਤੇ ਅਤੀਤ ਤਤਵਵੇਤਾ ਭੀ ਜਿਨ ਕੀ ਸੰਗਯਾ ਹੈ ਤਿਨ ਕੇ ਕੈਸੇ ਚਿਹਨ ਹੈ ਹਰਜਨੋ ਵਾਰ। ਹੇ ਪਿਆਰੇ , ਸੰਤ ਲਛਨ ਸੁਸੰਬੇਦ ਹੈ, ਕਿਆ ਕਥੇ ਨਹੀਂ ਜਾਤੇ ਹੈ ਬੇਦੋਂ ਤੇ ਭੀ ਬ੍ਰਹਮ ਗਿਆਨੀ ਆਪ ਜੋ ਪ੍ਰਮੇਸਵਰ ਹੂਆ ਜਾਂ ਤੇ । ਜਗਿਆਸੀ ਕੇ ਜਾਣਨੇ ਲੀਏ ਥੋੜੇ ਸੇ ਕਥਨ ਕਰੇ ਹੈਂ ਸਾਸਤ੍ਰਾਂ ਨੇ। ਜੋ ਰਸਨਾ ਪਵਿਤ੍ਰ ਅਰਥ ਕੁਛ ਕਹਿਤੇ ਹੈ ਜੈਸੇ ਸੰਤਾਂ ਦੁਆਰਿਓ ਜਾਨੇ ਹੈ ਸੋ ਤਤਵ ਸ੍ਰਵਣ ਕਰ। ਜੈਸੇ ਤੈਨੇ ਪੂਛਿਆ ਹੈ ਵੈਸੇ ਕਿਸੀ ਹੋਰ ਪ੍ਰੀਤਵਾਨ ਭੀ ਪੂਛਿਆ ਸੀ ਅਵਰ ਸੰਤ ਜਨਾ ਸੇ ਜੋ ਹੇ ਪ੍ਰਭੋ, ਸੰਤ ਤੁਮਾਰੇ ਹੀ ਜੈਸੇ ਹੋਤੇ ਹੈ। ਅਥਵਾ ਅਵਰ ਉਨ ਕੇ ਚਿਹਨ ਹੈ। ਸੋ ਕਿਰਪਾ ਕਰ ਕਹੋ ਤਬ ਸੋ ਸੰਤ ਕਹਤ ਭਏ: ਹੇ ਪਿਆਰੇ, ਸੰਤਾਂ ਕਾ ਜੋ ਇਕ ਕੇਸ ਹੈ, ਰੋਮ, ਤਿਸ ਕੇ ਸਮਾਨ ਹਮਾਰੇ ਮੇ ਸੰਤਾਈ ਨਹੀ ਤੋ ਦੇਹ ਔਰ ਦੇਹ ਕੇ ਰੋਮ ਕੋਟਾਨ ਕੋਟ ਇਤਨੀ ਸੰਤਾਈ ਤਾਂ ਬ੍ਰਹਮ ਆਦਕੋ ਮੇ ਭੀ ਨਾਹੀ ਤੋ ਹਮ ਸੰਤ ਕੌਨ ਹੈਂ। ਇਕਾਦਸ ਮੇ ਕਹਾ ਹੈ ਭਗਵਾਨ ਉਦੋ ਪ੍ਰਿਥਵੀ ਜਹਾਂ ਸੰਤ ਜਨ ਚਰਨ ਕਮਲ ਧਾਰਤੇ ਹੈ ਤਹਾਂ ਕੀ ਚਰਨ ਰੇਜ ਲਾਇ ਕਰ ਮੈ ਆਪਣੇ ਤਨ ਮਨ ਕੋ ਪਵਿੱਤਰ ਕਰਤਾ ਹੋਂ, ਹੇ ਉਧਵ। ਤਾਂ ਤੇ ਜਿਨ ਮੇ ਪੂਰਨ ਸੰਤਾਈ ਹੈ ਸੰਤੋ ਸੋ ਤਿਨ ਕੀ ਚਰਨ ਧੂੜੀ ਕੀ ਇੱਛਾ ਇਸਨਾਨ ਆਦਿਕ ਕਰਤੇ ਹੈ। ਜੈਸੇ ਪ੍ਰੀਤਵਾਨ ਗ੍ਰਿਸਤੀ ਇਛਾ ਕਰੇ ਹੈਂ ਸੰਤੋਂ ਕੀ ਤਥਾ ਸੇਵਾ ਆਦਿਕ ਕਰਤੇ ਹੈ ਜੈਸੇ ਸਿਵਜੀ ਸੰਤ ਅਸਥਾਨ ਕੋ ਮਸਤਕ ਟੇਕਿਆ ਸ਼ਕਤੀ ਸਹਤੇਂ। ਤਬ ਸ੍ਰੀ ਗਉਰੀ ਜੀ ਪੂਛਤ ਭਈ ਸਿਸੇ ਨਿਵਿਰਤੀ ਅਰਥ। ਹੇ ਤ੍ਰਿਜਨ ਨਾਥ ਸ੍ਰੀ ਸੰਨਕਰ ਮੇਰੇ ਪ੍ਰਾਣ ਪਤੀ ਇਹੁ ਭੁਲ ਜਾਗਾ ਪਰ ਜੋ ਮਸਤਕ ਟੇਕਿਆ ਹੈ ਭਾਵ ਸਹਤ। ਕੋਈ ਦੇਵਤਾ ਤਾਂ ਈਹਾਂ ਮੁਝੇ ਨਹੀਂ ਭਾਸਤਾ। ਤੁਮ ਕਿਸ ਕੋ ਗ੍ਰੀਬ ਨਿਵਾਈ ਹੈ। ਮਹਾਂ ਦੇਵ ਵਾਚ। ਹੇ ਦੇਵੀ ਜੋ ਪ੍ਰਿਥਮ ਅਸਥਾਨ ਪਰ ਮਸਤੱਕ ਟੇਕਿਆ ਹੈ ਤੇਰੇ ਸਹਤ। ਤਾਂ ਦਸ ਹਜਾਰ ਬਰਖ ਹੋ ਬੀਤੇ ਹੈ ਜੋ ਪ੍ਰਮੇਸਵਰ ਕਾ ਪਿਆਰਾ, ਸੰਤ ਭਜਨ ਕਰ ਚਲਾ ਗਿਆ ਹੈ। ਪੁਨਾ ਪੰਚਾਸ ਜੋਜਨ ਤਿਸ ਤੇ ਪਸਚਮ ਤਰਫ ਨੂੰ ਜੋ ਮੈਂਦਾਨ ਦੇਸ ਹੈ ਸੋ ਜਹਾਂ ਨਿਮਸਕਾਰ ਕਰੀ ਹੈ ਤੇਰੇ ਸਹਤ ਸੋ ਤਹਾਂ ਦ੍ਵਾ ਹਜਾਰ ਸੰਮਤ ਸਤ ਬੀਤੇ ਮੇਰੇ ਇਸਟ ਦੇਵ ਸ੍ਰੀ ਰਾਮ ਸੰਤ ਰੂਪ ਧਾਰ ਕਰ ਤਹਾਂ ਵਿਰਾਜਮਾਨ ਹੋਣਗੇ ਦਿਵ ਵਿਭੂਤੀ ਸਹਤ। ਜੈਸੇ ਜਹਾਂ ਮਹਾਰਾਜ ਕਾ ਆਗਮਨ ਹੋਤਾ ਹੈ ਤਹਾਂ ਪ੍ਰਿਥਮ ਹੀ ਸੋ ਸਥਾਨ ਸੰਵਾਰੇ ਜਾਤੇ ਹੈ। ਸੁੰਦਰ ਫ਼ਰਸੋ ਕਰ ਤੇ ਕਸਤੂਰੀ ਇਤਰ ਆਦੀ ਤਹਾਂ ਮਹਿਕਦੀ ਹੈ। ਸੁੰਦਰ ਸਿੰਘਾਸਨ ਰੇਸ਼ਮਾਂ ਚਾਦਨੀਆਂ ਕੋ ਦੇਖ ਕਰ ਬੁਧਮਾਨ ਸਮਝਤੇ ਹੈ ਜੋ ਈਹਾਂ ਮਹਾਰਾਜ ਕਾ ਆਇ ਨਿਵਾਸ ਹੋਣਾ ਹੈ। ਤੈਸੇ ਜਗਤ ਹੂ। ਮਹਾਰਾਜਾ ਕੀ ਭਗਤੀ ਰੂਪ

ਕਸਤੂਰੀ ਆਦਿ ਸੁਗੰਧਤਾ ਆਦੀ ਹੈ ਤੇ ਮੇਰੇ ਮਨਕੋ ਪਰਮ ਚੈਨ ਹੂਆ ਹੈ, ਹੇ ਗਿਰਜਾ। ਐਸੇ ਸ੍ਰਵਣ ਕਰ ਸ੍ਰੀ ਦੇਹ ਵੇਸ ਮੰਗਲ ਮੂਰਤੀ ਜੋ ਸ੍ਰੀ ਸਕਤੀ ਰਜੇਸ਼ੁਰ ਮਹਾਰਾਣੀ ਜੀ ਪ੍ਰਸਿੰਨ ਭਏ। ਭਾਵ ਸੰਤਾਂ ਕੀ ਧੂਰ ਕਾ ਮਹਾਤਮ ਏਤਾ ਬੜਾ ਹੈ, ਭਾਵ ਸੰਤਾਂ ਕੀ ਮਹਿਮਾ ਪ੍ਰਭੂ ਮੇ ਸਮਾਈ ਹੋਈ ਹੈ। ਜੋ ਬ੍ਰਹਮਾ ਬਿਸਨ ਮਹੇਸ ਆਦੀ ਸੰਤ ਚਰਨ ਰਜ ਕੋ ਪਾਇਕਰ ਪ੍ਰਸਿੰਨ ਹੋਤੇ ਹੈਂ। ਜੋ ਪੂਰਨ ਸੰਤ ਹੈ ਤਿਨ ਕੇ ਚਰਨ ਕਮਲ ਕੀ ਪੈਰਾਸ ਕੌਂ ਸ੍ਰੀ ਮਹਾਦੇਵ ਆਦਿਕ ਤੇ ਸਨਕਾਦਿਕ ਰਿਸ਼ੀ ਮੁਨੀ ਤਪੀ ਜਪੀ ਚਾਹਤੇ ਹੈਂ, ਪਵਿਤ੍ਰ ਅਰਥ। ਸੋ ਤਿਸ ਪਰ ਏਕ ਕਥਾ ਸੁਣ ਸੰਤਾਂ ਕੀ ਜਹਾਂ ਤੇ ਤੇਰੇ ਮਨ ਮੇ ਉਨ ਕੇ ਲਖਣ ਸੁਭਾਵਕ ਲਖੇ ਜਾਏਂਗੇ। ਜੋ ਕੋਊ ਸੰਪਤ ਸੰਤ ਵਿਚਰਤਾ ਰਹਤੇ ਸੇ ਤ੍ਰਪਤ ਸਿਖੀਆਂ ਵਤ। ਜਬ ਮਾਰਗ ਤੁਰਦੇ ਸੇ ਤਬ ਪ੍ਰਿਥਕ ਹੋ ਕਰ ਤੁਰਦੇ ਸੇ ਜਹਾਂ ਤੇ ਹਰਿ ਸਿਮ੍ਰਨ ਕਰਤੇ ਦੂਜੇ ਸਾਥ ਬੋਲੀਏ ਨਾਹੀ। ਜਬ ਚਲਤੇ ਚਲਤੇ ਕਿਸੀ ਨਗਰੀ ਨਿਕਟ ਆਏ ਸੰਤ, ਤਬ ਤਿਸ ਨਗਰ ਏਕ ਮਹਾਜਨ ਪ੍ਰੇਮੀ ਸੀ। ਸੋ ਆਗੇ ਲੈਣੇ ਕੋ ਆਇਆ। ਮਾਰਗ ਮੇ ਖੜੇ ਹੋਇ ਕਰ ਉਡੀਕਤੇ ਕਉ ਜਬ ਪ੍ਰਿਥਮ ਸੰਤ ਆਇ ਮਿਲੇ ਸੋ ਪ੍ਰਸੰਨ ਭਇਆ ਕਰ ਜੋੜ ਕੇ। ਹੇ ਸੰਤ ਜੀ, ਸਪਤ ਸੰਤ ਜੋ ਸੁਣੇ ਹੈ ਆਏ, ਸੋ ਕਹਾਂ ਹੈ। ਤਬ ਸੋ ਕਹਤ ਭਏ ਜੋ ਪਛੈ ਆਵਤੇ ਹੈ, ਹੇ ਭਾਈ। ਇਤਨਾ ਕਹਿ ਕਰ ਸੋ ਆਗੇ ਚਲੇ ਗਏ, ਭਜਨਾਨੰਦ ਮੇ ਮਗਨ ਹੂਏ। ਪੁਨਾ ਦੂਜੇ ਆਏ ਤਿਨ ਸੇ ਭੀ ਐਸੇ ਹੀ ਤਿਸ ਪ੍ਰੇਮੀ ਪੂਛਣ ਕੀਆ। ਅਰ ਤਿਨੋ ਭੀ ਤਥਾ ਹੀ ਉਤੱਰ ਦੇ ਕਰ ਆਗੇ ਗਮਨ ਕੀਆ। ਸਹੁਰ ਤੀਜੇ ਭੀ, ਚੌਥੇ ਭੀ, ਪੰਜਵੇ ਭੀ, ਛੇਵੇ ਭੀ, ਤਥਾ ਜਾਣੋ। ਜਬ ਸਤਵੇ ਸੰਤ ਸੇ ਪੂਛਨ ਕੀਆ ਜੋ ਸੰਤ ਤਾਂ ਆਗੇ ਚਲੇ ਗਏ ਹੈ; ਹੇ ਭਾਈ। ਇਸ ਕਥਾ ਕਾ ਸਿਧਾਂਤ ਇਹ ਜੋ ਅਹੰਗ ਸੰਬੋਧਨ ਆਪ ਕੋ ਕਿਸੀ ਨਾ ਦੀਆ ਔਰ ਔਰ ਕੋ ਸੰਤ ਕਹਤੇ ਭਏ ਆਪ ਕੋ ਸੰਤ ਕਿਸੀ ਨਾ ਕਹਾ। ਜਿਸ ਤੇ ਉਨ ਕਾ ਐਸਾ ਆਪਾ ਭਾਵ ਅਭਾਵ ਹੂਆ ਥਾ ਨਾਮ ਕੇ ਪ੍ਰਤਾਪ ਕਰ। ਨਾ ਮੈ ਰਹੀ ਤਿਨ ਮੋ। ਐਸੇ ਸੰਤਾਂ ਨੇ ਸਭ ਕਿਛ ਤਿਆਗ ਕੀਆ ਹੈ ਕਰਨ ਜੋਗ ਸੁਭ ਸਾਧਨ। ਸੁਮੇਰ, ਕੈਲਾਸ਼, ਸੋਨੇ, ਚਾਂਦੀ ਤਿਨੋ ਹੀ ਦਾਨ ਕੀਏ ਹੈਂ। ਖੀਰ ਸਿੰਧ ਤੇ ਰਤਨ ਖਾਨੀ ਤਿਨ ਹੀ ਦਾਨ ਕਰੀ ਹੈ। ਸੁੰਦਰ ਸੁਰਗ ਲੋਕ ਕੀ ਕਾਮਨੀਆਂ ਪੁਨਾ ਦਿਵ ਮੰਦਰ ਹਸਤੀ ਘੋੜਾ ਆਦੀ ਤਿਨਾ ਹੀ ਦਾਨ ਕਰੇ ਹੈ। ਰਿਧਿ ਸੋ ਜਿਨੋ ਤਿਨਕੀ ਨਿਆਈ ਤਿਆਗੀ ਹੈ। ਤਿਆਗ ਕਾ ਰੰਗਤਾ ਸਹਤ ਸੋ ਮਹਾ ਦਾਨੀ ਤੇ ਮਹਾਂ ਤਿਆਗੀ ਹੈ ਤ੍ਰਿਲੋਕੀ ਮੇਂ ਹੇ ਸਾਧ। ਜੋ ਸਾਧ ਤੂੰ ਜਾਣ ਸਭੀ ਜਪ,ਤਪ, ਬਰਤ, ਪੂਜਾ, ਪਾਠ ਤਿਨ ਕੀ ਪ੍ਰਾਪਤੀ ਵਾਸਤੇ ਪੜੇ ਹੋਤੇ ਹੈ। ਪੁਨਾ ਇਸੀ ਤੇ ਅਵਰ ਕਥਾ ਸੰਤਾਂ ਕੀ ਸੁਣ, ਹੇ ਸਾਧ। ਦੋ ਸੰਤ ਏਕ ਨਗਰ ਤੇ ਜੋਜਨ ਪ੍ਰਮਾਣ ਦੂਰ ਰਹਿੰਦੇ ਹੈਸਨ। ਸੋ ਏਕਾ ਏਕੀ ਤੇ ਪ੍ਰਮ ਤਪਸਵੀ ਹੈਸਨ। ਪੁਨਾ ਦੂਜੇ ਨਗਰ ਬੀਚ ਤਿਨ ਕਾ ਅਸਥਾਨ ਸੀ ਤਿਨ ਕੇ ਪਾਸ ਬਹੁਤ ਸਾਧੂ ਰਹਿਤੇ ਸੇ। ਤਿਸ ਨਗਰ ਪਤੀ ਰਾਜਾ ਕਉ ਸੰਤ ਦਰਸਨ ਕੀ ਇਛਾ ਹੂਈ। ਮੰਤ੍ਰੀ ਕੋ ਨਿਰਪਤ ਕਹਤ ਭਯਾ ਹੇ ਸਮੁਤੇ, ਮੁਝੇ ਕਿਸੀ ਚੰਗੇ ਸੰਤ ਕਾ ਦਰਸਨ ਕਰਾਵਹਿ, ਪਰ ਪ੍ਰੀਖਿਆ ਕਰ ਕੇ। ਸਤਿ ਬਚਨ ਕਰ ਰਾਜਾ ਕੋ ਨੀਤ ਨਿਪੁੰਨ ਮੰਤਰੀ ਨਗਰੀ ਕੇ ਮਾਨਧਾਰੀ ਸੰਤ ਕੋ ਮਿਲ ਕਰ ਤੇ ਨਾਨਾ ਭੇਟਾ ਦੇ ਕਰ ਪੁਨਾ ਬਨਵਾਸੀ ਸੰਤ ਤਪਸਵੀ ਕਉ ਜਾਇ ਮਿਲਾ ਪਰਮ ਭਾਵ ਸਿਧਕ ਜਨਾਇ ਕਰ,, ਭੇਟਾ ਧਰੀ। ਤਬ ਸੋ ਨਾ ਲੇਤੇ ਭਏ। ਪੁਨਾ ਮੰਤਰੀ ਕਿਸੀ ਸਮੇ ਕਹਤ ਭਯਾ। ਜੋ ਪੂਰਨ ਸੰਤ ਤਿਆਗੀ ਵੈਰਾਗੀ ਇਕ ਆਪ ਦੇਖੇ ਹੈ ਜੋ ਨਗਰ ਬੀਚ ਮਾਨ ਧਾਰੀ ਸੰਤ ਹੈ ਸੋ ਤਾਂ ਮਾਯਾ ਲੋਭੀ ਹੈ। ਜੋ ਆਪਭੀ ਬਣੀ

ਖੁਸਾਮਦ ਕਰਤਾ ਹੈ, ਹੇ ਸੰਤ ਜੀ। ਤੋ ਮੰਤ੍ਰੀ ਨੇ ਐਸੇ ਪ੍ਰਸੰਗ ਸੁਣਾਇਆ। ਤਬ ਹੀ ਪ੍ਰਭ ਕੀ ਅਗੰਮੀ ਬਾਤ
ਕਰ ਪੁਨਾ ਸੀਸ ਧੁਨ ਧੁਨ ਕਰ ਹਾਹਾ ਕਾਰ ਕਰਤੇ, ਕਹਤ ਭਏ ਸੰਤ। ਹੇ ਕੁਮੰਤ੍ਰੀ, ਤੈ ਬੜਾ ਅਘੋਰ ਪਾਪ
ਕੀਆ ਹੈ। ਸਰਬ ਪੁਨਾ ਕੇ ਨਾਸ ਕਰਨਵਾਰਾ ਸੰਤਾਂ ਕਾ ਅਪਵਾਦ। ਓਹ ਸੰਤ ਤਾਂ ਸਮੁੰਦਰ ਕੀ
ਨਿਆਈ ਹੈ। ਜੋ ਉਨ ਮੈ ਪਾਏ ਵਸਤ ਤਿਸ ਕੋ ਧਮਾਸੀ ਕਰ ਲੇਤੇ ਹੈ ਜੀਆਂ ਕੇ ਅਰਥ ਲਾਇਕ,
ਪਰਮ ਸੁਖਦਾਈ ਜੋ ਹੂਏ, ਕਲਪ ਬ੍ਰਿਛਵਤ। ਤੇ ਮੈ ਤਾਂ ਅਲਪ ਬੁਧੀ ਤੁਛ ਛਪੜੀਵਤ ਹੋ। ਜਿਸ
ਪੋਖਰ ਮੈ ਭੇਸਾ ਪ੍ਰਵੇਸ ਕਰ ਜਾਇ ਸੋ ਗੰਧਲੀ ਹੋ ਜਾਤੀ ਹੈ, ਤੁਛ ਜੋ ਹੋਈ। ਤਾਂ ਤੇ ਅਸਾਡੇ ਮੇ
ਪਦਾਰਥ ਕੀ ਸਮਾਈ ਨਹੀ। ਅਰ ਓਹ ਸਫਲ ਕਰਤੇ ਹੈ ਦੁਖੀ ਜੀਆਂ ਕੇ ਛਾਦਨ ਭੋਜਨ ਮੇਲਾਇ ਕਰ।
ਤਾਂ ਤੇ ਉਨ ਕਾ ਦੀਆ ਪ੍ਰਭ ਸੁਫਲ ਹੈ ਓਹ ਤਾਂ ਪੂਰਨ ਸੰਤ ਹੈ ਤੇ ਮੇ ਓਹਨਾਂ ਹਾਂ। ਪੁਨਾ ਮੰਤ੍ਰੀ
ਨਗਰਵਾਸੀ ਸੰਤਾਂ ਕੋ ਮਿਲ ਕਰ ਕਹਤ ਭਯਾ। ਜੀ ਤੁਸੀ ਤਾਂ ਸਾਡਾ ਆਦਰ ਕਰਤੇ ਹੋ ਪ੍ਰਸਾਦ ਦੇਤੇ ਹੋ
ਕਿਰਪਾ ਕਰਤੇ ਹੋ ਸਭ ਕੇ ਸੁਖਦਾਈ ਹੋ ਆਪ ਪੂਰਨ ਸੰਤ ਹੋ। ਪਰ ਜੀ ਜੋ ਨਗਰੀ ਤੇ
ਬਾਹਰ ਸੰਤ ਰਹਿਤਾ ਹੈ ਸੋ ਤਾਂ ਮਹਾਂ ਕਾਮਨੀ ਹੈ, ਕਾਲਾ ਨਾਗ ਜੈਸੇ ਹੋਵੈ। ਸੋ ਤਿਆਗੀ ਹੈ ਤੋ
ਕਿਆ ਭਯਾ, ਬਨ ਮੈ ਮ੍ਰਿਗ ਸਭੀ ਤਿਆਗੀ ਹੀ ਫਿਰਤੇ ਹੈ। ਐਸੇ ਸੁਨਕਰ ਜੋ ਸੰਤ ਮਹੰਤ ਸੀਸ
ਧੁਨ ਕਰ ਹਾਹਾ ਕਾਰ ਕਰ ਕਹਤੇ ਭਏ ਹੇ ਮੰਤ੍ਰੀ ਤੇ ਮਹਾ ਅਪਰਾਧ ਕਰਾ ਹੈ। ਐਸੇ ਨਰ ਨਰਾਇਣ
ਰੂਪ ਤਪਸੀਆਂ ਸੰਤਾਂ ਕੀ ਤੈ ਦੂਖਨਾ ਕਰੀ ਹੈ। ਤਾਂ ਤੇ ਤਿਨ ਕੋ ਬਾਰੰਬਾਰ ਮਸਤਕ ਟੇਕ। ਪੂਰਨ
ਸੰਤ ਓਹੀ ਹੈ। ਹਮ ਤੋ ਉਨ ਕੀ ਅਪੇਖਿਆ ਕਰ ਹਿਰਜਾਤੀ ਹੈ। ਓਹ ਨਿਰਮਲ ਗੰਗਾ ਜਲ ਸਮ ਹੈ,
ਪਾਪ ਤਾਪ ਹਾਰੀ। ਐਸੇ ਸੁਣ ਕਰ ਮੰਤ੍ਰੀ ਪ੍ਰਸੰਨਿ ਹੂਆ ਜਾਂ ਤੇ ਓਹ ਪ੍ਰੀਖਿਆ ਹੀ ਕਰਤਾ ਸੀ।
ਨਿਸ਼ਚੇ ਜਾਨਤਾ ਭਯਾ ਜੋ ਏਹ ਪੂਰਨ ਸੰਤ ਹੈ ਦੋਨੋ। ਇਨ ਸੰਤਾਂ ਕੀ ਸੰਗਤ ਸੇਵਾ ਉਪਦੇਸ ਦਿਵਾਇਕਰ
ਰਾਜਾ ਕੋ ਭੀ ਮੁਕਤ ਕਰਤੇ ਭਯਾ ਸੁਮਤੀ ਮੰਤ੍ਰੀ, ਅਰ ਆਪ ਭੀ ਮੁਕਤ ਹੂਆ ਇਹ ਭੀ ਸੰਤ ਲਖਨ ਹੈ,
ਹੇ ਸਾਧ। ਦੂਜੇ ਹੋਰ ਵਾਰਤਾ ਸੁਨੋ ਜੀ, ਤੋ ਭੀ ਅਵਸਥਾ ਕੀ। ਜੋ ਮੀਆਂ ਮੀਰ ਸੰਤ ਸੇ; ਕਿਸੀ ਪ੍ਰੀਤਵਾਨ
ਉਨ ਸੇ ਪੂਛਾ ਥਾ ਜੋ ਚੌਥੀ ਮੰਜ਼ਲ ਆਪ ਪੌਹੁੰਚੇ ਹੈ ਅਥਵਾ ਨਹੀ, ਹੇ ਸੁਆਮੀ ਜੀ। ਮੀਆਂ ਮੀਰ
ਸਾਂਈ ਕਾਮਲ ਸੰਤ ਸੀ ਜੈਸੇ ਤਿਨਾ ਗੁਣਾ ਨੂੰ ਲੰਘ ਕੇ ਚੌਥੀ ਤੁਰੀਆ ਪਦ ਨੂੰ ਪ੍ਰਾਪਤ ਹੋਇਆ ਹੋਵੇ।
ਜੋ ਤਿਸ ਪੂਛੀ। ਤਬ ਸੁਨ ਕਰ ਕਹਤ ਭਏ, ਮੀਆਂ ਮੀਰ ਜੀ। ਜੋ ਹਮ ਪੌਹੁੰਚੇ ਨਾਹੀ ਪਰ ਜੋ ਪੌਹੁੰਚੇ
ਹੈ ਤਿਨ ਕਾ ਦੀਦਾਰ ਤੋ ਮੈਨੇ ਪਾਇਆ ਹੈ। ਪਹਿਲੇ ਤੋ ਸ੍ਰੀ ਗੁਰੂ ਅਰਜਨ ਦੇਵ ਜੀ,
ਓਹ ਤਾਂ ਇਸ ਪਦਵੀ ਕੇ ਮਾਲਕ ਹੀ ਸੀ। ਜਬ ਦੁਰਜਨ ਨੇ ਗਰੀਹ ਮੇ ਤਰੀ ਬਾਲੂ ਆਦਨੇ ਪਰ
ਬੈਠਨ ਕਰ ਕਸ਼ਟ ਭਯਾ ਥਾ ਤਬ ਤਿਸ ਦੁਖ ਕੀ ਅੰਚ ਕੋ ਲਗਨੇ ਕਰ ਸਰਹਮੰਡ ਹੀ ਕੰਪਾਇਮਾਨ ਭਯਾ।
ਪੁਨਾ ਜਿਸ ਭੀ ਗੋਰਖਾਦੀ ਅਰ ਪੈਗੰਮਰ ਕੀ ਪੁਨਾ ਪੀਰ ਰਿਖੀ ਮੁਨੀ ਜੋ ਬੜੇ ਬੜੇ ਵਲੀ ਸੇ ਸੋ ਸਭ
ਆਇ ਕਰ ਕਹਤ ਭਏ। ਜੋ ਹੇ ਸੁਆਮੀ ਤੇਰਾ ਨਾਮ ਹੈ ਦੁਸ਼ਟ ਦੰਡਨ ਹੈ, ਤਾਂ ਤੇ ਸ ਤੁਸੀ ਇਸ
ਪਾਪੀ ਕਾ ਨਾਸ ਕਰੋ ਹੇ ਦੇਵ, ਖਲ ਖੰਡਨ, ਮਹੀ ਮੰਡਨ, ਤੁਮ ਐਸਾ ਕਸ਼ਟ ਕਾਹੇ ਕੋ ਸਾਰ ਰਹੇ ਹੋ,
ਹੇ ਧਰਨੀ ਧਰ। ਜੇ ਕਰ ਆਪ ਕਾ ਕੋਈ ਪ੍ਰਣ ਹੈ ਤਾਂ ਅਸਾਂ ਨੂੰ ਆਗਿਆ ਕਰੋ। ਜੋ ਪ੍ਰਾਂਵੀ ਰਾਜ ਸਹਤ
ਮਲੇਛਇਨ ਕਾ ਅਸੀ ਨਾਸ ਕਰੀਏ। ਏਕ ਬਾਰ ਆਪ ਹੁਕਮ ਦੇਵੀਏ, ਹੇ ਭਗਵਨ। ਤਾਂ ਸੁਨ ਕਰ ਸਭ
ਕੀ ਵਾਰਤਾ, ਭਾਵ ਸਹਤ ਕਹੀ ਹੋਈ, ਪੁਨਾ ਸ੍ਰੀ ਗੁਰੂ ਜੀ ਬੋਲਤ ਭਏ, ਅਡੋਲ। ਸਭ ਸਿਖੀਆ

ਕਰ ਜੋੜ ਨਾਨਕ ਕਰੇ ਅਰਦਾਸ। ਮੋਹਿ ਸੰਤ ਟਹਲ ਦੀਜੈ ਗੁਣ ਤਾਸ। ੪।" ਹੇ ਸ੍ਰੀ ਪ੍ਰਮੇਸਵਰ ਕੇ ਪਿਆਰੇ ਇਹੁ ਲਛਨ ਸੰਤਾਂ ਕੇ ਗੁਰ ਪੂਰੇ ਨੇ ਵਰਨਨ ਕਰੇ ਹੈ। ਜਗਿਆਸੀ ਕੇ ਸਾਧਨ ਵਾਸਤੇ ਕਲਿਆਨ ਲੀਏ। ਮੁਖ ਲਖੰਣ ਇਹੀ ਹੈ ਜੋ ਸ੍ਰੀ ਗੋਬਿੰਦ ਆਗੇ ਕਰ ਜੋੜ ਕੇ ਮਾਂਗਨਾ ਦਾਨ। ਜੋ ਹੇ ਸ੍ਰੀ ਪ੍ਰਮਾਤਮਾ ਜੀ ਮੁਝੇ ਸੰਤ ਸੇਵਾ ਬਖਸ਼ੀਏ ਅਪਨੇ ਦਾਸ ਜਾਨੇ, ਕਿਰਪਾ ਕਰ। ਤਬ ਜੋ ਸਾਧ ਗੁਨ ਕਰ ਸੰਤ ਲਖਨ ਬਿਚਖਨ ਪ੍ਰਬੀਨ ਹੋ ਕਰ ਬੇਨਤੀ ਪੁਨਾ ਕਰ ਕ ਕਥਾ ਸੰਤਾਂ ਆਗੈ। ਹੇ ਕਰੁਣਾ, ਸੰਤ ਚਿਹਨ ਤੋ ਤੁਮਾਰੀ ਕਿਰਪਾ ਤੇ ਭਲੀ ਜੀਵ ਪਛਾਨੇ ਹੈ ਸੁਣੀ ਪਿਤਾ ਕਾਸੀ ਮੂਹ ਹੈ ਮਾਨੇ। ਅਬ ਅਸੰਤਾਂ ਕੇ ਜੋ ਲਛਨ ਹੈ ਸੋ ਮੋਕੋ ਜਨਾਵੋ ਤਾਸ ਹੀ ਤਿਆਗ ਲੀਏ ਜੋ ਜਗਆਸੂ ਸਮਝ ਕਰ ਤਿਆਗੇ। ਜਾਂ ਤੇ ਤਿਸ ਪ੍ਰਮ ਕਲਿਆਨ ਹੋਵੈ। ਹਰਿਜਨ ਵਾਚ। ਹੇ ਸਾਧ, ਤਿਆਗ ਅਸੰਤਾਂ ਕਾ ਕਰੇ ਜਾਂ ਤੇ ਅਸੰਤਾਂ ਕੇ ਤਿਆਗ ਬਿਨਾ ਸਾਂਤ ਰੂਪ ਕਦਾ ਚਿਤ ਨ ਹੋਵੈਗਾ। ਜੇਕਰ ਕੋਈ ਕਹੈ। ਐਸੇ ਅਸੰਤ ਖਲਾਂ ਕਹਿ ਮੈ ਸਮਝਾਇ ਲੇਵਾਂਗਾ ਤਾਂ ਇਹ ਸ਼ਾਂਤਤਾ ਕਦਾ ਚਿਤ ਨਾ ਹੋਵੇਗੀ। ਪੁਨਾ ਤਿਸ ਪਰ ਦ੍ਰਿਸਟਾਂਤ ਜੈਸੇ ਦੁਰਜੋਧਨ ਤੇ ਕਰਨ ਸਕੁਨੀ ਦੋਹੁ ਸਾਸਨ ਇਤ ਆਦਕ ਜੋ ਹੈ ਸਾਕਤ। ਜੋ ਰਾਜਾ ਅਜਾਇ ਸਤ ਧਰਮ ਪੁਤ੍ਰ ਕੀ ਯਦਪ ਸੰਗਤ ਭੀ ਜੀ ਤਉ ਭੀ ਉਨ ਕਾ ਸੁਭਾਉ ਓਹੀ ਰਹਤਾ ਭਯਾ ਪੂਰਨ ਪ੍ਰਕਿਰਤੀ ਲਿਨਸਾਰ, ਜਲ ਪਖਾਨਵਤ। ਜਾਂ ਤੇ ਆਪ ਸ੍ਰੀ ਕਿਸ਼ਨ ਚੰਦ ਜੀ ਪ੍ਰਮਾਤਮਾ ਭਲੀ ਸਾਸਤਾ ਦੇਨੇ ਤੁੰਹੇ ਕੀ ਤਰ ਰਹੇ ਬਾਰੰਬਾਰ। ਜੋ ਹੇ ਰਾਜਨ ਪਾਂਡਵ ਭੀ ਤੇਰੇ ਭਾਈ ਹੈ ਇਨ ਕੋ ਨਿਰਬਾਹ ਲੀਏ ਕੀ ਲਿਕ ਗਾਂਵ ਜਮੀਨ ਤੁਸੀ ਦੇਹੋ ਜਾਂ ਤੇਰੇ ਸਹਾਇਕ ਭੀ ਹੈ। ਜੋ ਨਾ ਪ੍ਰਮਾਨ ਕਰਤਾ ਭਯਾ ਇਹ ਸਾਸਤਾ ਜਾਂ ਤੇ ਆਪ ਜੋ ਬੁਲਾਇਆ। ਪੁਨਾ ਕਹਤ ਭਯਾ ਦੁਰਜੋਧਨ। ਸ੍ਰੀ ਕ੍ਰਿਸਨ ਪਾਂਡਵਾਂ ਕੋ ਪੰਚ ਪਿੰਡ ਕਿਆ ਏਕ ਰੂਪ ਮਾਤ੍ਰ ਭੀ ਨ ਦੇਵਾਂਗਾ। ਭਾਵੇ ਸਭੀ ਰਾਜ ਪਾਂਡਵ ਕਾ ਹੀ ਹੂਆ। ਸ੍ਰੀ ਕਿਸ਼ਨ ਸਹਾਇਤਾ ਤੇ। ਤੇ ਪਾਪੀਆਂ ਕੇ ਝੂਠਾ ਕਰਿ ਮਾਨਿਆ। ਪਰ ਈਰਾਂ ਜਾਂ ਇਤਨਾ ਹੀ ਕਾਰ ਪ੍ਰਸ ਹੈ ਜੋ ਕਿਸ਼ਨ ਕਹਨ ਭੀ ਨ ਮਾਨਿਆ ਦੁਰਜੋਧਨ ਨੇ। ਤੇ ਰਾਜਾ ਯੁਧਿਸਟਰ ਕੀ ਭਲਾਈ ਕਰੂੰ ਸਮਝ ਕਰ ਭੀ ਭਲਾ ਨਾ ਕੀਆ ਤਿਸ ਨੇ। ਤਾਂ ਤੇ ਕੋਊ ਬੁਧਿਮਾਨ ਕਹੇ ਜੋ ਮੈ ਉਨ ਕਉ ਸੁਮਾਰਗ ਪਾਵੇਗਾ ਸਮਝਾਇ ਕੈ ਸੋ ਤੈਸੇ ਸਮਝਤੇ ਹੈ ਕਿਆ ਨਹੀ ਸਮਝਤੇ, ਅਸੰਤ, ਦੁਸ਼, ਸਾਕਤ, ਅਨਾੜੀ। ਪਾਂਜਰ ਜੜ, ਅਹੰ ਬੁਧੀ, ਅੰਘੋਰ। ਇਹੁ ਸਭ ਉਨਹੀ ਕੇ ਨਾਮੋ ਕੀ ਪੰਗਤੀ ਹੈ ਇਨੀ ਕੇ ਸੂਰਦਾਸ ਜੀ ਕਾ ਸਬਦ ਹੈ। ਤਾਸ ਸਾਰੰਗ। "ਛਾਡ ਮਨ ਹਰ ਬਿਮੁਖਨ ਕੋ ਸੰਗ। ਜਾ ਕੇ ਮਿਲੇ ਕਾਲ ਤੈ ਤਿਆਪੇ ਪਰਤ ਭਜਨ ਮੈ ਭੰਗ। ਕਹਾਂ ਭਯੋ ਪੈ ਪਾਨਿ ਪੀਆਇ ਬਿਖਨ ਤਜੈ ਭੁਜੰਗ। ਖਰ ਕੋ ਕਹਾਂ ਅਗਰ ਕੋ ਲੇਪਨ ਮਰਕਟ ਭੂਖਨ ਅੰਗ। ਗਜ ਕੋ ਕਹਾਂ ਨਵਾਏ ਸਰਤਾ ਬਹੁਰ ਧਰੇ ਵਹੁ ਅੰਗ। ਪਥੂਆ ਕਹਾਂ ਕਪੂਰ ਚੁਗਾਏ ਸੁਆਨ ਨਵਾਏ ਗੰਗ। ਪਾਹਿਨ ਪਤਨ ਨ ਬਾਨਨ ਬੀਧੈ ਰੀਤੇ ਕੀਏ ਨਿਖੰਗ। ਸੂਰਦਾਸ ਕਾਹੂਕਾਲੀ ਕਾਮਰੀਆ ਚਢਤ ਨ ਦੂਜੋ ਰੰਗ।" ਇਨੀ ਤੇ ਬਰਜ ਹੀ, ਕਹਾ ਹੈ ਗੁਨੀਜਨੋ ਨੇ। ਕਵਿਤ। "ਮਾਨਸਰੋਵਰ ਪਰ ਹੰਸਲਾ ਜੋ ਮੋਤੀ ਚੁਨੇ, ਬਗੁਲਾ ਨਾ ਹੋਇ ਜਿਸ ਮੋਤੀ ਜੋ ਚੁਗਾਇ ਤੇ। ਸਾਜਨ ਕੇ ਸਦਾ ਸਦਾ ਮਾਸ ਹੀ ਅਹਾਰ ਕਰੇ ਮਰਗੀ ਕੇ ਬਰਾ ਮਾਸ ਖਾਇ ਨ ਸਿਖਾਇ ਤੇ। ਗਧੈਅਨ ਕੇ ਸਦਾ ਸਦਾ ਧੂਰ ਹੀ ਲਪੇਟੇ ਗਦਾ ਨਾ ਹੋਇ ਬੈਲ ਗੰਗ ਕੇ ਨਵਾਏ ਤੇ। ਤੈਸੇ ਹੀ ਮੂਰਖ ਕੋ ਕੇਤਾ ਸਮਝਾਇ ਕਹੋ ਕਹਿਆ ਨਾ ਹੋਇ

ਪਿੰਜਰੇ ਪੜਾਇ ਤੋ"। ਤਥਾ ਸ੍ਰੀ ਕਬੀਰ ਜੀ ਕੇ। ਰਾਗ ਗਉੜੀ। "ਕਹਾਂ ਸੁਆਨ ਕੋ ਸਿਮ੍ਰਤ ਸੁਨਾਏ। ਕਹਾਂ ਸਕੀਤ ਪਹਿ ਹਰਿ ਗੁਨ ਗਾਏ ਰਾਮ ਰਾਮ ਰਾਮ ਰਾਮ ਰਾਮ ਰਮੇ ਰਮ ਰਹੀਏ। ਸਾਕਤ ਸਿਉ ਭੂਲ ਨ ਕਹੀਏ। ੧ ਰਹਾਉ। ਕਊਆ ਕਹਾਂ ਕਪੂਰ ਚਰਾਏ। ਕਹਾਂ ਬਿਸੀਅਰ ਕੋ ਦੂਧ ਪਿਆਏ। ੨ ।ਸਤਿ ਸੰਗਤਿ ਮਿਲ ਬੁਧ ਬਿਬੇਕ ਹੋਈ। ਪਾਰਸ ਪਰਸ ਲੋਹਾ ਕੰਚਨ ਹੋਈ। ੩ । ਸਾਕਤ ਸੁਆਨ ਸਭ ਕਰੇ ਕਰਾਇਆ ਜੋ ਧੁਰ ਲਿਖਆ ਸੋ ਕਰਮ ਕਮਾਇਆ। ੪ । ਅੰਮ੍ਰਿਤ ਲੈ ਲੈ ਨੀਮ ਸਿੰਚਾਈ। ਕਹੁ ਕਬੀਰ ਉਆ ਕੋ ਸਹਜ ਨਾ ਜਾਈ। ੫ ।"

ਸ੍ਰੀ ਕਬੀਰ ਜੀ ਭੀ ਲੋਹਾ ਕੰਚਨ ਕਹਿਆ ਹੈ ਪਾਰਸ ਪਰਸ ਕਰ ਹੋਤਾ ਹੈ। ਲੋਹਾ ਕੰਚਨ ਨਹੀਂ ਹੋਤਾ। ਸਬਦ ਕੇ ਮੁਕਟ ਮਣੀ ਗੁਰੂ ਅਰਜਨ ਦੇਵ ਜੀ ਭੀ ਇਸੀ ਤੇ ਇਹ ਸਬਦ ਉਚਾਰਿਆ ਹੈ। ਰਾਗ ਭੈਰਉ ਮਹਲਾ ੫ । "ਜੇ ਸਉ ਲੋਚ ਲੋਚ ਖਵਾਇਆ। ਸਾਕਤ ਹਰਿ ਹਰਿ ਚੀਤ ਨਾ ਆਇਆ। ੧ । ਸੰਤ ਜਨੋ ਕੀ ਲੇਹੁ ਮਤੇ। ਸਾਧ ਸੰਗ ਪਾਵਹੁ ਪਰਮ ਗਤੇ। ੧ । ਰਹਾਉ। ਪਾਥਰ ਕੋ ਬਹੁ ਨੀਰ ਪਵਾਇਆ। ਨਹ ਭੀਗੇ ਅਧਿਕ ਸੂਕਾਇਆ। ੨ ।ਖਟ ਸਾਸਤ੍ਰ ਮੂਰਖੈ ਸੁਨਾਇਆ। ਜੈਸੇ ਦਹ ਦਿਸ ਪਵਨ ਝੁਲਾਇਆ। ੩ । ਬਿਨ ਕਣ ਖਲਹਾ ਨ ਜੈਸੇ ਗਾਹਨ ਪਾਇਆ। ਤਿਉ ਸਾਕਤ ਤੇ ਕੋ ਨ ਬਰਸਾਇਆ। ੪ । ਤਿਤ ਹੀ ਲਾਗਾ ਜਿਤ ਕੋ ਲਾਇਆ। ਕਹੁ ਨਾਨਕ ਪ੍ਰਭ ਬਣਤ ਬਣਾਇਆ।" ੫ । ਪ੍ਰਭ ਨੇ ਬਣਤ ਬਣਾਈ ਕੇ ਕਹਣੇ ਕਾ ਭਾਵ ਇਹ ਇਹਾ ਜੋ ਕਰਤਾਰ ਨੇ ਆਦਤੀ ਰਚਨਾ ਜੈਸੀ ਹੈ ਸੋ ਤਿਸ ਪਰ ਹੋਰ ਕਿਸੀ ਕੇ ਬਣਾਵਣੇ ਕੀ ਬਾਕੀ ਨਹੀਂ ਰਖੀ। ਜੋ ਪਦਾਰਥ ਆਦਿ ਤੇ ਉਸ ਨੇ ਜੈਸੇ ਹੈ, ਕਰਤਾਰ ਨੇ, ਆਦਿਤ ਅਗਨੀ ਆਦੀ ਸੋ ਕਿਸੀ ਤੇ ਸੀਤ ਨਹੀਂ ਹੋਤੀ। ਜੇ ਕੋਈ ਕਰਿਆ ਚਾਹੇ। ਜੇ ਕਰ ਸਸੀ ਤੁਖਾਰ ਆਦੀ ਜੋ ਸੀਤ ਬਨਾਏ ਹੈ ਤਿਨ ਕੋ ਅਬ ਕੋਊ ਉਸਨ ਕੀਤਾ ਚਾਹੇ ਸੋ ਨਹੀਂ ਹੋ ਸਕਤੇ। ਇਸੀ ਪ੍ਰਕਾਰ ਸੰਤੋਂ ਅਰ ਅਸੰਤੋਂ ਕੀ ਭੀ ਆਦ ਹੀ ਤੇ ਕਰਤਾ ਪੁਰਖ ਨੇ ਬਣਤ੍ਰ ਬਣਾਈ ਹੈ। ਜੇ ਕਰ ਕੋਊ ਕਹੇ ਕਿ ਮੈ ਅਸੰਤ ਕੋ ਸੰਤ ਕਰ ਦੇਤਾ ਹਾਂ ਤਾਂ ਤਿਸ ਕਾ ਕਥਨ ਕੈਸੇ ਹੈ ਜੈਸੇ ਕੋਊ ਪੁਰਸ ਕੋਲੂ ਮੈ ਸਿਕਤਾ ਰੇਤ ਤਾਂ ਪਾਇ ਕਰ ਤੇਲ ਨਿਕਾਲਿਆ ਚਾਹੇ। ਸੋ ਤਿਸ ਕਾ ਪ੍ਰਜਤਨ ਹੀ ਮਿਥਿਆ ਹੈ। ਜੈਸੇ ਕੋਊ ਕਹੇ ਪਾਖਾਨ ਕੀ ਸਿਲਾ ਪਰ ਫੂਲਨ ਕੀ ਫੁਲਵਾੜੀ ਮੈ ਨੇ ਦੇਖੀ ਹੈ ਤੇ ਊਪਰ ਜਿਸ ਕੇ ਭਵਰਾ ਗੁੰਜਾਰ ਕਰਤੇ ਹੈ। ਭਾਵ ਇਹ ਜੋ ਉਹ ਪੁਰਸ ਹੀ ਝੂਠਾ ਹੈ। ਇਸੀ ਤੇ ਮੁਖਵਾਕ ਸੂਹੀ ਕੀ ਵਾਰ ਮੈ ਕਹਾ ਹੈ। "ਮ: ੧ । ਨਾਤੀ ਧੋਵਣ ਕਾਲੀਆਂ ਸੁਧੇਦਾ ਸੇਵਨ। ਰੋਹ ਸਗਾ ਤਪੈ ਘਣਾ ਕਾਲਿਆਂ ਕਾਲੇ ਵੰਨ"। ਇਹੁ ਦ੍ਰਿਸਟਾਂਤ ਭੀ ਭਲੋਂ ਪਰ ਕਥਨ ਕਰਿਆ ਹੈ ਗੁਰ ਪੂਰੇ ਨੇ। ਜੋ ਐਸੇ ਮੂਰਖ ਮੁਗਧੋ ਸੋ ਤਿਲਕ ਗੁਰ ਪ੍ਰਿਥਾ ਨਾਹ ਕਥਨ ਕਰਤਾ ਹੈ। ਜੈਸੇ ਹੇਰੇ ਗੁਰਮੁਖ ਲੋਕੋ ਤੁਸਾਂ ਮੈਨੂੰ ਸਮਝਣਾ ਜਿਸ ਤੇ ਇਹ ਇਤਨੇ ਦ੍ਰਿਸਟਾਂਤ ਮੇਰੇ ਤੇ ਘਟਦੇ ਹੈਨ। ਇਹ ਬਾਰਤਾ ਕਿਤ ਚੇਤੇ ਆਈ ਹੈ। ਜੋ ਮੈ ਤਾਂ ਸੰਤਾਂ ਦੇ ਗੁਣ ਪਰ ਕਥਨ ਕਰਦਾ ਸੀ ਤੇ ਅਬ ਮੈ ਆਪਣੇ ਗੁਣੋ ਕੇ ਦ੍ਰਿਸਟਾਂਤ ਪ੍ਰਮਾਣ ਕਥਨ ਕਰਨ ਲਗ ਪੜਾ ਹਉਂ। ਤਾਂ ਤੇ ਪ੍ਰਸੰਗ ਸੀਰ ਹੀ ਬੰਸ ਕਰ ਦੀਆ

ਹੈ ਜੋ ਮੈ ਕਹਾਂ ਤੀਕ ਕਥਨ ਕਰੋਗਾ। ਆਪਣੇ ਅਵਗੁਣ ਤਾਂ ਸਮੁੰਦ ਸਾਗਰ ਤੇ ਭੀ ਬਿਅੰਤ ਹੈਂ। ਤਾਂ ਤੇ ਉਨ ਕੇ ਵਰਨਨ ਤੇ ਸੰਤ ਗੁਰ ਗਾਥਾ ਕਥਨ ਕਰੀ ਹੈ ਜੋ ਇਸ ਮੈ ਪਰਮ ਲਾਭ ਹੈ। ਇਸੀ ਪ੍ਰਕਾਰ ਸੰਤੋ ਅਤੀਤੋਂ ਕੇ ਗੁਣ ਅਰ ਔਗਣ ਸੁਨ ਕਰ ਸ੍ਵਾਮੀ ਜੀ ਕੇ ਮੁਖਾਰਬਿੰਦ ਸੇ ਸੰਤ ਸਜਨ ਮੋਦ ਕਉ ਪਾਵਤੇ ਭਏ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥੇ ਉਤ੍ਰਾਰਧੇ ਸੰਤ ਰਿਹਤ ਵਰਨਨੰ ਤੈਤਾਲੀਸਮੋ। ਹੁਲਾਸ। ੪੩ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ। ਨਦੀ ਪਰ ਦੋਪਹਿਰ ਏਕ ਸਾਹ ਸਨਾਨ ਕਰਤਾ ਸੀ ਪਰ ਲੋਕਾਂ ਨਾਲ ਮਾਇਆ ਦੇ ਵਿਹਾਰ ਦੀਆਂ ਬਾਤਾਂ ਕਰਤਾ ਸੀ, ਸਨਾਨ ਕਰਤੇ ਵਕਤ ਭੀ। ਕਿਸੀ ਵੇਲੇ ਉਸ ਦੇ ਮੁਖੋਂ ਸ੍ਰੀ ਗੁਰੂ ਨਾਨਕ ਜੀ ਨੇ ਸ੍ਰੀ ਪ੍ਰਮੇਸਵਰ ਜੀ ਕਾ ਨਾਮ ਨ ਸੁਣਿਆ। ਤਾਂ ਗੁਰੂ ਨਾਨਕ ਜੀ ਪਰਉਪਕਾਰੀ ਬਚਨ ਬੋਲੇ। ਜੋ ਹੇ ਸਾਹ ਜੀ, ਜੋ ਸਨਾਨ ਕਰ ਕੋਈ ਗੀਤਾ ਪਾਠ, ਕਿ ਸਹੰਸਰ ਨਾਮ, ਕਿ ਰਾਜਿੰਦਰ ਮੋਖ ਕੀ ਪੋਥੀ ਤਾਂ ਨਹੀਂ ਨਜਰ ਆਂਵਦੀ ਪਾਠ ਵਾਸਤੇ। ਜੋ ਦੋ ਚਾਰ ਘਟ ਤਾਂ ਪ੍ਰਮੇਸਵਰ ਵਲ ਮਨ ਲਗ ਜਾਣ, ਅੰਤ ਦੇ ਭਲੇ ਵਾਸਤੇ। ਸੋ ਸਾਹ ਕਹਤ ਭਇਆ ਹੇ ਸੰਤ ਜੀ, ਸਾਨੂੰ ਮਰਨ ਦਾ ਵਿਹਲ ਕੀ ਰੱਖ ਨਹੀਂ ਲਗਦਾ ਨਹੀਂ ਤੇ ਤੁਸੀਂ ਸਾਨੂੰ ਪੋਥੀਆਂ ਦਸਦੇ ਹੋ। ਪੋਥੀਆਂ ਚ ਪੜਨ, ਸੰਤ ਜੀ, ਜੇਹੜੇ ਤੁਸਾਂ ਜੇਹੇ ਨਿਕੰਮੇ ਹੋਵਣ। ਤਾਂ ਗੁਰੂ ਨਾਨਕ ਜੀ ਬੋਲੇ ਜੋ ਹੇ ਸਾਹ ਤੈਨੂੰ ਨਿਕੰਮਾ ਕਰੀਏ। ਸੋ ਕਹਤ ਭਯਾ ਜੋ ਮੈ ਤਾਂ ਇਥੋਂ ਜਾਇ ਕੇ ਰੋਟੀ ਖਾਇ ਕੇ ਫੇਰ ਹਟੀ ਤੇ ਜਾਇ ਬੈਠਾਂਗਾ। ਸੋ ਤੁਸੀਂ ਮੈਨੂੰ ਕਿਸ ਤਰਾਂ ਨਿਕੰਮਾ ਕਰੋਗੇ। ਤਾਂ ਗੁਰੂ ਨਾਨਕ ਜੀ ਉਸੇ ਸਾਹ ਦਾ ਰੂਪ ਧਾਰ ਕਰ ਉਸ ਦੇ ਘਰ ਜਾਇ ਪ੍ਰਵੇਸ ਕੀਆ। ਤਾਂ ਇਸਤ੍ਰੀ ਤੇ ਪੁਤਰ ਕਹਤ ਭਏ ਸਨਾਨ ਕਰ ਆਏ ਹੋ ਰੋਟੀ ਖਾਇ ਕਰ ਸਿਤਾਬੀ ਹਟੀ ਪਰ ਚਲੋ ਜੋ ਗੁਹੀਆਂ ਵਾਲੇ ਉਡੀਕਦੇ ਹੈਂ। ਤਾਂ ਗੁਰੂ ਨਾਨਕ ਸਾਹ ਰੂਪ ਬੋਲੇ: ਹੇ ਭਾਈ ਜੋ ਮੇਰੇ ਜਿਹਾ ਹੋਰ ਕੋਈ ਰੂਪ ਧਾਰੇ ਫਿਰਤਾ ਹੈ ਮਤ ਓਹ ਆਇ ਕੇ ਘਰ ਮਲ ਬੈਠੇ ਜੋ ਘਰ ਵਾਲਾ ਹਾਂ। ਤਾਂ ਇਸਤ੍ਰੀ ਤੇ ਪੁਤ੍ਰ ਕਹਤ ਭਏ ਓਹ ਕੌਨ ਜੋਹ ਹੁੰਦਾ ਹੈ ਤੁਸਾਡੇ ਹੋਏ। ਮੈ ਤੁਹਾਡਾ ਪੁਤਰ ਅਸੀਂ ਉਸ ਨੂੰ ਸੋਟਿਆਂ ਨਾਲ ਮਾਰਾਂਗੇ, ਹੇ ਪਿਤਾ ਜੀ। ਇਸਤ੍ਰੀ ਭੀ ਐਸੇ ਹੀ ਕਹਾ ਤੁਸੀਂ ਘਰ ਕੇ ਮਾਲਕ ਹੋ ਹੋਰ ਕੌਨ ਹੁੰਦਾ ਹੈ। ਇਤਨੇ ਮੈ ਸਾਹ ਜੀ ਇਸਨਾਨ ਕਰਕੇ ਘਰ ਆਵਤ ਭਯਾ। ਤਾਂ ਇਸਤ੍ਰੀ ਪੁਤ੍ਰ ਨੇ ਛਲੀਆ ਜਾਣ ਕਰ ਸੋਟਿਆਂ ਨਾਲ ਡਰਾ ਕਰ ਉਸ ਨੂੰ ਦੂਰ ਕੀਤਾ। ਤਾਂ ਓਹ ਅਸਚਰਜ ਹੋ ਕਰ ਹੱਟੀ ਕੋ ਜਾਵਤ ਭਯਾ ਦੇਖੈ ਸ੍ਰੀ ਗੁਰੂ ਨਾਨਕ ਜੀ ਸਾਹ ਕਾ ਰੂਪ ਧਾਰ ਕਰ ਪ੍ਰਿਥਮ ਹੀ ਜਾਇ ਬੈਠੇ ਸੇ ਅਰ ਮੁਨੀਮ ਆਦਿਕ ਜੋ ਹੱਟੀ ਮੈ ਥੇ। ਤਿਨ ਕੋ ਭੀ ਕਹਤ ਭਏ ਓਹੀ ਵਾਰਤਾ ਕੇ ਦੇਖਣਾ ਕੇ ਮੇਰੇ ਜਿਹਾ ਰੂਪ ਧਾਰ ਕੇ ਕੋਈ ਹੋਰ ਫਿਰਦਾ ਹੈ, ਮਤੇ ਉਹ ਆ ਕੇ ਕਹੇ ਜੋ ਮੈਂ ਦੁਕਾਨ ਦਾ ਮਾਲਕ ਹਾਂ ਤਾਂ ਸਭ ਨੌਕਰ ਕਹਤ ਭਏ ਜੋ ਹੇ ਸਾਹ ਜੀ ਜੋ ਆਪ ਦੇ ਹੁੰਦਿਆਂ ਹੋਰ ਭਲਾ ਕਿਸ ਦਾ ਕਦਰ ਹੈ, ਮਾਲਕ ਬਣਨ ਦਾ। ਐਸੇ ਚੋਰ ਨੂੰ ਅਸੀਂ ਨੇੜੇ ਹੀ ਨਹੀਂ ਆਵਣੇ ਦਿਆਂਗੇ। ਤਾਂ ਉਹ ਸਾਹ, ਘਰੋਂ ਨਿਰਾਸ ਹੋ ਕੇ, ਹਟੀ ਆਵਤ ਭਯਾ ਜਬ ਤਾਂ ਹੱਟੀਓਂ ਭੀ ਸੋਟੇ ਨਾਲ ਡਰਾ ਕੇ ਦੂਰ ਕਰ ਦਿਤਾ। ਤਬ ਨਿਰਾਸ ਹੋ ਕਰ ਨਦੀ ਕਿਨਾਰੇ ਹੀ ਜਾ ਬੈਠਾ। ਤਾਂ ਸਤਿਗੁਰੂ ਸ੍ਰੀ ਨਾਨਕ ਜੀ ਪੂਛਤ ਭਏ: ਕਿਉਂ ਸਾਹ ਜੀ, ਪਾਠ ਭਜਨ ਵਾਸਤੇ ਕੁਛ ਵੇਹਲ ਮਿਲਿਆ ਹੈ।

ਤਾਂ ਓਹ ਸਾਹ ਰੋ ਕਰ ਅਤਿ ਗੁਰਾਂ ਦੇ ਚਰਨਾ ਪਰ ਮਸਤੱਕ ਟੇਕਤ ਭਯਾ, ਅਰ ਕਰ ਜੋੜ ਕਰ ਭੂਲ ਬਖਸਾਵਤਾ ਭਯਾ ਤੇ ਕਹਤ ਭਏ: ਹੇ ਗੁਰ ਜੀ, ਅਬ ਜੈਸੇ ਆਗਿਆ ਕਰੋ ਤੈਸੇ ਹੀ ਵਰਤੋਗਾ। ਮੈਨੂੰ ਪ੍ਰਤੀਤ ਹੁੰਦਾ ਹੈ ਜੋ ਮੈਂ ਸੁਣਿਆ ਸੀ ਜੋ ਨਾਰਾਇਣ ਜੀ ਰੂਪ ਧਾਰ ਕਰ ਗੁਰ ਨਾਨਕ ਜੋਤ ਪ੍ਰਗਟ ਭਯਾ ਹੈ। ਸੋ ਪ੍ਰਤੱਖ ਆਪ ਹੋ, ਹੇ ਗੁਰੂ ਜੀ। ਤਾਂ ਆਪ ਕਹਤ ਭਏ: ਹੇ ਭਾਈ, ਝੂਠੇ ਧੰਧਿਆਂ ਧ ਵੇਹਲ ਪਾਇ ਕੇ ਸਚਾ ਕ੍ਰਿਮ ਜੋ ਵਾਹਿਗੁਰੂ ਦਾ ਭਜਨ ਹੈ ਸੋ ਕੀਤਾ ਕਰ ਅਤਿਥਾਂ ਦੀ ਸੇਵਾ ਕਰਿਆ ਕਰਿ। ਜਪੁਜੀ, ਗੀਤਾ, ਸਹੰਸ੍ਰ ਨਾਮ ਆਦਿਕੋਂ ਦਾ ਪਾਠ ਕੀਤਾ ਕਰ। ਤੇਰਾ ਭਲਾ ਹੋਏਗਾ। ਹੁਣ ਤੂੰ ਨਿਸੰਗ ਹੋਕੇ ਘਰ ਜਾਇ ਤੈਨੂੰ ਕੋਈ ਨਹੀਂ ਹਟਾਵੇਗਾ। ਇਸ ਪ੍ਰਕਾਰ ਗੁਰੂ ਨਾਨਕ ਜੀ ਕਾ ਉਦੇਸ਼ ਧਾਰਨ ਕਰਤ ਭਯਾ ਤੇ ਉਸ ਕਾ ਜਨਮ ਸੁਫਲ ਹੋਤ ਭਯਾ ਗੁਰ ਕਿਰਪਾ ਤੇ। ਸਾਖੀ ਕਾਸ਼ਟ ਜਿਹਬਾ ਮੁਨੀਸਵਰ ਦੀ। ਇਨਾਂ ਕੋ ਗੁਰਾਂ ਨੇ ਗੀਤਾ ਦੇ ਸਲੋਕ ਦਾ ਅਰਥ ਕਰ ਕੇ ਸੁਣਾਇਆ ਪਹਿਲੇ। ਫੇਰ ਇਹਨਾਂ ਅਰਥ ਕੀਤਾ ਦੂਜਾ! ਇਸ ਪਰ ਗੁਰੂ ਤਿਨ ਕੇ ਕੋਪਵੰਤ ਹੂਏ ਜੋ ਅਸਾਡੇ ਮੁਖ ਵਿਰੁਧਾਈ ਜਣਾਵਣ ਲਗਾ ਹੈ, ਹੇ ਸਿਖ। ਤਾਂ ਤੇ ਜਾ ਸਾਡੇ ਮੱਥੇ ਨਾ ਲਗ। ਤਾਂ ਇਨਾਂ ਕਾਸ਼ਟ ਕਾ ਖੋਲ੍ਹਾ ਬਣਵਾਇ ਕਰ ਜਿਹਬਾ ਪਰ ਚੜਾ ਰਖਿਆ। ਜੇ ਕਿਸੇ ਨਾਲ ਜਰੂਰੀ ਗਲ ਕਰਨੀ ਪਵੇ ਤਾਂ ਕਾਸ਼ਟ ਕਾ ਖੋਲ੍ਹ ਉਤਾਰ ਕਰ ਗਲ ਕਰਦੇ ਨਹੀ ਤਾਂ ਜਿਹਬਾ ਸਦਾ ਕਾਸ਼ਟ ਕੇ ਖੋਲ ਮੇਂ ਹੀ ਰਖਦੇ ਅਰ ਕੁਛ ਭੀ ਨ ਬੋਲਦੇ। ਤੇ ਇਸ ਤਰਾਂ ਲਿਖਵਾਇ ਕੇ ਲਗਵਾ ਦਿਤੇ, ਇਸਤਹਾਰ ਲਗਵਾ ਦਿਤੇ ਜੋ ਮੈਂ ਬੜਾ ਅਪ੍ਰਾਧੀ ਹਾਂ ਗੁਰਾਂ ਸਾਮਣੇ। ਆਪਨੀ ਵਿਦਿਆ ਚਤੁਰਾਈ ਜਣਾਵਣ ਵਾਲਾ। ਤਾਂ ਤੇ ਮੇਰੇ ਜਿਹਾ ਭਾਰਾ ਕਸੂਰਵਾਰ ਹੋਰ ਕੋਈ ਨਹੀਂ ਜਿਸ ਨੂੰ ਗੁਰਾਂ ਨੇ ਮਥੇ ਲਾਣੇ ਹੀ ਬੰਦ ਕਰ ਦਿਤਾ ਹੈ। ਤਾਂ ਤੇ ਕੋਈ ਪ੍ਰਮੇਸਵਰ ਦਾ ਪਿਆਰਾ ਪਰਮੇਸਵਰ ਅਰਥ ਮੇਂ ਕੁਕਾਰੇ ਨੂੰ ਮੇਰੇ ਸਤਿਗੁਰ ਪਾਸੋਂ ਬਖਸਾਵਾਇ ਦੇਵੇ। ਐਸੇ ਇਸਤਿਹਾਰ ਲਗਵਾ ਦਿਤੇ ਅਰ ਗ੍ਰੰਥ ਸਾਸਤ੍ਰਨ ਪੋਥੀਆਂ ਕਾ ਸਮੂਹ ਜੋ ਥਾ ਸੋ ਸਭ ਲੁਟਾਇ ਦੀਆ। ਜਿਸ ਸਿਖ ਕੋ ਜਿਸ ਕੇ ਲੋੜ ਸੀ ਸੋ ਲੈ ਗਿਆ ਬਾਕੀ ਜਲ ਮੇਂ ਪ੍ਰਵਾਹਿ ਦੀਆ। ਇਸ ਪ੍ਰਕਾਰ ਗੁਰਾਂ ਕੇ ਸਾਮਣੇ ਚਤੁਰਾਈ ਜਣਾਈ ਜੋ ਤਿਸ ਕਾ ਬਹੁਤ ਪਸਚਾਤਾਪ ਕਰਤੇ ਭਏ। ਭਾਈ ਪਰਦੁਮਨ ਸਿੰਘ ਗਿਆਨੀ ਸ੍ਰੀ ਸੁਧਾਸਰ ਸਰੋਵਰ ਤੀਰਥ ਯਾਤ੍ਰਾ ਕਰ ਜਾਂਦੇ ਹੋਏ ਜਬ, ਤਬ ਕਾਸ਼ਟ ਜਿਹਵਾ ਮੁਨੀਸਵਰ ਜੀ ਮਿਲਤੇ ਭਏ। ਮੁਨੀ ਜੀ ਮੋਨ ਹੀ ਧਾਰੀ ਰਹੇ। ਤਬ ਭਾਈ ਪ੍ਰਦੁਮਨ ਸਿੰਘ ਗਿਆਨੀ ਕਹਾ: ਹੇ ਮੁਨੀ ਜੀ, ਅਸੀਂ ਤਾਂ ਬਚਨ ਅੰਮ੍ਰਿਤ ਰੂਪ ਆਪ ਕਾ ਨਾ ਤੋਂ ਸੁਣਨ ਦੀ ਇੱਛਾ ਕਰ ਕੇ ਆਏ ਤਬ ਮੁਨੀ ਜੀ ਬਹੁਤ ਦੀਰਘ ਸਰਲਪ ਦੇਖ ਕੇ ਗਿਆਨੀ ਜੀ ਕੇ ਕਾਸ਼ਟ ਕੀ ਜਿਹਬਾ ਉਤਾਰ ਕਰ, ਆਪਨੀ ਭੁਲ ਕਾ ਸਭ ਬਿਰਤਾਂਤ ਸੁਣਾਵਤੇ ਭਏ ਜੋ ਇਹ ਮੇਰੀ ਜਿਹਬਾ ਹੀ ਗੁਰਾਂ ਦੀ ਨਾਰਾਜਗੀ ਦਾ ਕਾਰਨ ਹੋਈ ਹੈ। ਤਾਂ ਤੇ ਗਿਆਨੀ ਜੀ ਅਬ ਕਾਸ਼ਟ ਕੇ ਖੋਲ ਮੇਂ ਕਾਬੂ ਕਰ ਰੱਖੀ ਹੈ ਜੋ ਪੁਨਾ ਸਤਿਗੁਰਾਂ ਦੇ ਰੋਬਰੂ ਚਤੁਰਾਈ ਨ ਜਣਾ ਸਕੇ। ਐਸਾ ਪਸਚਾਤਾਪ ਦੇਖ ਕਰ ਕਾਸ਼ਟ ਜਿਹਵਾ ਮੁਨੀਸਵਰ ਕਾ ਉਨ ਕੇ ਖਿਮਾ ਪ੍ਰਾਰਥੀ ਗੁਰੂ ਬਖਸਨਹਾਰ ਮੇਲ ਲੇਤ ਭਏ ਸਿਖ ਕੇ ਸਮਾਂ ਪਾਇਕਰ। ਸਾਖੀ ਅੰਬਰੀਕ ਰਾਜਾ ਕੀ। ਏਕ ਅੰਬ੍ਰੀਕ ਰਾਜਾ ਥਾ ਧਰਮਾਤਮਾ ਈਸਰ ਭਗਤ ਨੀਤ

ਸੇਵੀ ਔਰ ਨਿਰਾ ਹਾਰ ਇਕਾਦਸੀ ਕਾ ਬ੍ਰਤ ਨਿਯਮ ਸੇ ਰਾਖਤਾ ਸਾ। ਏਕ ਦਿਨ ਦੁਰਬਾਸਾ
ਰਿਖੀ ਰਾਜਾ ਕੇ ਗ੍ਰਹ ਮੇ ਆਏ। ਰਾਜਾ ਜੀ ਨੇ ਬਹੁਤ ਆਦਰ ਕੀਆ। ਬਹੁਰੋਂ ਹਾਥ ਜੋੜ ਕਰਿ ਰਾਜਾ
ਜੀ ਨੇ ਪ੍ਰਾਰਥਨਾ ਕਰੀ ਕੇ ਹੇ ਭਗਵਨ ਆਜ ਦੁਆਦਸੀ ਦੋ ਘੜੀ ਹੈ। ਫੇਰ ਤ੍ਰਿਉਦਸੀ ਲਾਗ ਪੜਨੀ
ਹੈ ਆਪ ਕਿਰਪਾ ਕਰ ਭੋਜਨ ਪ੍ਰਾਵਹੁ ਜਿਸ ਕਰ ਮੇਰਾ ਬ੍ਰਤ ਕਾ ਫਲ ਬਨਾ ਰਹੇ। ਤਾਂ ਐਸੇ ਸੁਣ
ਕਰ ਦੁਰਬਾਸਾ ਜੀ ਕਹਤ ਭਏ ਕੇ ਮੈ ਸ਼ੀਘ੍ਰ ਇਸਨਾਨ ਕਰ ਕੇ ਆਵਤਾ ਹੂੰ। ਐਸੇ ਇਸਨਾਨ ਕਾ
ਬਹਾਨਾ ਬਨਾ ਕਰ ਦੁਰਬਾਸਾ ਜੀ ਨਦੀ ਤੀਰ ਪਰ ਜਾ ਬੈਠ ਗਏ। ਬਹੁਤ ਦੇਰ ਪੀਛੇ ਰਾਜਾ ਜੀ
ਚਿੰਤਾ ਕਰਤ ਭਏ ਕਿ ਜਬ ਮੈ ਰਿਖੀ ਸੇ ਪਹਿਲੇ ਭੋਜਨ ਕਰਤਾ ਹਾਂ ਤੋ ਰਿਖੀ ਸ੍ਰਾਪ ਦੇਵੇਗਾ ਤੈਨੇ
ਅਤਿਥੀ ਸੇ ਪਹਿਲੇ ਭੋਜਨ ਕਰ ਲੀਆ। ਅਰ ਜੋ ਤ੍ਰਿਉਦਸੀ ਮੇ ਬ੍ਰਤ ਉਪਾਰਨ ਕੀਆ ਤਬ ਇਕਾਦਸੀ
ਕਾ ਫਲ ਜਾਤਾ ਰਹੇਗਾ। ਐਸੇ ਚਿੰਤਾਤੁਰ ਹੂਏ ਰਾਜਾ ਨੇ ਸ੍ਰੀ ਠਾਕਰ ਜੀ ਕੇ ਚਰਨਾਮ੍ਰਿਤ
ਸੇ ਬ੍ਰਤ ਉਪਾਰਨ ਕਰ ਲੀਆ। ਅਰ ਭੋਜਨ ਨਾ ਕੀਆ ਤੋ ਬ੍ਰਤ ਕਾ ਫਲ ਭੀ ਬਨਾ ਰਹੇ ਅਰ
ਰਿਖੀ ਪ੍ਰਸੰਨ ਰਹੇਗਾ। ਐਸੇ ਵਿਚਾਰ ਕਰ ਬ੍ਰਤ ਉਪਾਰਨ ਕੀਆ ਜਬ ਰਾਜਾ ਨੇ ਤਬ ਅੰਤਰ ਧਿਆਨ
ਹੋ ਕੇ ਦੁਰਬਾਸਾ ਨੇ ਲਖ ਲੀਆ ਕਿ ਰਾਜਾ ਨੇ ਮੇਰੇ ਸੇ ਪਹਿਲੇ ਮੂਹ ਜੂਠਾ ਕਰ ਲੀਆ ਹੈ। ਤਬ
ਕ੍ਰੋਧ ਕਰ ਭ੍ਰਕਤਿ ਹੂਆ। ਦੁਰਬਾਸਾ ਰਾਜਾ ਕੋ ਤਾੜਨ ਕਰਤ ਭਯਾ, ਵਚਨੋ ਕਰ, ਕਿ ਹੇ
ਅੰਬਰੀਕ ਤੂੰ ਬੜਾ ਅਭਿਮਾਨੀ ਹੈਂ ਕਿ ਮੈ ਬ੍ਰਤੀ ਹਾਂ ਅਰ ਤੂੰ ਅਤਿਥੀਓਂ ਕਾ ਅਪਰਾਧ ਕਰਨੇ ਵਾਲਾ ਹੈ।
ਅਤਿਥੀਓ ਰਿਖਿਓ ਸੇ ਪਹਿਲੇ ਖਾਣੇ ਵਾਲਾ ਹੈ। ਅਬ ਮੈ ਤੇਰੇ ਬੰਸ ਕੋ ਤਥਾ ਸ਼ੁਤੋਂ ਕੇ ਸਮੁਦਾਯ
ਕੋ ਸ੍ਰਾਪ ਦੇ ਕਰ ਭਸਮ ਕਰਤਾ ਹੋਂ। ਅਰ ਰਾਜਾ ਜੀ ਨੇ ਚਰਨ ਪਕੜੇ ਹੂਏ ਹੈ। ਅਰ
ਮੁਖ ਸੇ ਵਾਰੰਵਾਰ ਪਾਹੀਮੰ, ਐਸੇ ਸਬਦ ਕੋ ਉਚਾਰਨ ਕਰਤੇ ਹੈਂ ਪਰ ਤਉ ਭੀ ਦੁਰਬਾਸਾ
ਜੀ ਅਪਨੇ ਸ੍ਰੀਰ ਕੇ ਕੇਸ ਤੋੜੀ ਲਾਲ ਨੇਤ੍ਰ ਕਰ ਆਪਨੀ ਜਟਾ ਸੇ ਮਹਾਂ ਕੁਰਾਪ ਕ੍ਰਿਤ ਕਾ ਨਾਮਾ
ਅਗਨੀ, ਮਾਨੋ ਸਭ ਬ੍ਰਹਮੰਡ ਕੇ ਭਸਮ ਕਰਨੇ ਵਾਲੀ ਪ੍ਰਲੈ ਅਗਨਿ ਹੈ, ਤਬ ਰਾਜਾ ਮੰਤ੍ਰੀ ਸਭ
ਲੋਕ ਕਾਂਪਨੇ ਲਗੇ। ਬਹੁਤ ਤ੍ਰਿਆ ਕਰੇ ਸਭੀ ਲੋਕ ਚਾਰੋਂ ਦਿਸ ਮੇ ਭਾਗ ਜਾਤੇ ਭਏ। ਏਕ
ਸ੍ਰੀ ਅੰਬਰੀਕ ਜੀ ਸ੍ਰੀ ਰਾਮ, ਸ੍ਰੀ ਰਾਮ, ਸ੍ਰੀ ਰਾਮ, ਐਸੇ ਉਚਾਰਨ ਕਰਨ ਮੇ ਅਸਥਿਤ ਰਹੇ। ਅਪੇ
ਪਾਰਬ੍ਰਹਮ ਆਪੇ ਪਵਨਾ ਪੂਰਾ ਰਾਮ ਜੰਪਤ ਤਨ ਜਾਨ ਕੀ ਨ ਜਾਇ। ਐਸੇ ਵਿਚਾਰ ਕਰ ਅਡੋਲ ਰਹੇ।
ਤਬ ਅੰਤਰ ਜਾਮੀ ਸਰਬਾਰਥ ਪ੍ਰਭੂ ਭੂਪ ਕੋ ਨਿਰਾਪ੍ਰਾਧ ਜਾਨ ਕਰਿ ਅਰ ਦੁਰਬਾਸਾ ਕੋ
ਅਕਾਰਣ ਕ੍ਰੋਧਵਾਨ ਲੇਖ ਕੇ ਸੁਦਰਸਨ ਚੱਕਰ ਕੋ ਆਗਿਆ ਕਰਤ ਭਏ ਕਿ ਹੇ ਸੁਦਰਸਨ ਅਬੀ
ਦੁਰਬਾਸਾ ਕੋ ਤੋ ਜੀਤ ਕਰ ਜਾਹੁ ਪਰ ਪ੍ਰਾਣੋ ਤੇ ਰਹਿਤ ਨ ਕਰੀਂ। ਐਸੇ ਭਗਵਾਨ ਕੇ ਵਚਨ ਸੁਣ
ਕਰ ਸੁਦਰਸਨ ਚੱਕਰ ਮਹਾਨ ਕਰਾਲ ਕਾਲ ਕਾ ਭੀ ਕਾਲ ਰੂਪ ਧਾਰ ਕਰ ਕੋੜੀ ਤਰਾਂ ਸੇ ਪ੍ਰਿਥਮ ਤੋ
ਦੁਰਬਾਸਾ ਕੀ ਨਿਕਾਸੀ ਹੋਈ ਅਗਨੀ ਕੋ ਲੀਨ ਕਰਤੇ ਭਏ। ਫੇਰ ਦੁਰਬਾਸਾ ਕੋ ਭਸਮ ਕਰਨੇ
ਕੋ ਪ੍ਰਵਿਰਤੇ ਆਗੇ ਆਗੇ ਦੁਰਬਾਸਾ ਪ੍ਰਾਣੋ ਕੇ ਬਚਾਵਣੇ ਵਾਸਤੇ ਭਾਗਾ ਜਾਤਾ ਹੈ। ਪੀਛੇ ਪੀਛੇ
ਭਗਵਾਨ ਕਾ ਚੱਕਰ। ਬਹੁਤ ਤ੍ਰਿਆ ਕਰੇ ਕੋਈ ਭੀ ਮੈਂ ਦ੍ਰੋਹੀ ਕੀ ਰਖਿਆ ਕਰਨੇ ਕੋ ਸਮ੍ਰਥ ਨਾ
ਭਯਾ। ਇੰਦਰ, ਸਿਵ, ਬ੍ਰਹਮ ਲੋਕ ਸਭ ਤੇ ਨਿਰਾਸ ਹੋ ਅੰਤ ਕੋ ਬੈਕੁੰਠ ਲੋਕ ਵਿਸਨ ਜੀ ਕੇ ਪਾਸ

ਪਹੁੰਚਤਾ ਭਇਆ ਪਰ ਅੰਤ ਨੋ ਹਤੇ ਕਉ ਪਰਮੇਸਵਰ ਸ੍ਰੀ ਬਿਸਨ ਜੀ ਕੀ ਸਰਣੇ ਕਉ ਸਨਮੁਖ ਨ ਹੋਤੇ ਭਏ। ਅੰਤ ਨੂੰ ਸਭ ਦੇਵਤਿਆਂ ਨੇ ਸ੍ਰੀ ਬਿਸਨ ਜੀ ਸਹਤ ਦੁਰਬਾਸਾ ਨੂੰ ਸਿਖਯਾ ਦਈ ਸੋ ਸ੍ਰੀ ਮਹਾਰਾਜਾ ਅੰਬਰੀਕ ਜੀ ਕੀ ਸਰਣ ਜਾਵਹੁ ਸੋਈ ਤੇਰੀ ਰਖਯਾ ਕਰਨਗੇ। ਐਸੇ ਸੁਣ ਕਰ ਦੁਰਬਾਸਾ ਮਹਾਰਾਜਾ ਜੀ ਕੀ ਸਰਨ ਕੋ ਪ੍ਰਾਪਤਿ ਭਇਆ। ਅਰ ਰਾਜਾ ਜੀ ਨੇ ਬਚਨ ਸੰ ਦੁਰਬਾਸਾ ਕੋ ਛੋੜ ਕਰ ਤਿਸ ਕੇ ਸ੍ਰਾਪ ਕੋ ਦੂਰ ਕਰ ਚਕ੍ਰ ਜੀ ਭਗਵਾਨ ਕੇ ਪਾਸ ਪ੍ਰਾਪਤ ਭਏ। ਤਿਸ ਕੇ ਪਾਛੇ ਰਾਜਾ ਜੀ ਪ੍ਰਾਰਥਨਾ ਕਰਤ ਭਏ, ਕਿ ਹੇ ਰਿਖੀਏ, ਆਪ ਭੋਜਨ ਕਰੀਏ ਤੋ ਪਾਛੇ ਆਪ ਕਾ ਸੇਵਕ ਪ੍ਰਸਾਦਿ ਛਕੇਗਾ। ਐਸੇ ਪ੍ਰਸਪਰ ਕਹਤੇ ਅੰਤ ਨੂੰ ਦੁਰਬਾਸਾ ਜੀ ਨੇ ਪਰਮੇਸਵਰ ਜੀ ਕੀ ਸਪਥ ਦੇ ਕਰ ਰਾਜਾ ਜੀ ਕੋ ਪ੍ਰਿਥਮ ਭੋਜਨ ਕਰਵਾਇਆ। ਅਰ ਆਪ ਪਾਛੇ ਭੋਜਨ ਕੀਆ। ਅਰ ਕੁਲ ਬਖਸਾਈ, ਦੁਰਬਾਸਾ ਜੀ ਨੇ। ਸ੍ਰੀ ਵਾਹਿਗੁਰੂ ਜੀ, ਸ੍ਰੀ ਵਾਹਿਗੁਰੂ ਜੀ, ਸ੍ਰੀ ਵਾਹਿਗੁਰੂ ਜੀ। ਕਹੀਆਂ ਦੀ ਸਾਖੀ ਬਾਬੇ ਸਾਹਿਬ ਸਿੰਘ ਜੀ ਕੀ। ਏਕ ਸਮੇ ਸ੍ਰੀ ਬਾਬਾ ਸਾਹਿਬ ਸਿੰਘ ਜੀ ਲੁਹਾਰਾਂ ਨੂੰ ਕਹੀਆਂ ਬਣਾਉਣ ਦਾ ਬਚਨ ਕੀਤਾ। ਤਾਂ ਬਹੁਤ ਕਹੀਆਂ ਬਣ ਕੇ ਆ ਗਈਆਂ। ਤਾਂ ਸਿਖਾਂ ਨੂੰ ਹੁਕਮ ਹੋਇਆ ਜੋ ਕਹੀਆਂ ਲੈ ਕੇ ਪਕੀ ਸਫੀਲ ਜੋ ਹੈ ਤਿਸ ਨੂੰ ਢਾਹ ਦੇਵੋ। ਸਿਖਾਂ ਬਚਨ ਨਾ ਮੰਨਿਆ। ਕਹਤ ਭਏ ਕਿ ਗਰੀਬ ਨਿਵਾਜ ਜੀ ਸਫੀਲ ਤਾਂ ਬਡੇ ਜਤਨਾਂ ਨਾਲ ਬਨੀ ਹੈ ਉਸ ਨੂੰ ਕਿਉਂ ਢਾਹੀਏ। ਐਸੇ ਉੱਤਰ ਸੁਣ ਕਰ ਸਿਖੋਂ ਕਾ ਸ੍ਰੀ ਗੁਰੂ ਸਾਹਿਬ ਸਿੰਘ ਜੀ ਬਚਨ ਕਰਤ ਭਏ। ਅੱਛਾ ਭਈ, ਜੇ ਤੁਸੀ ਨਹੀਂ ਢਾਹੁੰਦੇ ਤਾਂ ਹੋਰ ਆ ਕਰ ਢਾਹੁਨਗੇ ਜਿਨਾ ਨੂੰ ਹੁਕਮ ਹੋਵੇਗਾ। ਸੋ ਐਸੇ ਹੀ ਹੋਇਆ ਊਨੇ ਸਾਹਿਬ ਤੇ ਅੰਗ੍ਰੇਜ਼ਾਂ ਦਾ ਅਧਿਕਾਰ ਹੋ ਗਿਆ, ਬਾਬਾ ਬਿਕ੍ਰਮਾ ਸਿੰਘ ਜੀ ਦੇ ਵੇਲੇ, ਅਰ ਸਫੀਲ ਢਾਹ ਦਿਤੀ ਅੰਗ੍ਰੇਜ਼ਾਂ ਨੇ। ਸ੍ਰੀ ਬਾਬਾ ਸਾਹਿਬ ਸਿੰਘ ਜੀ ਕਾ ਬਚਨ ਪੂਰਾ ਹੋਤ ਭਯਾ। ਸਾਖੀ ਗੁਰਦੁਵਾਰਾ ਸ੍ਰੀ ਗੁਰੂ ਸਰ ਸਾਹਿਬ ਜੀ ਕੀ। ਇਹੁ ਭਾਰੀ ਗੁਰ ਅਸਥਾਨ ਕੰਦਰ ਕਲਾਂ ਤੋਂ ਤਿੰਨ ਮੀਲ ਕੀ ਵਿੱਥ ਪਰ ਸਿਆਲਕੋਟ ਤਰਫ ਹੈ। ਏਥੇ ਸ੍ਰੀ ਹਰਿ ਗੋਬਿੰਦ ਸਾਹਿਬ, ਸ਼ੇਰ ਬਹਾਦਰ, ਅਰਧ ਰਾਤ ਸਮੇਂ ਪਹੁੰਚਤੇ ਭਏ, ਘੋੜੇ ਪਰ ਸਵਾਰ। ਅਰ ਸੇਵਕ ਕੋ ਜਲ ਲਿਆਵਨ ਲਈ ਆਖਿਆ, ਦਾਤਨ ਕਰਨੇ ਵਾਸਤੇ। ਇਹੁ ਸੁਣ ਕਰ ਇਕ ਹਲ ਵਾਹੁਣ ਵਾਲੇ ਨੇ ਆਖਿਆ। ਹੇ ਘੋੜ ਸਵਾਰ ਏਥੇ ਭਲਾ ਜਲ ਕਿਥੇ ਹੋਇਆ। ਜਲ ਤੁਹਾਂ ਨੂੰ ਕੰਦਰ ਕਲਾਂ ਤੋਂ ਮਿਲੇਗਾ। ਜੋ ਐਥੋਂ ਤਿਨ ਮੀਲ ਤੇ ਹੈ। ਪੀਰੀ ਮੀਰੀ ਦੇ ਮਾਲਕ ਸਤਿਗੁਰ ਕਹਤ ਭਏ: ਨਹੀਂ ਭਾਈ, ਜਲ ਏਥੇ ਬਹੁਤ ਹੈ। ਐਸੇ ਕਹ ਕਰ ਬਰਛੇ ਕੀ ਅਣੀ ਧਰਤੀ ਵਿਚ ਮਾਰੀ। ਤਤਕਾਲ ਜਲ ਕਾ ਪ੍ਰਵਾਹ ਵੱਗ ਤੁਰਿਆ। ਹਲ ਵਾਹੁਣ ਵਾਲੇ ਨੇ ਇਹ ਕੌਤਕ ਦੇਖ ਕਰ ਸਮਝਿਆ ਜੋ ਇਹ ਤਾਂ ਆਪ ਸਾਖਿਯਾਤ ਪ੍ਰਮੇਸਵਰ ਹੈ ਐਸੇ ਸਮਝ ਕਰ ਚਰਨਾਂ ਤੇ ਮਸਤਕ ਟੇਕਣ ਲਗਿਆ। ਜਿਥੇ ਬਰਛਾ ਮਾਰਿਆ ਸੀ ਓਥੇ ਸਦਾ ਜਲ ਰਹਤਾ ਹੈ। ਖੁਸ਼ਕ ਨਹੀਂ ਹੋਤਾ। ਅਰ ਬੜਾ ਸਰੋਵਰ ਭੀ ਬਣਿਆ ਹੋਇਆ ਹੈ, ਕਚਾ। ਇਸ ਦ੍ਵਾਰੇ ਕਾ ਨਾਮ ਸ੍ਰੀ ਗੁਰੂ ਸਰ ਸਾਹਿਬ ਹੈ। ਅਨੇਕਾਂ ਬੀਮਾਰ ਸ਼ਨਾਨ ਕਰਨ ਤੇ ਸਰਧਾ ਸਹਿਤ ਰਾਜ਼ੀ ਹੁੰਦੇ ਹਨ। ਬਹੁਤ ਕਿਆ ਕਹਣਾ ਹੈ [illegible] ਕੇ ਸੰਕਟ ਦੂਰ ਹੋ ਜਾਤੇ ਹੈ। ਅਰ ਅਨੇਕ ਖੂਹੀਆਂ ਜਲ ਛਕਦੀਆਂ ਹਨ। ਜਿਸ ਜਗ੍ਹਾ

ਚੋਬਦਾਰ ਭੇਜੇ ਜੋ ਸਦ ਲਿਆਓ ਭਾਈ ਸੁਜਾਨ ਸਿੰਘ ਜੀ ਨੂੰ। ਤਾਂ ਚੋਬਦਾਰ ਸੰਤਾਂ ਪਾਸ ਗੁਰਦਵਾਰੇ ਵਿਖੇ ਕਹਤੇ ਭਏ ਜੋ ਹੇ ਸੰਤ ਜੀ, ਆਪ ਨੂੰ ਸਰਕਾਰ ਯਾਦ ਕਰਦੀ ਹੈ। ਸੰਤ ਜੀ ਕਹਤੇ ਭਏ, ਕਿਹੜੀ ਸਰਕਾਰ? ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਸਾਹਿਬ ਜੀ, ਕਿ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਜੀ। ਚੋਬਦਾਰਾਂ ਆਖਿਆ ਮਹਾਰਾਜਾ ਰਣਜੀਤ ਸਿੰਘ ਨੇ ਆਪ ਨੂੰ ਯਾਦ ਕੀਤਾ ਹੈ। ਤਾਂ ਸੰਤ ਕਹਤ ਭਏ; ਅਸੀਂ ਝੂਠੀ ਸਰਕਾਰ ਪਾਸ ਨਹੀਂ ਜਾਂਦੇ। ਚੋਬਦਾਰ ਮੁੜ ਆਏ। ਸਰਕਾਰ ਪੁਛਿਆ ਸੰਤ ਕਿਉਂ ਨਹੀਂ ਆਏ। ਤਾਂ ਚੋਬਦਾਰ ਕਿਹਾ ਹਜ਼ੂਰ ਦੇ ਸਾਮਣੇ ਅਸੀਂ ਆਖ ਨਹੀ ਸਕਦੇ ਜਿਹੜੀ ਗਲ ਸੰਤਾਂ ਕਹੀ ਹੈ। ਸਰਕਾਰ ਕਹਤ ਭਏ ਤੁਸਾਡੀ ਜਾਨ ਬਖਸ਼ੀ, ਨਿਸੰਗ ਕਹੋ। ਤਾਂ ਚੋਬਦਾਰਾਂ ਕਿਹਾ ਜੋ ਉਹ ਕਹਿੰਦੇ ਹਨ ਅਸੀਂ ਝੂਠੀ ਸਰਕਾਰ ਪਾਸ ਨਹੀਂ ਜਾਂਦੇ। ਤਾਂ ਸਰਕਾਰ ਫੇਰ ਕਹਤ ਭਈ ਮਸਤਕ ਪਰ ਹਥ ਲਾ ਕੇ ਤਿੰਨ ਵੇਰ- ਮੈਂ ਝੂਠਾ, ਮੈ ਝੂਠਾ,, ਮੈ ਝੂਠਾ। ਫੇਰ ਪ੍ਰਸਾਦਿ ਲੈਣ ਭੇਜ ਕੇ ਸਰਕਾਰ ਆਗੇ ਕਉ ਜਾਂਦੀ ਭਈ। ਅੱਟਕ ਨਦੀ, ਜਿਸ ਦੇ ਪਾਣੀ ਦਾ ਥਾਹ ਨਹੀਂ, ਸਰਕਾਰ ਨੇ ਉਸ ਵਿਚ, ਗੁਰੂ ਪਰ ਭਰੋਸਾ ਰਖ ਕੇ, ਘੋੜਾ ਜਾਇ ਖੜਾ ਕੀਤਾ। ਗੁਰੂ ਕੀ ਕ੍ਰਿਪਾ ਤੇ ਪਾਣੀ ਗੋਡੇ ਭਰ ਹੋ ਗਿਆ ਅਰ ਸਭ ਲਸ਼ਕਰ ਸੈਨਾ ਪਾਰ ਹੋ ਗਈ ਤਾਂ ਸਰਕਾਰ ਨਦੀ ਸੇ ਬਾਹਰ ਆਈ। ਤਬ ਨਦੀ ਪੂਰਬ ਵਾਂਙੂ ਚੜ੍ਹ ਗਈ। ਏਕ ਮਲਾਹ ਰਿਆ ਕਰਦਾ ਥਾ। ਉਸ ਕੇ ਘਰ ਵਿਚ ਪੁੱਤਰ ਨਹੀਂ ਥਾ। ਪੁੱਤਰ ਕੀ ਕਾਮਨਾ ਧਾਰ ਕਰ ਸ੍ਰੀ ਗੁਰੂਸਰ ਸਾਹਿਬ ਕੀ ਸੇਵਾ ਲਗਾ ਕਰਨ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕੀ ਕ੍ਰਿਪਾ ਤੇ ਉਸ ਕੇ ਘਰ ਦੋ ਪੁੱਤਰ ਹੋਤੇ ਭਏ ਅਰ ਧਨ ਭੀ ਪ੍ਰਾਪਤ ਭਇਆ। ਐਸੇ ਅਨੇਕ ਪੁਰਸ਼ ਸ੍ਰੀ ਗੁਰੂਸਰ ਕੀ ਸੇਵਾ ਕਰ ਕੇ ਮਨ ਬਾਂਛਤ ਫੱਲ ਪਾਵਤੇ ਭਏ। ਲਿਖ ਥਕ ਜਾਣੇ ਹੀ ਹੈ ਕਰ ਵਿਸਥਾਰ ਨਹੀਂ ਕੀਆ। ਅਰ ਮੇਰੇ ਮੇਂ ਐਸੀ ਕਲਪਤਰ ਨਾਮ ਜੋ ਗੁਰ ਅਸਥਾਨ ਹੈ ਤਿਨ ਕੀ ਕੀਰਤ ਮਹਿਮਾ ਵਰਨਨ ਕਰਨੇ ਦਾ ਬਲ ਹੀ ਨਹੀਂ ਹੈ। ਤਾਂ ਤੇ ਧੰਨ ਉਹ ਪੁਰਸ਼ ਹੈ ਜੋ ਸ੍ਰੀ ਗੁਰੂ ਸਰ ਸਾਹਿਬ ਕੀ ਯਾਤ੍ਰਾ ਅਰ ਸੇਵਾ ਕਰ ਕੇ ਤਨ ਮਨ ਧਨ ਸੁਫਲਾ ਕਰਤੇ ਹੈ। ਸਾਖੀ ਭਾਈ ਨੰਦੂ ਲਾਲ ਕੀ ਦਖਣ ਹੈਦਰਾਬਾਦ ਵਾਲੇ ਕੀ। ਨਵਾਬ ਹੈਦਰਾ ਬਾਦ ਦਖਣ ਵਾਲੇ ਦੇ ਦੀਵਾਨ ਸੇ ਲਾਲਾ ਨੰਦੂ ਲਾਲ ਜੀ। ਬੜੇ ਧਰਮ ਆਤਮਾ ਅਰ ਗੁਰੂ ਘਰ ਕੇ ਪ੍ਰੇਮੀ ਅਰ ਨਿਸ਼ਚੇਵਾਨ ਹੂਏ ਹੈ ਧਰਮ ਸਿਖ ਸਿਖੀ ਕੇ ਪਾਲਨੇ ਵਾਲੇ। ਏਕ ਸਮੇ ਬੜਾ ਧਰਮ ਜਗ ਕਰਾਤੇ ਭਏ ਜੋ ਸੈਂਕੜੇ ਅਰ ਹਜ਼ਾਰਾਂ ਹੀ ਲੈਣ ਵਾਲੇ ਤਾਂ ਜ਼ਰੂਰ ਆਣ ਕਰ ਜੋ ਚਾਹੀਏ ਤਾਂ ਲੈ ਜਾਤੇ ਭਏ ਪਰ ਲੱਖ ਵਾਲਾ ਕੋਈ ਨਹੀਂ ਆਇਆ। ਜੇ ਲੱਖ ਵਾਲਾ ਭੀ ਕੋਈ ਆਉਂਦਾ ਤਾਂ ਉਸ ਦੀ ਆਸ ਭੀ ਪੂਰੀ ਹੋ ਜਾਂਦੀ। ਏਕ ਸਮੇ ਇਨ ਕੀ ਮਾਈ ਜੀ ਬੀਬਾਂ ਸਨਾਨ ਕੋ ਜਾਵਤੀ ਭਈ ਅਰ ਸੀਸ ਕਾ ਗੁੰਦਨ ਕਰਾਵਾ ਆਹਾ। ਕਿਸੇ ਨਿਹੰਗ ਸਿੰਘ ਰੋਹ ਦਾ ਝਟਕਾ ਲਾਇਆ ਸੀ ਇਸ ਕੇ ਤਾਂ ਮਾਈ ਬੜਾ ਰੋਸ ਧਾਰਤੀ ਭਈ ਜੋ ਮੈ ਐਡੇ ਆਦਮੀ ਕੀ ਮਾਂ ਨਿਹੰਗ ਸਿੰਘ ਮੇਰੇ ਸੀਸ ਕਉ ਹੱਥ ਲਾਉਣ ਵਾਲਾ ਕੌਨ ਹੋਵੇ। ਤਾਂ ਕੇ ਪੁਤ੍ਰ ਪਾਸ ਸ਼ਿਕਾਇਤ ਕਰਤੀ ਭਈ। ਜੋ ਹੇ ਪੁੱਤ੍ਰ ਕੀਕਣੇ ਨਿਹੰਗ ਸਿੰਘ ਨੇ ਮੇਰੀ ਬੇਅਦਬੀ ਕੀਤੀ ਹੈ। ਤਾਂ ਪੁੱਤ੍ਰ ਦੇਤੇ ਭਏ ਤੁਸਾਂ ਜੋ ਆਪ ਐਸਾ ਕੰਮ ਕੀਆ ਤਾਂਹੀਂ ਬੇਅਦਬੀ ਹੋਈ ਨਾ, ਮੇਰੇ ਆਪੇ

ਮੇਰੇ ਆਖੇ ਲਗੋ ਤਾਂ ਕੜਾਹ ਪ੍ਰਸਾਦਿ ਕਰਵਾ ਕੇ ਅਰਦਾਸਾ ਕਰਾ ਕੇ ਸ਼ਾਬਾਸਿ ਸਤਿਗੁਰਾਂ ਦੀ ਚਰਨ ਦੇ ਪ੍ਰਾਪਤ ਹੋਇ ਰਹ। ਇਸ ਪ੍ਰਕਾਰ ਮਾਈ ਦੇ ਉਪਦੇਸ਼ ਦੇਂਦੇ ਭਏ ਜਾਂਦੇ ਗੁਰੂ ਘਰ ਦੇ ਪ੍ਰੇਮੀ ਨੇ ਪਕੇ ਅਰ ਨਿਹੰਗ ਸਿੰਘ ਨੂੰ ਕੁਛ ਨਾ ਕਹਾ। ਨਹੀ ਤੇ ਜੋ ਚਾਹੁੰਦੇ ਸੋਈ ਸਜ਼ਾ ਦੇਂਦੇ। ਮਹਾਰਾਜਾ ਰਣਜੀਤ ਸਿੰਘ ਨੇ ਮੁਸਾਹਿਬ ਭੇਜੇ ਮਾਇਆ ਦੇ ਕੇ। ਜੋ, ਹੇ ਚੰਦੂ ਲਾਲ ਜੀ, ਆਪ ਗੁਰੂ ਘਰ ਦੇ ਵਡੇ ਸ਼ਰਧਾਵਾਨ ਅਰ ਸਾਡੇ ਪਰਮ ਮਿੱਤਰ ਹੋ। ਇਸ ਮਾਇਆ ਦੇ ਨਾਲ ਸ੍ਰੀ ਹਜ਼ੂਰ ਅਬਚਲ ਨਗਰ ਤਖਤ ਸਾਹਿਬ ਦੀ ਸੇਵਾ ਕਰਵਾ ਦੇਵੋ ਕਿਰਪਾ ਕਰ ਅਰ ਹੋਰ ਭੀ ਮਾਇਆ ਮੰਗਵਾ ਲਵੋ ਜਿਤਨੀ ਦੀ ਲੋੜ ਹੋਵੇ। ਤਾਂ ਉਤਰ ਭੇਜਦੇ ਭਏ ਸਰਕਾਰ ਦੀ ਤਰਫ।ਕਿ ਜੇ ਹੁਕਮ ਹੁੰਦਾ ਗੁਰਾਂ ਦਾ ਤਾਂ ਮੈ ਗੁਰਦਵਾਰੇ ਲਈ ਸੋਨੇ ਚਾਂਦੀ ਦੀ ਇਟਾਂ ਲਵਾਂਦਾ ਆਪ ਦੇ ਪ੍ਰਤਾਪ ਦੇ ਨਾਲ। ਪਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਹੁਕਮ ਹੈ ਜੋ ਜਿਹੜਾ ਅੰਗੀਠੇ ਦੀ ਜੜ ਉਖੇੜੇਗਾ ਉਸ ਦੀ ਆਪਣੀ ਜੜ ਉਖੜ ਜਾਵੇਗੀ। ਤਾਂ ਤੇ ਸੇਵਾ ਕਰ ਕੇ ਮੈ ਕੁਲ ਨਾਸ ਨਹੀ ਕਰਨੀ ਅਰ ਆਪ ਭੀ ਸਤਿਗੁਰਾਂ ਦੇ ਚਰਨ ਧਿਆਵੋ। ਸਰਕਾਰ ਸੁਨ ਕੇ ਆਖਿਆ ਕਿ ਚਰਨ ਸਤ ਸੱਤ ਹੈ ਗੁਰਾਂ ਦੇ ਪਰ ਜਦ ਇਸ ਅਸਾਰ ਸੰਸਾਰ ਵਿਚ ਕਿਸ ਦੀ ਕਾਇਮ ਰਹੀ ਹੈ। ਗੁਰਵਾਕ ਅਨੁਸਾਰ। "ਰਾਮ ਗਇਓ ਰਾਵਣ ਗਇਓ ਜਾ ਕੋ ਬਹੁ ਪਰਵਾਰ। ਕਹੁ ਨਾਨਕ ਥਿਰ ਕਛੁ ਨਹੀ ਸੁਪਨੇ ਜਿਉ ਸੰਸਾਰ"। ਤੇ ਸਤਿਗੁਰਾਂ ਦੇ ਤਖਤ ਸਾਹਿਬ ਦੀ ਸੇਵਾ ਕਰਨ ਨਾਲੋਂ ਹੋਰ ਉਤੱਮ ਕੰਮ ਕਿਹੜਾ ਹੈ, ਐਸੇ ਵਿਚਾਰ ਕੇ ਕਈ ਵੇਰ ਮਾਇਆ ਭੇਜ ਭੇਜ ਕਰ ਸੇਵਾ ਕਰਾਵਣੀ ਲਈ, ਆਪ ਸਰਕਾਰ। ਕਰ ਨਾ ਕਹਿਣੇ ਦੀ ਪ੍ਰਵਾਹ ਭੀ ਨਾ ਕੀਤੀ, ਅਰ ਸੇਵਾ ਦਾ ਜੋ ਪ੍ਰੇਮ ਸਾ ਪੂਰਾ ਕਰ ਲਿਆ ਸੋ। ਇਤਿ ਸ੍ਰੀ ਪ੍ਰੇਮ ਸਿਆਮ ਸਿੰਧੂ ਉਤਰਾਰਧੇ ਸੰਤ ਸਾਖ ਵਰਨਨੰ ਤ੍ਰਤਾਲੀਸਮੋ ਹੁਲਾਸ। (੪੩) । ਅਥ ਪੂਰਬ ਪ੍ਰਸੰਗ। ਏਕ ਸਮੇ ਬਾਹਰ ਇਕੰਤ ਜਾਲ ਮਹੀਨਹੁ ਨੀਰੇ ਬੈਠੇ ਸੇ ਸ੍ਰੀ ਭਾਈ ਜੀ, ਭਜਨਾਨੰਦ ਮੈ ਮਗਨ। ਜਿਸ ਅਵਸਥਾ ਕਰ ਬਾਜ ਦ੍ਰਿਸ਼ਟ ਕਉ ਦੇਖਤਾ ਭੀ ਅਦੇਖਤਾ ਹੈ, ਸੁਨਤਾ ਅਸੁਨਤਾ ਹੈ। ਸੂੰਘਤਾ ਅਸੂੰਘਤਾ ਹੈ। ਪੁਨਾ ਬੋਲਤਾ ਅਬੋਲਤਾ ਹੈ ਜਿਸ ਸਮੇ ਕ੍ਰਿਸ਼ ਪਦ ਮੇ ਬਿਸ਼੍ਰਾਂਤ ਸੇ ਸੰਤ। ਤਬ ਏਕ ਰੋਊ ਗੋਬਿੰਦ ਲੋਕ ਭੀ ਆਇ ਪ੍ਰਗਟ ਭਇਆ। ਸੰਤ ਜੀ ਕਿਸੀ ਸਿੰਘ ਨੀਦੇ ਜਹਾਂ ਸੰਤ ਜੀ ਆਗੇ ਸਹਜ ਅਵਸਥਾ ਮੇ ਬੈਠੇ ਸੇ ਤਬ ਸੋ ਸੰਤ ਕਿਤਨਾ ਕਾਲ ਖੜੇ ਰਹੇ ਸ੍ਰੀ ਭਾਈ । ਪੁਨਾ ਭਾਈ ਜੀ ਇਹ ਨ ਕਹਿਆ ਜੋ ਆਈਏ ਜੀ, ਬੈਠੀਏ ਹੇ ਅਭਜਨ। ਜਾ ਤੇ ਨੇਤ੍ਰ ਕਮਲ ਮੂੰਦੇ ਵਰ ਸੇ ਅਰ ਚਿੱਤੋ ਭੀ ਮਗਨ ਸੀ ਭਜਨਾਨੰਦ ਮੇ। ਪੁਨਾ ਸੋ ਕ੍ਰੋਧ ਕਰ ਕਰ ਤ ਕਹੈ ਅਰ ਤੂੰ ਕੈਸੇ ਸਾਧਰੋ ਬੈਠਾ ਹੈ। ਜੋ ਆਇ ਕੋ ਆਦਰ ਦੇਣੇ ਦੀ ਲੀਭਾ ਨਹੀ। ਜੋ ਕੁਟੀਚਰਾਂ ਦਾ ਕਾਰਮ ਹੈ ਸੋ ਆਪਣਾ ਕਾਰਮ ਵਿਸਾਰ ਕਰ ਅੰਧਿਆਂ ਵਤ ਹੋ ਬੈਠਾ ਹੈ। ਪ੍ਰਸ਼ਨ। ਸ੍ਰੀ ਭਾਈ ਜੀ ਕੋਈ ਕੋਈ ਕੁਟੀਚਰ ਤੇ ਨਹੀ ਸੇ ਜੋ ਸਾਧ ਸੈਸੇ ਕਹਰ ਕਥਾ ਰਚਿਤਨ ਪੜੀ। ਉਤਰ। ਜੋ ਪ੍ਰਿਆਮ ਤਰ ਰਤੇ ਇਤਆਦਿਕ ਹੋਵੈ ਪੁਨਾ ਪੀੜ੍ਹੇ ਆਟੇ ਪੂਰਨ ਦੀ ਅਪੇਖਿਆ ਤੇ ਸੋ ਕੁਟੀਚਰ ਕਹਿਆ ਹੈ, ਇਹ ਠੀਕ ਹੈ। ਤਾਂ ਤੇ ਉਹ ਪ੍ਰਿਆਮ ਪੂਰਨ ਪੀੜ੍ਹੇ ਆਇ ਤਾਂ ਹੀ ਬੈਠਾਇ ਨਹੀ ਤਾਂ ਪ੍ਰਿਆਮ ਪੂਰਨ ਕਉ ਅਨਾਦਰ ਰੂਪ ਪਾਪ ਲੋਇਏ ਜਾਤਾ ਹੈ ਸਿਖ। ਸੋਈ ਅਬ ਵਰਨਨ ਕਰਨੇ ਹਾਂ। ਐਸੇ ਸ਼ਰਨ ਸੁਵਣ ਕਰ ਸ੍ਰੀ ਭਾਈ ਜੀ ਨੇ ਨੇਤ੍ਰ ਕਮਲ ਫੇਰ ਖਿੜ

ਕੇ ਸੁਖ ਲੀਏ ਏਹੁ ਕਾਰਜ ਕਰੈ ਹੈਂ। ਸ੍ਰੀ ਰਾਮ ਜੀ ਤਾਂ ਸੀਤਾ ਜੀ ਲੀਏ ਖਾਰੀ ਸਿੰਧ ਪਰ ਏਕ ਸੇ ਤੁਰਦਾ ਹੈ ਚਾਰ ਸੇ ਕੋਸ ਪ੍ਰਮਾਣ ਹੈ ਜਿਸ ਕਾ। ਤਊ ਬੜੇ ਪ੍ਰਯਤਨ ਸਿਉ ਰਾਵਣ ਮਾਰਾ ਹੈ ਜਿਨੋ ਲਾਖ ਮ੍ਰਿਗੋਂ ਕੀ ਸਹਾਇਤਾ ਪਾਇਕਰ ਤੇ ਗੁਰੂ ਅਰਜਨ ਅਵਤਾਰ ਹੋ ਕਰ ਦੋ ਪ੍ਰਕਾਰ ਕੀ ਸੇਤ ਬਨਾਈ ਹੈ ਅਪਾਰਜਨਤ ਜਲੌਧ ਤਾਰਿਬੇ ਕਉ ਬਿਨ ਪ੍ਰਯੋਜਨ। ਏਕ ਤੋ ਸ੍ਰੀ ਅੰਮ੍ਰਿਤਸਰ ਪਰਮ ਧਾਮ ਜੀ ਪ੍ਰਾਪਤੀ ਲੀਏ ਜੋ ਪਿਪੀਲ ਭੀ ਜਾਇ ਪਹੁੰਚੇ। ਦੂਜੇ ਸ੍ਰੀ ਗੁਰੂ ਗ੍ਰੰਥ ਰੂਪ, ਜਿਸ ਕੇ ਆਸ੍ਰਤ ਹੋ ਕਰ ਚਾਰ ਵਰਨ, ਚਾਰ ਆਸ੍ਰਮੀ, ਅਪਾਰ ਸੰਸਾਰ ਸਿੰਧ ਕੋ ਸੁਖੇਨ ਤਰ ਜਾਏ ਜੀਵ ਤਿਨੋ ਕਾਲ ਮੇ। ਤਾਂ ਤੇ ਸ੍ਰੀ ਰਾਮ ਜੀ ਸੇ ਭੀ ਅਧਿਕ ਅੰਧਕ ਪ੍ਰਉਪਕਾਰ ਕਰੇ ਹੈਂ। ਜੈਸੇ ਸ੍ਰੀ ਕ੍ਰਿਸ਼ਨ ਚੰਦ ਜੀ ਭਏ ਤਰਤ ਪ੍ਰਜਾ ਜੋ ਗੋਪੀ ਜਨੋ ਮੇ ਲੀਲਾ ਬੰਸੀ ਕਾ ਬਜਾਵਣਾ ਤੇ ਕੰਸ ਕਾ ਮਾਰਣਾ ਇਤਿਆਦਿਕ ਕੌਤਕ ਕਰਤੇ ਭਏ। ਗੁਰੂ ਅਰਜਨ ਜੀ ਅਨਿਕ ਜੀਵਾਂ ਕਾ ਜੋ ਕਲ ਰੂਪ ਕੰਸ ਸੀ ਸੋ ਨਾਮ ਕੇ ਪ੍ਰਤਾਪ ਕਰ ਪਕੜ ਪਿਛਾੜੇ। ਅਰ ਕਾਮ ਕ੍ਰੋਧ ਆਦਕੋਂ ਕੋ ਜੋ ਕਰਾਤੇ ਪਰ ਇਸਤ੍ਰੀ ਆਦਿਕ ਕਾ ਪਰਤਿਆਗ ਕਰਾਂ ਆਪ ਭੀ ਨਪੀ ਪ੍ਰਕਾਰ ਕੀਆ ਹੋਰ ਭੀ ਜਨਾ ਤੋਂ ਤਿਆਗ ਕਰਵਾਇਆ ਜੈਸੇ ਗੁਰਦੇਵ ਜੀ ਤਿਆਗ ਕੀਆ ਦ੍ਰਿਸ਼ਟਾਂਤ। ਹੋਰ ਸੁਣੋ ਪਰਸ ਰਾਮ ਜੀ ਅਵਤਾਰ ਹੂਏ ਯਮ ਦਗਨ ਮੁਨੀ ਕੇ ਪੁਤ੍ਰ ਬ੍ਰਾਹਮਣ; ਪੁਨਾ ਮਾਤਾ ਜਿਸ ਕੀ ਰੇਣਕਾ। ਜਿਸ ਬਨ ਮੇਂ ਇਹ ਰਹਿਤੇ ਸੇ ਤਿਸ ਬਨ ਮੇ ਸਹੰਸਰ ਬਾਹੂ ਕੀ ਧਰਨੀ ਜੋ ਤਰਣੀ ਸੋ ਰੇਣਕਾ ਕੀ ਭਗਨੀ ਸੀ। ਸੋ ਸੰਬੰਧ ਜਾਣ ਕਰ ਸਹੰਸ੍ਰ ਬਾਹੂ ਕੀ ਰੋਟੀ ਬਨਾਈ। ਕਾਮਧੇਨ ਕੇ ਪ੍ਰਤਾਪ ਸੈਨਾ ਸਹਿਤ, ਸਭ ਪਦਾਰਥੋਂ ਕਰਿ ਤ੍ਰਿਪਤੀ ਕੀਏ। ਤਾਂ ਰਾਜਾ ਨੇ ਸੁਰ ਧੇਨੂੰ ਜਾਚੀ ਯਮ ਦਗਨ ਸੇ। ਤਿਨਾ ਨਾ ਦੀਨੀ ਪੁਨਾ ਸੁਰ ਲੋਕ ਭੇਜ ਦਈ। ਤਬ ਕਰੋਧ ਕਰ ਰਾਜਾ ਨੇ ਮੁਨੀ ਕੋ ਮਾਰ ਦੀਆ। ਤਬ ਰੇਣਕਾ ਤ੍ਰਿਆ ਰਹਨ ਜਾਏ ਪਾਟਾ ਸੈਏ ਤ੍ਰੈ ਬਾਰ। ਤੇ ਕਹਾ: ਹੇ ਪਰਸ ਰਾਮ, ਹੇ ਪਰਸ ਰਾਮ। ਤਾਂ ਸ੍ਰੀ ਪਰਸਰਾਮ ਜੀ ਪਰਸ਼ ਕਾਂਧੇ ਪਰ ਧਾਰ ਕਰ ਝਟ ਤੇ ਆਨ ਪ੍ਰਾਪਤ ਹੂਏ ਜਨਨੀ ਜਨਿਕ ਨਿਕਟ। ਤਬ ਰਾਜਾ ਜੋ ਸਹੰਸ੍ਰ ਕਰ ਹੈ ਸੋ ਤਤਕਾਲ ਜਾਇਕਰ ਭੁਜਾ ਕਾਟ ਦੀ। ਜੈਸੇ ਬ੍ਰਿਛ ਕੀਆਂ ਸਾਖਾਂ ਕਾਟ ਦੇਵੀਏ। ਤੈਸਾ ਸਮਝਨਾ। ਪੁਨਾ ਸੀਸ ਕਾਟ ਦੀਆ ਤਿਸ ਰਾਜਾ ਕਾ। ਪੁਨਾ ਪਿਤਾ ਕੋ ਜਿਵਾਇਆ। ਤਬ ਪਰਸ ਰਾਮ ਹਾਥ ਜੋੜ ਕੇ ਸੀਸ ਨਿਵਾਇ ਕੇ ਕਹਾ ਜੋ ਮੈਨੂੰ ਕਿਛੁ ਆਗਿਆ ਕਰੋ, ਹੇ ਪਰਮ ਮੁਨੀ ਜਨਕ ਜੀ। ਤਬ ਯਮ ਦਗਨ ਜੀ ਕਹਾ: ਹੇ ਪੁੱਤ੍ਰ ਪਰਸ ਰਾਮ, ਪਰਸ ਲੈ ਕਰ ਮਾਤਾ ਦਾ ਭੀ ਸੀਸ ਕਾਟ ਦੇ ਅਰ ਭਾਈ ਕੋ ਮਾਰ ਦੇ। ਜਿਸ ਤੇ ਮੁਨੀ ਦੇ ਮਨ ਕੋ ਕੋਪ ਥਾ ਆਇਆ। ਤੀਨ ਕੇ ਦੋ ਪੁਤ੍ਰ ਨਿਕਟ ਸੇ। ਮੁਨੀ ਇਸਤ੍ਰੀ ਕੋ ਕਹਿ ਰਹੇ ਸੇ ਜੋ ਪ੍ਰਵਿਰਤੀ ਨਾ ਵਧਾਏ। ਸੋ ਨਾਰ ਹੀ ਜੋ ਨਾਰੀ ਹਨ ਸੀਲੀ ਹੋਤੀ ਹੈ। ਤਬ ਪੁਤ੍ਰੋਂ ਕੋ ਕਹਾ ਜੋ ਮਾਤਾ ਮਾਰਦੇ ਹੋ ਤਾਂ ਸੋ ਨਾ ਮਾਰਤੇ ਭਏ ਤੇ ਕਹਤੇ ਭਏ ਹੇ ਪਿਤਾ ਅਸੀਂ ਮਾਤਾ ਕੈਸੇ ਮਾਰੀਏ ਇਹ ਬੜਾ ਪਾਪ ਹੈ। ਇਸ ਕਰ ਕੋਪ

ਕਰ ਜਬ ਰਾਮ ਆਏ ਤਬ ਕਹਾ ਜੋ ਇਹੁ ਤਿਨੋ ਹੀ ਮਾਰ ਦੇ ਰਾਮ। ਤਬ ਤਿਨਾ ਕੇ ਸੀਸ ਕਾਟ ਦੀਏ। ਤਬ ਜਨਕ ਜੀ ਪਰਮ ਪ੍ਰਸੰਨ ਹੋ ਕਰ ਕਹਾ ਪਰਸ ਰਾਮ ਕੋ ਕਿਛ ਵੱਰ ਮਾਂ ਤਾਂ ਸ੍ਰੀ ਪਰਸ ਰਾਮ ਜੀ ਕਹਤੇ ਭਏ: ਹੇ ਭਗਵਨ, ਇਹ ਤਿਨੋ ਸੁਜੀਵ ਹੋਵਹਿ ਪਰ ਇਹੁ ਖਬਰ ਇਨ ਕੋ ਨਾ ਹੋਇ ਜੋ ਪਰਸ ਰਾਮ ਅਸਾਂ ਨੂੰ ਮਾਰਿਆ ਸੀ। ਤਬ ਤਾਂ ਤਤਕਾਲ ਸੁਜੀਵਕਰੇ ਮੁਨੀ ਕੇ। ਤਬ ਪਰਸ ਰਾਮ ਮਾਤਾ ਕਉ ਕਹਾ ਜੋ ਤੈਂ ਇਕੀਸ ਬੇਰ ਪ੍ਰਹਾਰ ਕੀਆ ਹੈ ਸਰੀਰ ਪਰ ਮੈਂ ਪਰਸਰਾਮ ਪੁੱਤਰ ਤੇਰਾ ਤਬ ਜੋ ਇਕੀਸ ਨਛਤ੍ਰਾਂਇਣ ਕਰੋ; ਤਾਂ ਸੋ ਤਥਾ ਹੀ ਕਰਤ ਭਏ। ਕਰੂਖੇਤ੍ਰ ਮੈ ਖਤ੍ਰੀਆਂ ਕੇ ਲਹੂ ਕੇ ਕੁੰਡ ਭਰ ਕਰ ਬੀਰ ਸਨਾਨ ਕੀਆ ਪੁਨਾ ਸੂਰਜ ਕੋ ਤਰਪਨ ਕੀਆ। ਐਸੇ ਐਸੇ ਗੁਣ ਕਾ ਵਿਸਤਾਰ ਕੀਆ ਜੋ ਗੁਰੂ ਅਰਜਨ ਕੇ ਗੁਣਾ ਕਾ ਵਿਸਤਾਰ ਦੇਖੀਏ ਕੇਵਲ ਗੁਣ ਰੂਪ ਹੀ ਹੈਂ। ਮੋਖ ਆਦਕ। ਹੋਰ ਸ੍ਰੀ ਬਾਵਨ ਅਵਤਾਰ ਕੀ ਲੀਲਾ ਦੇਖੋ। ਮੱਛ ਅਵਤਾਰ ਸਿਖਾ ਸਰ ਸ਼ੰਖ ਕੋ ਜਿਨ ਮਾਰਾ ਤੇ ਬੇਦ ਉਧਾਰੇ ਪੁਨਾ ਕਛਪ ਜੀ ਅਵਤਾਰ ਜੋ ਧਰਨੀ ਧਰ ਕੇ ਭੀ ਧਾਰਨ ਕਾਰੇ ਭਏ। ਪੁਨਾ ਵੈਰਾਹ ਜੀ ਅਵਤਾਰ ਭਏ ਭੂਮ ਉਧਾਰ ਕਰ। ਫੇਰ ਨਰਹਰਿ ਭਗਵਾਨ, ਪ੍ਰਹਿਲਾਦ ਜੀ ਕੀ ਰਖਿਆ ਕਰੀ। ਹੇ ਗਰੀਬਨਿਵਾਜ ਜੀ, ਧ੍ਰੂ-ਵਰ ਦਾਨ ਜੀ। ਅਰਜਨ ਨਾਰਾਇਣ ਜੀ। ਤੇ ਬੋਧ ਜੀ, ਪੁਨਾ ਕਲੰਕੀ ਜੀ। ਸਨਕਾਦਿਕ ਚਾਰੋਂ ਭਾਈ। ੧੧ ਅਵਤਾਰ। ਤਾਤ ਪਰਜ ਇਹੁ ਗੁਰੋਂ ਦੇ ਗੁਣੋ ਸਾਥ ਕਿਸੀ ਅਵਤਾਰ ਕੀ ਭੀ ਸਾਦਰਸਤਾ ਨਹੀਂ ਹੋ ਸਕਤੀ। ਤਾਂ ਤੇ ਧੰਨ ਸ੍ਰੀ ਗੁਰੂ ਅਰਜਨ ਦੇਵ ਗੁਰੂ ਹਨ ਸਾਧ ਸੰਗਿਤ੍ਰ ਜੀ। ਫੇਰ ਅਕਬਰ ਮੂਆ ਤੇ ਜਹਾਂਗੀਰ ਹੂਆ ਸੋ ਗੁਰੂਅਰਜਨ ਜੀ ਆਗੇ ਪ੍ਰਸ਼ਨ ਕੀਆ ਜੋ ਗੁਰੂ ਸੀਹਦ ਕੋ ਕਿਆ ਦੀਆ ਤੇ ਪ੍ਰਮੇਸ਼ਵਰ ਆਪ ਕਿਉ ਅਵਤਾਰ ਧਾਰਤਾ ਹੈ। ਤਬ ਉੱਤਰ ਸੁਣ ਕੇ ਰਾਜਿੰਦਰ ਸ੍ਰੀ ਹੁਕਮ ਪਾਤ ਸਾਹਾਂ ਕੇ ਪ੍ਰਸੰਨ ਭਇਆ ਐਸੇ ਸੁਣ ਕਰ ਭਾਈਬਲਵੰਤ ਸਿੰਘ ਜੀ ਕਹਤ ਭਏ। ਹੇ ਮਹਾਰਾਜ ਜੀ ਜੋ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਜੋ ਸਸਤ੍ਰ ਪਕੜ ਕਰ ਪਲ ਖੰਡਨ ਕਰੇ ਹੈਂ। ਸੋ ਪਿਤਾ ਗੁਰੂ ਕੀ ਆਗਿਆ ਪਾਇ ਕਰ ਕਰੇ ਹੈ ਕਿਧੋਂ ਆਪ ਕਰੇ ਹੈਂ। ਤਬ ਸ੍ਰੀ ਭਾਈ ਜੀ ਕਹਤ ਭਏ ਜੋ ਗੁਰੂ ਜੀ ਆਗਿਆ ਦੀਨੀ ਸੀ ਜੋ ਤੇਗ ਪਕੜ ਕਰ ਨਿਤ ਗਊ ਗ੍ਰੀਬ ਕੇ ਦੋਖੀਆਂ ਕਉ ਤੁਸਾਂ ਮਾਰਣਾ। ਜੋ ਬਹੁਤ ਜੁਧ ਕੀਤੇ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਨੇ। ਏਕ ਸਮੇ ਪੰਦਰਾਂ ਹਜਾਰ ਤੁਰਕ ਲਾਹੌਰ ਸੇ ਸ੍ਰੀਅੰਮ੍ਰਿਤਸਰ ਤਕ ਆਇਆ ਜੁਧੁ ਲੀਏ ਸ੍ਰੀ ਗੁਰੂ ਜੀ ਸਾਥ। ਤਬ ਪ੍ਰਾਤ ਕਾਲ ਸਨਾਨ ਕਰ ਕੇ ਆਪ ਸ੍ਰੀ ਅਕਾਲ ਤਖਤ ਮੈਂ ਬੈਠੇ ਸੇ ਸ੍ਰੀ ਜਪੁ ਜੀ ਕੇ ਜਾਪ ਕੇ ਧਿਆਨ ਮੈ। ਤਬ ਸਿਖਾਂ ਕਹਾ ਜੀ ਤੈਰੇ ਪਾਤਿਸਾਹ ਸਤ੍ਰੂਆਂ ਦਾ ਦਲ ਆਇਆ ਹੈ ਕੋਈ ਜਤਨ ਕਰੋ, ਕਵਨ ਕਾਰਨ। ਬਿਨਾ ਆਗਿਆ ਤੇ ਅਸੀ ਬੈਰੀਆਂ ਸਹਨ ਸੋ ਬਖਸਣਾ ਜੀ, ਤਾਂ ਤੇ ਆਪ ਬਖਸ਼ੰਦ ਹੋ। ਐਸੇ ਸੁਣ ਕਰ ਸ੍ਰੀ ਗੁਰਦੇਵ ਜੋ ਮਹਾਂ ਸਾਹੁ ਹੈਂ ਸੋ ਤੂਸਨੀ ਰਹਿਤੇ ਭਏ ਉੱਤਰ ਨਾ ਦੀਆ। ਪੁਨਾ ਸਤ੍ਰ ਨਿਕਟ ਨਗਰ ਕੇ ਆਇ ਦੇਖ ਕਰ ਕਹਤੇ ਭਏ: ਅਬ ਜੀ, ਜਾਂ ਤੇ ਜ਼ਰੂਰਤ ਅਤ ਬਨੀ ਹੈ। ਫੇਰ ਭੀ ਦੁਸਟ ਦਮਨ ਅਰਦਾਸਿ ਕਰੈ ਉੱਤਰ ਨ ਦਿਆ ਪਰਤ। ਤਿਨੋ ਨੂੰ ਸ੍ਰੀ ਅਕਾਲ ਬੁੰਗੇ ਤੇ ਸ੍ਰੀ ਦਰਬਾਰ ਸਾਹਿਬ ਕਉ ਘੇਰਾ ਪਾਇ ਲੀਆ। ਸਤ੍ਰੂਆਂ ਨੇ। ਤਬ ਸ੍ਰੀ ਗੁਰੂ ਜੀ, ਸ੍ਰੀ ਜਪੁਜੀ ਜਾਪ ਕਉ ਜਪ ਕਰ, ਸਬਦੋਂ ਸਹਿਤ, ਪੁਨਾ ਧਿਆਨ ਧਰਕੇ ਫੇਰ ਨੇਤ੍ਰ ਖੋਲਤੇ ਭਏ

ਕਮਲ ਖਿੜ ਕਰ ਖੱਟ ਪਦ ਹੋ ਕੇ ਸੁਖ ਦੇ ਤਹੈ ਤਥਾ ਸਿਖਾਂ ਕੋ ਸੁਖ ਦੇਤੇ ਭਏ ਸ੍ਰੀ ਸਤਿ ਗੁਰੁ ਦੇਵ ਜੀ
ਜੈਸੇ ਕਰ ਸਾਖਾ ਕਰ ਇਕਤ੍ਰ ਕਰੀਏ ਤੈਸੇ ਭੀੜ ਦੁਆਲੇ ਸ੍ਰੀ ਗੁਰਦੇਵ ਆਪਨੇ ਦੁਸਟੋਂ ਸਸਤ੍ਰ ਧਾਰੀ
ਸ੍ਰੀ ਦੇਖੀ। ਤੇ ਦੁਸਮਨ ਭੀ ਗੁਰ ਮੂਰਤੀ ਕੋ ਦੇਖਤੇ ਹੈਂ ਸੋ ਕੈਸੀ ਮੂਰਤੀ ਹੈ ਜੋ ਕਾਮ ਮਦ ਰੰਜਨ ਹੈ ਪੁਨਾ
ਭਰਮ ਤੇ ਭੰਜਨ ਹੈ। ਆਨਨ ਮੇਂ ਮਨ ਭੀਜਤੀ ਹੈ ਕਮਲ ਪਤ੍ਰ ਸਮ ਲੋਚਨ ਹੈਂ। ਅਤ ਸੁੰਦਰ
ਸਰੀਰ ਕੀ ਛਬਿ ਹੈ, ਮਨ ਕੋ ਮੋਹਿਤ ਕਰਨਵਾਰੀ। ਸੋ ਸਭ ਹਿਰਾਨ ਹੋ ਕਰ ਜੜਵੱਤ ਹੋ ਰਹੇ।
ਤਬ ਸ੍ਰੀ ਗੁਰੂ ਜੀ ਠਾਢੇ ਹੋ ਕਰ ਇਹੁ ਸਬਦ ਪੜ੍ਹ ਕਰਿ ਅਰਦਾਸ ਕਰਤੇ ਭਏ। ਤੱਥਾ ਸਬਦ।
"ਜਾ ਕਉ ਮੁਸਕਲ ਅਤਿ ਬਣੈ ਢੋਈ ਕੋਈ ਨ ਦੇਇ। ਲਾਗੂ ਹੋਇ ਦੁਸਮਨਾ ਸਾਕ ਭੀ ਭਜ ਖਲੇ।
ਸਭੋ ਭਜੈ ਆਸਰਾ ਚੁਕੈ ਸਭ ਅਸਰਾਉ। ਚਿਤ ਆਵੈ ਓਸ ਪਾਰਬ੍ਰਹਮੁ ਲਗੈ ਨ ਤਤੀ ਵਾਉ।"
ਐਸੇ ਉਚਾਰ ਕਰਿ ਅਸਟਿ ਪਦੀ ਪੁਨਾ ਦੁਧਾਰਾ ਖੰਡਾ ਖਿਚ ਲੀਆ, ਸ੍ਰੀ ਅਕਾਲ ਪੁਰਖ ਕਾ ਧਿਆਨ ਕਰਿ।
ਫੇਰਤਰ ਫੇਰਿਆ ਜਬ ਹੀ, ਤਬ ਹੀ, ਸਤ੍ਰ ਸੈਨਾ ਟੁਕੜੇ ਹੋ ਕਰ ਧਰਾ ਧਰੰ ਗਿਰ ਪੜੀ ਜਾਜਰ ਮੂਲੀਆਂ
ਵੱਤ। ਐਸੇ ਸ੍ਰੀ ਗੁਰ ਦੇਵ ਜੀ ਕੀ ਜੈ ਭਈ ਏਕ ਬੇਰ ਤੋਂ। ਪੁਨਾ ਪੈਰਾ ਤੇਰਾ ਧਨਖਬਾਨ
ਪਕੜ ਕਰ ਤੇ ਅਨੇਕ ਬੇਰ ਜੰਗ ਜੀਤੇ ਹੈਂ। ਸ੍ਰੀ ਹਰਿ ਗੋਬਿੰਦ ਸੂਰਬੀਰ ਨੇ। ਅੰਦਰ ਕੇ ਕਾਮਾਦੀ
ਤੇ ਬਾਹਰ ਕੇ ਸੈਂਤ ਦੋਖੀ ਸਤ੍ਰੂਆਂ ਕੋ: ਜੋ ਕਹਿਵੈ ਕੋ; ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਮਹਾਂ ਬੀਰ
ਕਹਾਵਤ ਭਏ ਹੈਂ, ਖਲ ਖੰਡਨ ਮਹੀ ਮੰਡਨ। ਪੁਨਾ ਏਕ ਸਮੇਂ ਦਖਣ ਤਰਫ ਦੂਰ ਸ੍ਰੀ ਗੁਰੂ ਜੀ
ਸਿਕਾਰ ਗਏ ਹੈ। ਅਰੂੜ ਹੋ ਕਰਿ। ਜਬ ਆਤਪ ਲਗੀ ਤਬ ਤਰੁ ਤਰ ਬੈਠ ਕੇ ਭਾਈ ਬਿਧੀ
ਚੰਦ ਕੋ ਕਹਤ ਭਏ ਸ੍ਰੀ ਗੁਰੂ ਜੀ ਕੇ ਭਾਈ ਕਹੂੰ ਜਲ ਲਿਆਇ ਜਾਂ ਤੇ ਤ੍ਰਿਖਾ ਲਾਗੀ ਹੈ। ਤਬ ਹਾਥ
ਜੋੜ ਕਰ ਬਿਧੀ ਚੰਦ ਜੀ ਕਹਤਿ ਭਏ: ਹੇ ਪ੍ਰਭਗਵਾਨ, ਜੋ ਮੈ ਤੋਂ ਨਹੀਂ ਜਾਨਤਾ ਜੋ ਇਸ ਬਨ ਮੇ ਕਹਾਂ
ਹੈ, ਕਿਆ ਪਾਣੀ। ਤਾਂ ਤੇ ਆਪ ਸਰਬਗ ਹੋ ਅੰਤਰਜਾਮੀ। ਇਸੀ ਤੇ ਕਹੋ ਜੋ ਕਹਾਂ ਕੋਊ ਜਲ
ਮੇ ਤਾਲ ਹੋਇ ਵਾ ਨਦੀ ਨੀਰ ਕੂਪ ਆਦੀ। ਗੁਰੋਵਾਚ। "ਹੇ ਭਾਈ ਬਿੱਧੀ ਚੰਦ ਇਥੋਂ ਦੋ ਜੋਜਨ
ਨਦੀ ਹੈ ਸੋ ਨੀਰ ਲਿਆਇ ਜਾ ਤੇ ਪਾਨ ਕਰੈ। ਐਸੇ ਨਿਦੇਸ ਲੈ ਕਰਿ ਤਤਕਾਲ ਹੀ ਤਿਸੀ
ਪਾਨਾ ਮੋ ਪਾਉ ਧਰਾ। ਜੈਸੇ ਸ੍ਰੀ ਰਾਮ ਚੰਦ ਭਗਵਾਨ ਕੀ ਆਗਿਆ ਕਰ ਕਾਰਜ ਜੋ ਪਵਨ ਪੁਤ੍ਰ
ਪਵਨ ਤੰਟ ਹੋਕੇ ਤਥਾ ਤੀਬਰ ਚਲਤੇ ਭਏ ਬਿਧੀ ਚੰਦ ਜੀ। ਤਬ ਬਡੇ ਦਰਿਆਓ ਤੇ ਅਰਧ ਜੋਜਨ
ਪ੍ਰਮਾਣ ਇਸ ਤਰਫ ਅਲਪ ਨਦੀ ਚਲਤੀ ਸੀ ਕੱਟ ਪ੍ਰਮੇਤ ਤਿਸ ਬੀਰ ਸੋ। ਗੁਰੂ ਜੀ ਤ੍ਰਿਖਾ ਜਾਣ ਕਰ
ਜਲਦਾ ਕੀਏ ਤਹਾਂ ਹੀ ਜਲ ਪਾਤ੍ਰ ਮੇ ਜਲ ਪੂਰ ਕਰ ਲੀਆ। ਸ੍ਰੀ ਪੁਰਸੋਤਮ ਆਗੇ ਆਇ ਨਿਵੇਦਨ
ਕੀਆ ਮਸਤਕ ਟੇਕ ਕਰ। ਤਬ ਸ੍ਰੀ ਗੁਰੂ ਅੰਤਰ ਜਾਮੀ, ਪੁਰਖ ਸੁਆਮੀ ਕਰਿ ਅੰਜੁਲ ਪੂਰ ਕਰ
ਕਵਨ ਕਰਤੇ ਭਏ ਹੇ ਭਾਈ ਇਹ ਜਲ ਬਡੇ ਦਰਿਆਉ ਕਾ ਤੋ ਨਹੀਂ। ਜਾਂ ਤੇ ਗੁਰੂ ਕਾ ਤਾਤ ਪਰਸ ਐਸਾ
ਹੈ ਹਾਥੀ ਕੇ ਦਾਤੋਵਤ। ਤਬ ਕੋਰ ਜੋੜ ਕਰ ਬੇਨਤੀ ਕਰੀ ਚੰਦ ਜੀ ਨੇ। ਹੇ ਪਰਮ ਸੁਜਾਨ, ਮਹਾਨ,
ਤੁਮ ਕੋ ਤ੍ਰਿਖਾਵੰਤ ਜਾਣ ਕਰ ਹੇ ਸੁਮੰਗਤ ਅਰਧ ਜੋਜਨ ਉਰੇ ਨਦੀ ਤਿੰਨੀ ਬੀਚ ਜੋ ਆਲਪ ਨਦੀ ਅਨੂਪ
ਚਲਤੀ ਸੀ ਤਹਾਂ ਹੀ ਪੂਰ ਕਰਿ ਸੇਵਕ, ਲਿਆਇਆ ਹੈ, ਆਗੇ ਜੋ ਹੁਕਮ ਮਾਲਕਰਾਂ ਹੋਵੈ ਸੋ
ਬਰਦਾ ਕਰੈ। ਸ੍ਰੀ ਗੁਰੂ ਜੀ ਜੋ ਅਨੰਤ ਕੌਤਕੀ ਹੈ ਜੀ ਸੋ ਕਹਤ ਭਏ। ਤਾਂ ਤੇ ਇਹੁ ਫਰ ਲਿਆਇ

ਇਹ ਜਲ ਭੇਂਟ ਕਰ। ਤਬ ਤੈਸਾ ਕੀਆ। ਛੋਟਾ ਨਾਲਾ ਲੰਘ ਕਰ ਜਬ ਬਡੇ ਦਰਿਆਉ ਕੇ ਕਿਨਾਰੇ ਖੜਾ ਹੂਆ ਜਾਇ ਕਰ ਤਬ ਕਿਆ ਦੇਖੇ। ਜੋ ਉਰਵਾਰ ਚਬੂਤਰੇ ਹੈਂ ਦਰਿਆਉ ਮੈ ਜਹਾਜ ਪੜੇ ਫਿਰਤੇ ਹੈਂ। ਤੇ ਨਾਨਾ ਕਾਰਜ ਹੈ ਡੰਡਕੌਲੀ ਜਿਸ ਕੋ ਕਹਿੰਦੇ ਹੈ, ਭਜਨ ਧਿਆਨ ਪਾਠ ਭੀ ਜਿਸ ਕੋ ਕਰਤੇ ਹੈਂ। ਭਾਰੀ ਭੀੜ ਹੋ ਰਹੀ ਹੈ ਪੁਰਾਵਾਰ ਜੈਸੇ ਮੇਲੇ ਕਾ ਅਵਾਜ ਹੋਇ ਤਥਾ ਤਬ ਗਾਈਬਿਧੀ ਬੈਕੀ ਨਜਰੀ ਭਾਈ ਅਦਲੀ ਪੈ ਗਿਆ ਜੋ ਕਿਸ ਕਾ ਗੁਰੂ ਸੀ। ਤਾਂ ਭਾਈ ਸ਼ਿਰੋਮਣੀ ਮਸਤਕ ਟੇਕਿਆ ਤੇ ਕਹਾ ਸੰਤ ਜੀ ਆਪ ਕੋ ਤੋ ਬਹੁਤ ਚਿਰ ਹੂਆ ਹੈ ਦੇਹ ਤਿਆਗੇ ਏਥੇ ਉਰਵਾਰ ਆਪ ਕੈਸੇ ਬੈਠੇ ਹੋ, ਕਾਂਤਾ ਮਹਿਤ। ਇਹੁ ਸੰਸਾ ਮੇਰਾ ਦੂਰ ਕਰੋ ਹੇ ਸੰਤੋ। ਤਬ ਭਾਈ ਅਦਲੀਏ ਕਹਾ ਹੇ ਭਾਈ ਬਿਧੀਆ ਏਹੁ ਭਉਜਲ ਕਾ ਦਰਿਆਉ ਹੈ। ਇਹ ਉਰਵਾਰ ਜਮਰਾਣ ਹੈ ਕੇ ਪਾਰ ਧਰਮ ਰਾਜ ਨਿਆਇ ਪੜਾ ਕਰਤਾ ਹੈ। ਆਨ ਸਾਖੀਆਂ ਸਹਿਤ ਸਭਾ ਲਾਇਕਰ। ਅਸਾਂ ਨੂੰ ਪਾਰ ਜਾਮ ਗਣ ਜਾਣ ਨਹੀਂ ਦੇਂਦੇ ਜੋ ਧਰਮਰਾਜ ਮਨਹਿ ਕੀਆ ਹੈ ਤਾਂ ਤੇ ਉਰਵਾਰ ਹੀ ਬੈਠੇ ਹੈਂ ਕਿਰਤਾ ਕਰਤੇ। ਇਹੁ ਤ੍ਰਿਆ ਪੁਨਾ ਇੱਕ ਘਰ ਕੀ ਕੂਕਰੀ ਸੀ। ਜੋ ਦੇਹ ਤਿਆਗ ਸਮੇਂ ਪੈ ਅਭਿਮਾਨ ਕੀਤਾ ਸੀ ਲੇਪ ਪਵਾਇ ਕੇ ਤਿਸ ਦੁਆਲੇ ਡੋਰ ਦੇ ਕਰ ਐਸੇ ਕਹ ਦੀਆ ਜੋ ਇਸ ਮੇ ਆ ਦੇਹ ਤਿਆਗ ਕਰ ਕੇ ਬੈਕੁੰਠ ਪੈ ਜਾਵੇ, ਅਮਰਾ ਪਦ। ਐਸੇ ਕਹਿ ਕਰ ਬੀਰ ਮੈਂ ਦੇਹ ਤਿਆਗਣ ਕੀਆ ਜਾਮ ਕੁੱਤਵਤ ਦੁਖੇਨ ਹੀ। ਪੀਛੇ ਮੇਰੀ ਇਸਤਰੀ ਭੀ ਤਨ ਤਿਆਗਣ ਕੀਆ। ਪਰ ਕੀ ਕੂਕਰੀ ਬੀਰ ਸੁਭਾਵਕ ਪਾਈ ਤਿਸ ਡੋਰ ਕੋ ਸੋ ਭੀ ਤਨ ਤਜ ਕੇ ਮੇਰੇ ਨਿਕਟ ਆਈ ਤੇ ਗੁਰਲ ਸਿਖ ਤ ਜਾਂ ਤੇ ਉਨ ਕੀ ਆਰਜਾ ਕਿਛੁ ਰਹਤੀ ਸੀ ਸੋ ਮੇਰੇ ਤੇ ਪਰਮ ਭੂਲ ਭਈ ਹੈ। ਸੋ ਇਹੁ ਬਾਰਤਾ ਸੁਨਕਰ ਸ੍ਰੀ ਗੁਰਦੇਵ ਜੀ ਕੋਪ ਕਰਤੇ ਭਏ ਮੈਂ ਮਨ ਮੁਖਤੇ। ਜਾਂਤੇ ਪ੍ਰਮੇਸਵਰ ਕਾ ਦਰਵਾਜਾ ਨੀਵਾਂ ਹੈ ਕਿਉਂ ਜੋ ਓਥੇ ਹੰਕਾਰੀ ਦੀ ਜਗਾਹ ਨਹੀਂ। ਹੋਰ ਸਭੀ ਪਾਪ ਪਤਿਤ ਉਧਾਰਨ ਬਖਸਤਾ ਹੈ ਤੇ ਹੰਕਾਰੀ ਨ ਬਖਸੀਤਾ। ਤਾਂ ਤੇ ਤੁਸੀਂ ਕ੍ਰਿਪਾ ਕਰਿ ਸਤਿਗੁਰ ਤੇ ਬਖਸਾਵੋ ਮੈਨੂੰ ਤਾਂ ਜੋ ਤੁਸੀਂ ਨਿਕਟ ਵਰਤੀ ਸੇਵਕ ਹੋ। ਹਜੂਰੀ ਸੇਵਕ ਜੋ ਚਾਹੇ ਸੋ ਕਰੇ ਤਿਨ ਕੀ ਧਰਮਰਾਜ ਆਦਿਕ ਭੀ ਸਭੀ ਪੂਜਨਾ ਕਰਤੇ ਹੈਂ। ਤਾਂਤੇ ਮੇਰਾ ਕਿਵੇਂ ਛੁਟਕਾਰਾ ਹੋਵੈ ਜੋ ਮੈ ਪਰਮ ਦੁਖੀ ਹਾਂ। ਐਸੇ ਸੁਨ ਦੇਖ ਕਰ ਬਿਧੀ ਚੰਦ ਜੀ ਕਾ ਮੁਖ ਪੀਅਰਾ ਹੋ ਗਿਆ ਰੋਮ ਖੜੇ ਹੋ ਆਏ। ਰੁਦਨ ਕਰਤਾ ਹੂਆ ਭਾਈ ਅਦਲੀ ਪਾਸੋਂ ਵਿਦਾ ਹੋ ਕੇ ਜਲ ਪਾਤ੍ਰ ਪੂਰ ਕਰ ਸ੍ਰੀ ਗੁਰੂ ਜੀ ਕੇ ਨਿਕਟ ਆਇ ਸੀਸ ਨਿਵਾਇਆ ਜੈਸੇ ਜੋ ਫੂਲੋਂ ਸੇ ਪੂਰਨ ਹੋਇਆ ਬਿਰਖ ਆਪਣਾ ਸੀਸ ਨੀਵਾਂ ਰਖਦਾ ਹੈ ਤਥਾ ਅਰ ਪਾਣੀ ਪਾਤ੍ਰ ਧਰ ਜੋੜੇ ਆਗੇ। ਤਬ ਜਲ ਦੇਖ ਕਰ ਗੁਰੂ ਜੀ ਖੁਸੀ ਹੋਏ ਤੇ ਸਾਨ ਕਰਤ ਗਏ ਕਰ ਮਾਂਗ ਜੋ ਤੇਰੇ ਮਨ ਚਾਹ ਹੈ, ਹੇ ਚੰਦ। ਕੰਠ ਗਦ ਗਦ ਹੂਆ ਬਚਨ ਮੁਖੋਂ ਨਿਕਸੇ ਨਹੀਂ। ਪੁਨਾ ਧੀਰਜ ਕਰ ਕਹਿਤੇ ਭਏ: ਹੇ ਸੁਆਮੀ, ਜੇ ਮੈਂ ਮਾਗਹੁ ਮਤ ਆਪ ਨਾ ਦੇਵੋ ਤੋ ਮੈ ਗਰੀਬ ਕਾ ਕਿਆ ਜੋਰ ਹੈ। ਤਬ ਗੁਰੂ ਭਗਵਾਨ ਸਰਬ ਕਲਾ ਨਿਧ ਭਗਤ ਪ੍ਰਿਯ ਕਹਤੇ ਭਏ ਗੁਰ ਕਾ ਬਚਨ ਸਦਾ ਸਦਾ ਅਟੱਲ ਹੈ ਤਾਂ ਤੇ ਤੂੰ ਨਿਸੰਗ ਕਹੋ ਮਨ ਬਾਂਛਤ ਮਨੋਰਥ। ਤਬ ਚੰਦ ਜੀ ਪ੍ਰਸੰਨ ਹੋ ਕਰ ਹਥ ਜੋੜ ਕਰ ਕਹਤੇ ਭਏ ਜੀ ਮੇਰੇ ਪਰਿਵਾਰ ਭਾਈ ਅਦਲੀ ਮੇਰਾ ਗੁਰੂ ਹੈ ਤਿਸ ਕੋ ਬਖਸੋ, ਹੇ ਨਾਥ। ਤਬ ਦਰਿਆਉ ਤੇ ਜੋ ਬਿਰਤਾਂਤ ਦੇਖਿਆ ਸੀ ਸੋ ਸਭ ਸੁਣਾਇ ਦੀਆ ਸਭ ਬਿਧ

ਜਾਨਣ ਹਾਰੈ ਕਉ। ਤਬ ਸ੍ਰੀ ਗੁਰੂ ਜੀ ਕਹਾ ਕਿ ਮਹਾ ਤਿਸ ਕਹਿਰ ਦਾ ਕੀਤਾ ਹੈ ਜੋ ਨੇਤਕਾ
ਤ੍ਰੈਲੋਕਪਨਾ ਬ੍ਰਹਮਾ, ਬਿਸਨ, ਮਹੇਸ, ਸੂਰਜ, ਚੰਦਰਮਾ, ਦੇਵੀ ਦੇਵਤੇ ਸਿਧ ਸਾਧਕ ਰਿਖੀ ਮੁਨੀ ਕੋਊ ਲੰਘ
ਨਹੀਂ ਸਕਦਾ। ਇਹੁ ਜੀਵ ਕਉਨ ਬਿਚਾਰਾ ਹੈ ਜੋ ਅਭਿਮਾਨ ਕਰੈ। ਪਰ ਤੇਰਾ ਗੁਰੂ ਹੈ
ਇਸ ਤਰਫ਼ ਤੈਨੂੰ ਕਿਸੀ ਨੇ ਲਾਇਆ ਹੈ ਜਿਨ ਕਾਲੀਆਂ ਤੇ ਮਹੀਆਂ ਬੁਰੀਆਂ ਕੀਤੀਆਂ ਹਨ ਗੁਰੂ
ਆਗੇ ਅਰਦਾਸ ਕਰਕੇ। ਪ੍ਰਿਥਮ ਕਾਲ ਜਬ ਤੈਨੇ ਮਹੀਆਂ ਕਿਸੀ ਕੀਆਂ ਬੁਰਾਈਆਂ। ਤਬ ਲੋਹਾਂ ਤੇ
ਡਰ ਕਰ ਇਨ ਕੀ ਸਰਣ ਆਇ ਲਖੀ ਸੀ ਤੈਨੇ। ਤਬ ਲੋਹਾਰੂ ਪੋਖਰ ਮੈ ਦੇਖ ਕਰ ਨਿਰਾਸ ਹੋ ਕਰ
ਚਲੇ ਗਏ। ਤਾਂ ਤੇ ਤੇਰਾ ਗੁਰੂ ਜਾਣ ਕਰ ਅਬ ਬਖਸਿਆ ਹੈ, ਹੇ ਭਾਈ ਬਿਧੀ ਚੰਦ।
ਸ੍ਰੀ ਗੁਰੂ ਸੱਚੇ ਪਾਤਿਸਾਹ ਤੁਰਤ ਕਲਮ ਕਾਗਜ਼ ਲੈ ਕਰ ਹੁਕਮ ਨਾਮਾ, ਧਰਮ ਪ੍ਰਤਿ, ਲਿਖ ਦੇਤੇ
ਭਏ। ਜੋ ਹੇ ਧਰਮ ਰਾਜ ਨੰਦਨ, ਇਸ ਭਾਈ ਅਦਲੀਏ ਕਾ ਲੇਖਾ, ਸਹਿਤ ਸਬੰਧ ਦੇ,
ਹਮ ਭਰ ਪਾਇਆ ਹੂਆ। ਹੁਕਮ ਦੇਖਦਿਆਂ ਸਾਥ ਸਿਤਾਬ ਪਾਰ ਕਰ ਦੇਨਾ। ਤਬ ਭਾਈ
ਬਿਧੀਆ ਪ੍ਰਸੰਨ ਹੋ ਕਰ ਆਦਿਰ ਸੂਨ ਕੋ ਹੁਕਮ ਨਾਮਾ ਜਾਇ ਦੀਆ। ਗੁਰੂ ਕੇ ਪ੍ਰਤਾਪ ਕਰਿ
ਕੋਊ ਆਗੇ ਰੋਕਤ ਨਾ ਭਇਆ। ਅਪਰ ਤਖਤ ਗਤਿ ਹੋ ਕਰ ਜਾਤੇ ਭਏ ਧਰਮ ਨਿਕਟਿ। ਤਬ ਹੁਕਮ
ਨਾਮਾਂ ਰਾਜੇ ਧਰਮ ਸਿਰ ਪਰ ਰਖਿਆ ਭਾਈ ਬਿਧੀਏ ਕੋ ਆਦਰ ਸੁਕਤ ਬੈਠਾਇ ਕਰਿ। ਤਬ
ਦੂਤੋਂ ਕਉ ਬੁਲਾਇ ਕਰ ਕਹਾ ਜੋ ਭਾਈ ਅਦਲੀਏ ਕਉ ਜੋ ਉਸ ਕੇ ਸਾਥ ਹੈ ਤਿਨ ਸਭਨੋ ਕੋ ਤ੍ਰਿਰਵਾਰ
ਕਰਦੇਹੋ ਤੁਰਤ ਹੀ। ਤਬ ਤੁਰਤ ਹੀ ਜਹਾਜ ਪਰ ਚੜ੍ਹ ਕਰਿ ਪਾਰ ਕਰ ਦੇਤੇ ਭਏ। ਤਬ
ਰਵੀ ਨੰਦਨ ਕਰ ਜੋਰ ਕੇ ਕਹਿਆ: ਹੇ ਭਾਈ ਬਿਧੀ ਚੰਦ, ਪੈਰੀ ਤਰਫ਼ੋ ਮਸਤਕ ਟੇਕਨਾ ਤੇ ਕਹਨਾ ਹਥ
ਜੋੜ ਕੇ ਜੋ ਹੇ ਨਾਥ ਗੁਰੂ ਭਗਵਾਨ ਮੈ ਤੁਮਾਰਾ ਦਾਸ ਹਾਂ ਆਪਕਾ ਬੈਠਾਇਆ ਬੈਠਾ ਹੋ। ਤਬ
ਭਾਈ ਬਿਧੀਆ ਵਿਦਾ ਹੋ ਕਰ ਫੇਰ ਭਾਈ ਅਦਲੀਏ ਨੂੰ ਮਸਤਕ ਟੇਕਿਆ ਤਾਂ ਭਾਈ ਕਹਤ ਭਇਆ
ਤੂੰ ਧੰਨ ਹੈ ਪਰਉਪਕਾਰੀ, ਹੇ ਭਾਈ ਬਿਧੀ ਚੰਦ ਤੇਰਾ ਗੁਰੂ ਸੋਂ ਕਦੇ ਵਿਛੋੜਾ ਨਾ ਹੋਇ। ਗੁਰੂ ਹਰਿ ਗੋਬਿੰਦ
ਗਾਇ ਕੇ ਜਬ ਸਾਥ ਤੇਰਾ ਜਸ ਹੈ। ਸੂਰਜ ਚੰਦ ਤੀਕ ਤਬ ਭਾਈ ਬਿਧੀਏ ਗੁਰੂ ਕੇ ਚਰਨ ਆਨ
ਮਾਥੇ ਟੇਕਿਆ, ਪੁਨਾ ਧਰਮ ਕੀ ਬਿਨਤੀ ਕੀਤੀ ਧਰਮ ਰਾਜ ਕੀ ਤਰਫ਼ੋਂ ਮਸਤੱਕ ਟੇਕਿਆ, ਹੇ
ਸੁਆਮੀ ਜੀ, ਆਪ ਦੇ ਹੁਕਮ ਦੇਖਦਿਆਂ ਸਾਥ ਪਾਰ ਉਤਾਰ ਹੋਇਆ। ਤਬ ਸ੍ਰੀ ਗੁਰਦੇਵ ਜੀ ਕਹਿਤ
ਭਏ: ਹੇ ਭਾਈ ਬਿਧੀਆ, ਤੂੰ ਤਾਂ ਵਿਕ੍ਰਮਾਜੀਤ ਪਰਉਪਕਾਰੀ ਹੈਂ। ਤਬ ਸ੍ਰੀ ਗੁਰੂ ਜੀ
ਸਵਾਰ ਹੋ ਕਰ ਡੇਰੇ ਆਏ ਜਾਂ ਤੇ ਸੇਵਕ ਕਾ ਉਧਾਰ ਕਰਨੇ ਗਏ ਸੀ ਇਸ ਮੇਂ ਅਵਰ ਪ੍ਰਯੋਜਨ
ਕੋਈ ਨਾ ਥਾ। ਤਾਂ ਤੇ ਸ੍ਰੀ ਹਰਿ ਗੋਬਿੰਦ ਬਹਾਦਰ ਬਡੇ ਪਰਉਪਕਾਰੀ ਹੈ, ਹੇ ਸੰਤੋ।
ਆਗੇ ਪ੍ਰਲੋਕ ਭੀ ਜੀਆ ਜਾਤੇ ਹੈਂ ਜਬ ਇਨ ਕੀ ਨਿਸਾਨੀ ਪੜਤੀ ਹੈ ਤਬ ਉਹੁ ਉਤਮ ਲੋਕਾਂ
ਅਰਥਾਂ ਮੁਕਤ ਪਦ ਕਉ ਸੋ ਪ੍ਰਾਪਤ ਹੋਤਾ ਹੈ। ੧ । ਸ੍ਰੀ ਗੁਰਦੇਵ, ਜੋ ਮਹਾਂ ਬਾਹੂ ਹੈ
ਹਰਿ ਗੋਬਿੰਦ ਚੰਦ, ਅਕਾਲ ਤਖਤ ਸ੍ਰੀ ਤਖਤ ਪਰ ਬੈਠਦੇ ਸੇ ਏਕ ਸਮੇ ਸਰਬ ਸੰਗਤ ਸਹਿਤ ਭਾਈ
ਬਿਧੀ ਚੰਦ ਜੋ ਦਰਸਨ ਕਰਤੇ ਹੈ ਚੰਦ ਚਕੋਰਵਤ। ਸੋ ਇਕੰਤ ਸਮਾ ਪਾਏ ਕੇ ਬੇਨਤੀ ਕਰਤ ਭਇਆ
ਆਪ ਜੋ ਵਿਕ੍ਰਮਾ ਜੀਤ ਕਾ ਨਾਮ ਲੀਆ ਅਬ ਜੋ ਭੀ ਕੋਊ ਵਿਕ੍ਰਮਾ ਜੀਤ ਹੈ ਅਥਵਾ ਨਹੀਂ। ਤਬ

ਭਏ। ਮੈਂ ਜੋ ਹਾਂ ਸੁਖਸਰੂਪ ਸਦਾਨੰਦ ਜਿਸ ਦਾ ਤੂੰ ਕੀਰਤਨ ਕਰਤਾ ਹੈਂ। ਤਾਂ ਸੂਰਦਾਸ ਕਹਨੇ ਲਗ, ਪੁਨਾ ਤਾਂ ਸ੍ਰੀ ਨਾਰਾਇਣ ਅਪਨਾ ਰਥ ਦਿਖਾਇ ਕਰ ਅਤਿ ਬਿਭੂਤੀ ਦਿਖਾਈ। ਜੋ ਐਸੀ ਵਿਭੂਤੀ ਹੈ ਪ੍ਰਮੇਸਰ ਕੀ ਪ੍ਰੀਤ ਆਗੇ ਪਟੰਤਰ ਰੂਪ ਹੈ। ਪੁਨਾ ਭੈਰੋਂ ਕਹੈ ਤੇਰ ਭੇਸ ਜੀਵ ਰਸਾਤਲ ਨਰਕ ਮੇਂ ਚਲੇ ਜਾਤੇ ਹੈਂ ਚੌਰਾਸੀ ਲਖ ਕੀ ਜੋਨ ਮੇਂ। ਹੇ ਸੂਰਦਾਸ ਇਸ ਕਰ ਮੈਂ ਅਪਨੇ ਭਗਤਾਂ ਕਉ ਵਿਭੂਤੀ ਨਹੀਂ ਦੇਤਾ। ਜਿਸ ਮੰਦਰ ਮੇਂ ਵਿਭੂਤੀ ਪ੍ਰਵੇਸ ਕਰਤੀ ਹੈ ਸੰਪਦਾ ਰੂਪ ਸਾਥ ਲਿਆਕੇ ਅਪਦਾ ਪ੍ਰਵੇਸ਼ ਕਰਤੀ ਹੈ ਤਾਂ ਤੇ ਦੁਖਰੂਪ ਜਾਣ ਕੇ ਸ੍ਰੀ ਭਰਤਰੀ ਜੀ ਨੇ ਤੇ ਗੋਪੀ ਚੰਦ ਆਦਿਕੋ ਨੇ ਰਾਜ ਤਿਆਗੇ ਹੈਨ। ਦੁਖ ਰੂਪ ਜਾਣ ਕਰਿ ਤਬ ਜੋ ਸੂਰਦਾਸ ਸੁਣ ਕਰ ਹੌਂਸ ਕਰ ਕਹਿਣ ਲਗਾ ਜੋ ਤਾਂ ਤੇ ਇਕ ਸੋਟਾ ਤੁਸੀਂ ਮੈਨੂੰ ਦੀਜੋ ਜੀ। ਤਬ ਭਗਵਾਨ ਪ੍ਰਸੰਨ ਭਏ ਤੇ ਕੀਰਤਨ ਸਾਂਭਣ ਕਰ ਪੁਨਾ ਅੰਤਰ ਧਿਆਨ ਹੂਏ। ਤੌਂ ਸ੍ਰੀ ਭਾਈ ਜੀ ਕਹਤ ਜਿਸ ਸਾਧ ਕੋ ਜੋ ਹੇ ਭਾਈ ਜੇ ਸਾਧੂ ਮੇਂ ਕਪਟ ਨ ਹੋਇ ਤਾਂ ਸ੍ਰੀ ਪ੍ਰਮੇਸਰ ਨਿਕਟ ਤੇ ਨਿਕਟ ਹੈਂ। "ਨਾਨਕ ਘਰ ਹੀ ਬੈਠਿਆਂ ਹੀ ਸਹੁ ਮਿਲੈ ਜੇ ਨੀਅਤ ਰਾਸ ਕਰੇਇ"। ਇਥੇ ਨੀਅਤ ਰਾਸ ਕੌਨ ਕਹੀ ਐਸੇ ਕਪਟ ਦਾ ਤਿਆਗ ਹੈ ਜੋ ਕਪਟ ਕਿਆ ਹੈ ਜੋ ਭੈਰੋਂ ਕੀ ਇਤਾਂ ਜਿਸ ਤਿਆਗੀ ਹੈ ਤਿਨ ਕੇ ਨਿਕਟਿ ਸਦਾ ਪ੍ਰਮੇਸਵਰ ਹੈ। ਪੁਨਾ ਜੋ ਬੈਖਰੀ ਬਾਣੀ ਕਰਿ ਭਜਨ ਕਰੀਏ ਸੋ ਸ੍ਰਭ ਕੀਰਤਨ ਕਹਿਆ ਹੈ। ਜੋ ਸਭ ਮੰਗਲ ਹੈ ਭਾਵੇਂ ਸਕਾਮ ਕਰਮ ਕਰੈ ਭਾਵੈ ਨਿਸਕਾਮ ਕਰਮ ਕਰੇ। ਸਭੀ ਮੁਕਤਿ ਭੁਗਤਿ ਜੁਗਤਿ ਕਰ ਪੂਰਨ ਹੋਤੇ ਹੈਂ ਤਾਂ ਤੇ ਸਭੀ ਮੁਕਤਿ ਰੂਪ ਗੋਬਿੰਦ ਭਜਨ ਕਰੋ। ਤਬ ਸਾਧ ਮਸਤਕ ਟੇਕ ਕਰ ਕਹਿਤ ਭਇਆ: ਹੇ ਸੁਆਮੀ ਜੀ, ਆਪ ਧੰਨ ਹੋ ਮੇਰਾ ਸੰਸਾ ਸਭ ਦੂਰ ਭਇਆ ਹੈ, ਆਪ ਕੀ ਕ੍ਰਿਪਾ ਕਰਿ। ਕੋਈ ਪਾਸ ਤਹਾਂ ਨਿਵਾਸ ਕਰੇ ਭਏ। ਜੋ ਕੋਈ ਸ੍ਰੀਰ ਗ੍ਰਿਹਸਤਿ ਤਿਆਗ ਕਰਿ ਸ੍ਰੀ ਭਾਈ ਜੀ ਕੇ ਦਰਸ਼ਨ ਕੋ ਪ੍ਰਾਪਤ ਕਰਿ ਵੈਰਾਗ ਕੋ ਪਾਇ ਕਰ ਸਾਧੂ ਹੋ ਜਾਤੇ ਭਏ। ਭਾਈ ਜੀਵਨ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ ਵਿਗੂਰਕ। ਫੇਰ ਸ੍ਰੀ ਭਾਈ ਜੀ। ਵਿਦਾ ਹੋ ਕਰ ਭਿਰੂਕਿਓ ਤੇ ਡੇਰੇ ਬਾਬੇ ਸ੍ਰੀ ਨਾਨਕ ਜੀ ਦਾ ਜੋ ਤੀਰਥ ਹੈ, ਜਿਸ ਕੀ ਸੇਵਾ ਭਾਈ ਰਾਜਨ ਸਿੰਘ ਜੀ ਕੀਤੀ ਹੈ। ਪੁਨਾ ਭਾਈ ਆਤਮਾ ਸਿੰਘ ਜੀ ਸ੍ਰੀ ਭਾਈ ਜੀ ਕੇ ਜਗਿਆਸੂ ਹੋਰ ਸਰਬਤ ਸਾਧ ਸੰਗਤ ਕਾ ਦਰਸ਼ਨ ਪਰਸਨ ਕਰਕੇ ਜਬ ਸ੍ਰੀ ਭਾਈ ਜੀ ਵਿਸੋਤੀ ਤਰਫ ਆਏ ਭਾਵਨ ਕਰਮ ਦਾਸ ਜੀ ਪ੍ਰੇਮ ਬਹੁਤਾ ਕਰੇਂ ਸ੍ਰੀ ਭਾਈ ਜੀ [illegible] ਜਾਣਾ ਜੋ। ਤੇ ਕਥਾ ਭਾਈ ਆਤਮਾ ਸਿੰਘ ਜੀ ਕੀ ਪੁਨਾ ਰਾਮਾਇਣ ਤੁਲਸੀ ਮਿਲ ਕਰ ਗਾਇਣ ਕਰੀਂ ਬਹੁਤ ਸਾਧ ਸੰਗਤ ਬੈਠੀ ਸੀ ਤੇ ਭਾਈ ਰਾਮ ਸਿੰਘ ਜੀ ਖੜੇ ਹੈ ਤੇ ਕਹਿਣ ਲਗੇ ਇਹ ਨਗਰ ਤਾਂ ਸਹੀ ਬੈਕੁੰਠ ਬਣ ਗਿਆ ਹੈ, ਬਾਵਾ ਜੀ। ਕੀਰਤਨ ਜਸ ਗੁਣਾ ਸੁਣ ਗਾਵਣ ਹਾਰੇ ਰਾਮ। "ਸੁਣਤਿਆਂ ਜੋ ਕੋਟ ਅਘਖਏ"। ਇਹੁ ਤੌਂ ਸਦਾ ਨਗਰ ਨਾਰਾਇਣ ਕੀ ਕਥਾ ਸੁਨਨੇ ਪ੍ਰਾਪਤ ਕਰਿ ਬੈਕੁੰਠ ਭਇਆ। ੧। ਫੇਰ ਇਕ ਫੋਪਕ ਕੀ ਬੇਨਤੀ ਕਰੀ ਬਾਵਾ ਜੀ ਨੇ ਜੋ ਉਹ ਦੁਖੀ ਹੈ, ਫੌਜੀ ਕੀ ਪੀੜ ਕਰਿ। ਕ੍ਰਿਪਾ ਆਪ ਕੀ ਜਾਹਰਾ ਹੈ ਤਾਂ ਇਤ ਕਰਤ ਭਏ ਮਿਰਗੀਆਂ ਨਾ ਮਾਰੇ, ਸੁਖੀ ਹੋ ਜਾਏਗਾ। ਜੋ ਆਰਤਨਾ ਤਿਆਗਤਾ ਭਇਆ ਜਬ, ਤਬ ਦ

ਸੰਤ ਚਰਨ ਮੈਂ ਸੁਖੀ ਭਇਆ। । ਬਾਬਾ ਟਹਲ ਦਾਸ ਪੜਦਾਦੇ ਗੁਰੂ ਕਰਮ ਦਾਸ ਕੇ ਤੇ ਸ੍ਰੀ ਭਾਈ ਜੀ ਦਾਨ ਕਰ ਦੇ ਚਲੀਏ ਕਟਦੇ ਭਏ ਪਾ ਕਰ ਸਊ ਤੇ ਏਕ ਟਿੰਡ ਜਲ ਕੀ ਸਾਧ ਸ੍ਰੀ ਭਾਈ ਜੀ ਕੋ। ਅਰ ਨਿਰਤਰਵਾਸੀ ਪਾਣੀ ਭਾਈ ਤੇ ਬਾਵਾ ਕਰਮ ਦਾਸ ਜੀ ਕਾ ਭਾਵ ਗ੍ਰਹਣ ਕਾ ਪੁਨਾ ਸਾਹੂਪੁਰ ਜਾਤੇ ਭਏ, ਸੰਤ ਜੀ। ਆਗੇ ਤੇ ਸ੍ਰੀ ਭਾਈ ਰਾਮ ਕ੍ਰਿਸ਼ਨ ਜੀ ਲਿਆਵਤੇ ਭਏ ਕੇ ਭਾਵ ਕਾ, ਮਸਤਕ ਟੇਕਿਆ ਸੰਤ ਜਨਾ ਕੇ ਚਰਨਾ ਪਰ। ਸ੍ਰੀ ਭਾਈ ਜੀ ਆਇ ਕਰਮ ਸਾਧੋ ਨਿਵਾ-ਕਰਤੇ ਭਏ। ਹੋਰ ਨਾਰ ਨਾਲ ਨਰ ਸੰਤਾ ਕਾ ਦਰਸ਼ਨ ਆਇ ਕਰਤੇ ਭਏ। ਭੇਟਾ ਧਰ ਕਰ ਮਸਤਕ ਟੇਕਹਿ। ਹੋਰ ਅਨੇਕ ਪ੍ਰਕਾਰ ਕੇ ਪ੍ਰਸਾਦਿ ਧਰਮਸਾਲੇ ਪ੍ਰੇਮ ਸਹਿਤ ਭਾਈ ਰਾਮ ਕ੍ਰਿਸ਼ਨ ਜੀ ਸੰਤਾਂ ਕੋ ਛੈਕਾਵਨ। ਕਥਾ ਤੇ ਕੀਰਤਨ ਕੀ ਧੁਨੀ ਹੋਤੀ ਰਹੈ ਜਿਸ ਤੇ ਸੰਤਾਂ ਕਉ ਹਰਿ ਜਸ ਹੀ ਪਿਆਰਾ ਹੋਤਾ ਹੈ। ਏਕ ਸਮੇਂ ਨਦੀ ਕੇ ਕੰਢੇ ਇਕਾਂਤ ਸ੍ਰੀ ਭਾਈ ਜੀ ਬੈਠੇ ਸੇ। ਤਹਾਂ ਏਕ ਇਸਤ੍ਰੀ ਪੁਤ੍ਰ ਸਹਿਤ ਪੁਤ੍ਰ ਕੀ ਨਦੀ ਤਟ ਧਾਰ ਕਰ ਆਪ ਨਦੀ ਮੈਂ ਪ੍ਰਵੇਸ਼ ਕਰਨ ਲੱਗੀ ਦੇਹ ਤਿਆਗ ਅਰਥ। ਤਾਂ ਸੰਤਾਂ ਕੀ ਦ੍ਰਿਸ਼ਟ ਤਹਾਂ ਗਇਆਂ ਸਹਿਜ ਸੁਭਾਇ ਤਿਸ ਤਰਫ ਗਈ ਤਾਂ ਸੋ ਇਸਤ੍ਰੀ ਕਹਤ ਭਈ: ਹੇ ਸੰਤ ਜੀ, ਇਸ ਬਾਲਕ ਕੇ ਉਂਗਲੀ ਪਕੜ ਕਰ ਨਾਰ ਤਰਫ ਕਰ ਦੇਣਾ। ਤਾਂ ਸੰਤ ਕਹਤ ਭਏ ਤੂੰ ਕੀ ਕਰਨੀ ਹੈ, ਹੇ ਦੇਵੀ। ਤਾਂ ਸੋ ਕਹਤ ਭਈ ਦੁਖਤ ਤ੍ਰਿਆ। ਜੋ ਸਸ ਸਹੁਰਾ ਤੇ ਭਰਤਾ ਮੋ ਕੋ ਮਹਾਂ ਕਸ਼ਟ ਦੇਤੇ ਹੈਂ ਤਾਂ ਤੇ ਯਾਹ ਨਦੀ ਕੇ ਮੈਂ ਦੇਹ ਤਿਆਗ ਕਰਤੀ ਹੋ। ਤਾਂ ਸੰਤ ਜਨ ਕਹਤ ਭਏ ਇਕ ਬੇਰ ਸਾਡੇ ਨਿਕਟ ਬੈਠ ਕਰ ਇਕ ਵਾਰਤਾ ਸੁਣ। ਜੇ ਦੇ ਘਟ ਕਾ ਅਸਾਂ ਨੂੰ ਮਾਮਾਈਆਂ ਦੇਹ। ਪਾਛੇ ਜੋ ਤੇਰੀ ਮਰਜੀ। ਨਦੀ ਮੈਂ ਜੋ ਦੇਹ ਤਿਆਗਨੀ ਹੋਈ ਤਾਂ ਤਿਆਗੀ। ਜਿਸ ਤੇ ਘਰੋਂ ਤਾਂ ਤੂੰ ਨਿਕਲ ਆਈ ਹੈਂ ਤੈਨੂੰ ਇਕ ਕਥਾ ਸੁਣਾਵਦੇ ਹਾਂ। ਤਾਂ ਉਹ ਨਿਕਟ ਆਇ ਕਰ ਮਸਤਕ ਟੇਕਤੀ ਭਈ ਤੇ ਬੈਠ ਗਈ ਹਾਥ ਜੋੜ ਕਰ। ਹੇ ਪੁਤ੍ਰ ਵੰਤੀ ਏਕ ਜੋ ਪ੍ਰਾਣ ਪਾਇਆ ਕੀ ਛੂਹ ਭਾਲ ਲੀਏ ਅਤਿ ਦੁਖੀ ਜੋ ਮਾਇਆ ਨਹੀਂ ਮਿਲਤੀ ਤਬ ਸੋ ਭੀ ਦੇਹ ਤਿਆਗਣ ਲਗਾ ਚਿਖਾ ਬਨਾਇ ਕਰ, ਜੋ ਸੜ ਮਰਾਂ। ਤਬ ਪ੍ਰਮੇਸਵਰ ਕਾ ਪ੍ਰੇਰਿਆ ਹੂਆ ਸਿਆਲ ਤਿਸ ਕੇ ਨਿਕਟਿ ਆਇ ਖੜਾ ਰਹਿਆ ਤੇ ਕਹਤ ਭਇਆ ਹੇ ਪੁਰਸ਼ਾ ਤੂੰ ਚਿਖਾ ਤੇ ਕਿਉਂ ਚੜਿਆ ਹੈਂ। ਤਬ ਸੋ ਪੁਰਸ਼ ਕਹਿਤ ਭਯਾ ਜੋ ਅਪਨਾ ਤਾਤ ਪਰਜਾ। ਤਾਂ ਸਿਵਰ ਹਸਿਆ। ਜੋ ਤੇਰੇ ਜੈਸੇ ਹੀ ਮੂਰਖ ਕੂਕਰ ਸੂਕਰ ਤੇ ਸਿਦਰਕ ਮਨਤੇ ਹੈ। ਤਾਂ ਤੇ ਤੇਰੇ ਜੈਸਾ ਮੂਰਖ ਮੈਂ ਨੇ ਕਹੂੰ ਨਹੀਂ ਦੇਖਿਆ। ਤਾਂ ਸੋ ਪੁਰਸ਼ ਕਹਤ ਭਇਆ ਕਿਉਂ ਤੋ ਸਿਆਲ ਕਹਤ ਭਇਆ ਜੋ ਇਹੁ ਨਰ ਨਾਰਾਇਣੀ ਦੇਹ ਸਭ ਜੋਨੀਆਂ ਕਾ ਤੂੰ ਰਾਜਾ। ਅਰ ਇਹੁ ਹਰਿ ਸਿਮਰਨ ਕਾ ਵੇਲਾ ਸੋ ਹਰਿ ਸਿਮਰਨ ਕਰਿ। ਤੇ ਸੰਤਾ ਕਉ ਸੇਵ ਕਰ ਤੂੰ ਹਰਿ ਰੂਪ ਕਿਉਂ ਹੋ ਨਹੀਂ ਰਹਿਤਾ। ਤੂੰ ਸਾਡੀ ਤਰਫ ਦੇਖ ਜੋ ਸੀਤ ਕਾਲ ਮੋ ਸੀਤ ਕਰ ਮਹਾਂ ਦੁਖੀ ਹੋਤੇ ਹੈਂ। ਪੁਨਾ ਗਰਮੀ ਕੇ ਦਿਨਾ ਮੋ ਤੋ ਹਮਾਰੇ ਪ੍ਰਾਨ ਹੀ ਛੂਟ ਜਾਤੇ ਹੈ, ਤ੍ਰਿਖਾ ਤਪਤ ਕਰਿ। ਤੇ ਭੂਖ ਮਹਾਂ ਦੁਖ ਦੇਤੀ ਹੈ। ਇਸਟਾ ਆਵਨੇ ਨਗਰ ਨਿਕਟ ਜਾਤੇ ਹਾਂ ਜਬ ਤਾਂ ਕੂਕਰ ਤੇ ਕੂਕਰੇ ਵਤ ਜਿਨ੍ਹਾਂ ਕੇ ਸੁਭਾਵ ਹੈ ਐਸੇ ਜਰ ਪੁਰਿ ਮਨੁਖ

ਸਾਨੂੰ ਮਾਰਨ ਪਹੁੰਚੇ ਹਨ। ਤਾਂ ਤੇ ਕਵਨ ਕਵਨ ਦੁਖ ਸੁਨਾਵੈਂ ਤੇ ਕੋ। ਤੇਰੇ ਨਿਆਈ ਮੈਂ ਭੀ ਵਿਆਰਥ ਜਨਮ ਖੋਇਆ ਹੈ। ਪੁਨਾ ਨਰਕ ਭੋਗ ਕਰ ਗਿਦੜ ਬਣਿਆ ਹਾਂ ਹੁਣ। ਐਸੇ ਸੁਣ ਕਰ ਸੋ ਗਿਦੜ ਕੀ ਤਰਨੀ ਗਿਜਿਆ ਰਿਖਾ ਤੋਂ ਉਤਰ ਕਰਿ। ਤਬ ਉਹ ਸਤਿ ਸੰਗ ਕਰਕੇ ਗੋਬਿੰਦ ਕਉ ਭਜ ਕੇ ਉਹ ਮੁਕਤ ਰੂਪ ਹੂਆ। ਜਾ ਤੇ ਭਗਵੰਤ ਬਿਨਾ ਸਭੀ ਦੇਹ ਨਿਸਫਲਾਂ ਹੈ, ਹੇ ਦੇਵੀ। ਤਥਾ ਬਚਨ। "ਜਤ ਬਿਨ ਜੋਗੀ ਅਫਲ ਅਫਲ ਭੋਗੀ ਬਿਨਾ ਮਾਇਆ। ਸਾਜ ਬਿਨ ਰਾਜਨੀ ਅਫੂਲ ... ਤਰਵਰ ਬਿਨ ਛਾਇਆ। ਨਰ ਬਿਨ ਨਾਰੀ ਅਫਲ ਅਫਲ ਸੁਤ ਗੁਨ ਬਿਨ ਸੁੰਦਰ। ਜਲ ਬਿਨ ਮਛਲੀ ਅਫਲੋ ਅਫਲੋ ਦੀਪਕ ਬਿਨ ਮੰਦਰ। ਨਾਰਾਇਨ ਕੇ ਭਜਨ ਬਿਨ ਰਾਜਾ ਪਰਜਾ ਸਭ ਅਫੂਲ। ਤਤਵੇਤਾ ਤ੍ਰੈਲੋਕ ਮੇ ਨਾਮ ਜਪੈ ਸੋਈ ਸਫਲ ਨਰੁ"।

ਪੁਨਾ ਸੰਤ ਕਹਤ ਭਏ ਤੈਨੂੰ ਮੰਤਰ ਦੇਤੇ ਹਾਂ ਇਹਯਾ ਰਖਣੀ। ਸਸ ਸੌਹਰਾ ਭਰਤਾ ਕੁਝ ਪਏ ਕਹਿਨ ਤੂੰ ਮੂਹੀ ਮੀਟੀ ਰਖ ਜੀਭ ਦੰਦਾ ਹੇਠ ਰਖਕੇ। ਇਸ ਮੰਤਰ ਕਰਕੇ ਤੇਰੇ ਸਭ ਸਕਾਣ ਹੋ ਜਾਣਗੇ। ਉਸ ਕੇ ਸੱਸ ਸੌਹਰੇ ਨੇ ਜਬ ਦੇਖਿਆ ਸੁਭਾਵ ਬਦਲਿਆ ਹੋਇਆ ਜੋ ਹੁਣ ਤਾਂ ਚੁਪ ਹੀ ਰਹਿੰਦੀ ਹੈ ਤਦ ਉਨ੍ਹਾਂ ਦਾ ਜਿਦਾ ਭੀ ਦਯੀ ਭੂਤ ਹੋ ਗਿਆ ਤੇ ... ਮਾਨ ਸਤਿਕਾਰ ਕਰਨ ਲਗ ਪਏ। ਜੋ ਦਰਦ ਮੰਦ ਸ੍ਰੀ ਪ੍ਰਮੇਸਵਰ ਕੇ ਪਿਆਰੇ ਹੋ ਹੁ... ਤਾਂ ਵਿਰਲੇ ਹੁੰਦੇ ਹਨ ਸ੍ਰੀ ਭਾਈ ਜੀ ਜਗਤਾ ਜੀ ਸਮ, ਜੋ ਭਾਈ ਰਖਾ ਰਾਮ ਜੀ ਕੇ ਸੇਵਕ ਪਰਮ ਦਇਆਵੰਤ ਸੰਤ ਰਾਜ ਹੋਏ ਹਨ। ਪੁਨਾ ਜਲ ਕੋ ਦੋਅਤੇ ਪਸੂਆਂ ਕੇ ਜਲ ਪੀਣ ਵਾਸਤੇ ਰੱਖ ਆਉਂਦੇ ਅਰ ਰੋਰਾਂ ਨੂੰ ਭੀ ਪ੍ਰਸਾਦਿ ਪਾਣੀ ਦੇਤੇ ਸਨ। ਐਸੇ ਬਚਨ ਸੁਣੈ ਸੰਤਾਂ ਕੇ ਜਬ ਤਬ ਹੋਇ ਕਰ ਰਹਨੇ ਪਰ ਗਿਰ ਪੜੀ। ਸੋ ਉਪਦੇਸ ਕੋ ਪਾਇ ਕਰ ਸੁਖ ਸਾਥ ਘਰ ਮੇ ਰਹਿਣ ਲਗੀ ਪੁਤ੍ਰ ਸਹਿਤ। ਪੁਨਾ। ਦੁਰਜਨ ਭੀ ਸਜਨ ਹੂਏ। ਸੰਤ ਪੱਥਰ ਰੂਪ ਮਾਨੁਖ ਕੋ ਪਿਆਰ ਲਾਇ ਲੇਤੇ ਹੈਂ। ਇਸ ਪਰ ਏਕ ਦ੍ਰਿਸਟਾਂਤ ਹੈ; ਮਾਰੂਥਲ ਮੈ ਮਾਰਵਾੜ ਜੋ ਦੇਸ਼ ਹੈ ਤਹਾਂ ਕੋਈ ਸੰਤ ਚੌਰਾਹੇ ਮੇ ਬਾਵਲੀ ਲਵਾਵਤੇ ਭਏ, ਸਰਬ ਜੀਆਂ ਕੇ ਸੁਖਦਾਈ, ਧਨ ਸੁਹਾਵਕ ਆਇਆ ਜਾਣਕੇ। ਜਾਂ ਤੇ ਸੰਤ ਅਤੀ ਕਿਰਪਾਲ ਹੈਂ ਜੋ ਕਰਮ ਕਰਤੇ ਹੈਨ ਸੋ ਗੋਬਿੰਦ ਅਰਪਨ ਕਰਤੇ ਹੈਂ। ਜੇਤਾ ਧੰਨ ਥਾ ਸੋ ਤੇਤਾ ਤਊ ... ਹੂਆ। ਏਕ ਹਜਾਰ ਕੀ ਤਿਸ ਕਮੀ ਲੋੜ ਰਹੀ। ਤਬ ਸੰਤ ਵਿਚਰਤੇ ਹੈ ਮਨ ਮੇ। ਜੋ ਮਾਂਗਣਾ ਕਿਸੀ ਤੇ ਨਾਹੀ ਹਰਿ ਇਛਾ ਤੇ ਜੋ ਆਪ ਦੇਵੈ ਪ੍ਰੇਮ ਸੇ ਸੋਈ ਹੀ ਧੰਨ ਲਾਵੇਗਾ। ਤਬ ਗ੍ਰਾਮ ਨਗਰੋ ਮੇ ਲਗੇ ਵਿਚਰਨੇ ਤਾਂ ਰਾਤ ਨਿਵਾਸ ਲੀਏ ਏਕ ਧਰਮਸਾਲ ਮੇ ਸੰਤ ਆਇ ਬੈਠਤੇ ਭਏ। ਏਕ ਮਹਾਜਨ ਤਹਾਂ ਕਥਾ ਸੁਣ ਕਰ ਸਭ ਕੇ ਪੀਛੇ ਉਠਣ ਸਮੇ ਕਹਤ ਭਯਾ— ਜੋ ਮੇਰੇ ਮਨ ਕਾ ਜੰਦ੍ਰਾ ਨਾ ਖੋਲਣਵਾਲਾ ਪਾਇਆ ਸੰਤ। ਜਬ ਸੰਤ ਬਚਨ ਕਰਤੇ ਭਏ ਸੁਣ ਕਰ। ਕੈਸਾ ਜੰਦਰਾ ਹੈ, ਹੇ ਭਾਈ। ਤਾਂ ਸੋ ਕਹਿਤ ਭਯਾ ਜੋ ਮੇਰੇ ਧਨ ਤਾਂ ਬਹੁਤ ਹੈ ਪਰ ਜਬ ਮੈਂ ਦਾਨ ਦੇਣ ਲੀਏ ਹਥ ਪਾਵਤਾ ਹੈਂ ਤੇ ਉਹ ਸਰਪ ਬਿਛੂ ਰੂਪ ਹੋ ਕਰ ਡੰਸਣੇ ਕਉ ਮੇਰੀ ਤਰਫ਼ ਆਵਤਾ ਹੈ। ਤੇ ਚਿਤ ਦਾਨ ਕਰਨੇ ਕਉ ਬਹੁਤ ਚਾਹੁਤਾ ਹੈ। ਇਹ

ਕਰ ਲਗਾ ਹੋਣ ਭਗਵੰਤ ਆਗੇ ਤਾਂ ਆਵਾਜ ਆਈ ਜੋ ਅਮਕੇ ਪਾਤਿਸਾਹ ਦਾ ਤੂੰ ਲੂਣਾ ਖਾਵੇਂਗਾ, ਦਰਸਨ ਕਰ, ਤਾਂ ਤੈਨੂੰ ਸਾਂਤ ਆਵੇਗੀ। ਤਬ ਇਬਰਾਹੀਮ ,ਜਾਇ ਮਿਲਿਆ ਤਿਸ ਪਾਤਿਸਾਹ ਕੋ। ਸੋ ਪਾਤਸਾਹ ਅਪਨ ਹਥੀ ਜਵਾਂ ਦੀ ਖੇਤੀ ਬੀਜ ਕੇ ਜਵਾਂ ਕੀ ਰੋਟੀ ਖਾਏ, ਬੇਗਮ ਸਹਿਤ, ਰਾਜ ਸੀਸ ਨਾ ਗ੍ਰਹਣ ਕਰੇ। ਜਬ ਤਿਸ ਕਾ ਮੋਤ ਮੁਖ ਪਾਇਆ ਤਬ ਹੀ ਸਾਂਤ ਆਇ ਗਈ ਜਾਂ ਤੇ ਤਿਸ ਪਾਤਸਾਹ ਕੋ ਪੂਰਨ ਗੁਰੂ ਮਿਲੇ ਸੈ, ਕਾਮਲ, ਤਬ ਹੀ ਇਹੁ ਅਵਸਥਾ ਗ੍ਰਸਤ ਬੀਰ ਹੀ ਤਿਨ ਕਉ ਭਈ। ਜਬ ਇਬ੍ਰਾਹੀਮ ਤਿਨ ਕੋ ਮਿਲਾ ਤਬ ਹੀ ਸਾਂਤ ਭਈ ਤਿਸਕੋ। ਤਾਂ ਤੇ ਹੇ ਸਾਧ, ਨਾਈ ਕੀ ਅਵਸਥਾ ਤੇ ਇਬਰਾਹੀਮ ਤਿਆਗ ਕੀ ਅਵਸਥਾ, ਪੁਨਾ ਸੋ ਪਾਤਿਸਾਹ ਰਾਜ ਬੀਚ ਹੀ ਪਰਮ ਤਿਆਗੀ। ਤਾਂ ਤੇ ਜਿਸ ਪਰ ਈਸਵਰ ਕੀ ਅਨੁਗ੍ਰਹ ਹੈ ਸੋਈ ਮਾਇਆ ਮੇ ਨਿਰਲੇਪ ਹੈ। ਪੁਨਾ ਦ੍ਰਿਸਟਾਂਤ । ਏਕ ਹਾਤਮ ਪਾਤਿਸਾਹ ਤਿਸ ਕੋ ਭੀ ਪੂਰਨ ਗੁਰੂ ਮਿਲੇ ਤਾਂ ਤੇ ਤਿਸ ਕੀ ਭੀ ਸਹਜ ਸਵਸਥਾ ਭਈ ਹੈ ਰਾਜ ਮੇਂ। ਏਕ ਸਮੇਂ ਕੋਈ ਗਨੀਮ ਤਿਸ ਪਰ ਚੜ ਆਇਆ, ਮਾਰਨ ਕਉ। ਤਾਂ ਵਜੀਰਾਂ ਮੰਤ੍ਰੀਆਂ ਕਹਾ ਹਾਤਮ ਕੋ ਜੋ ਆਪ ਭੀ ਕੋਈ ਬੰਦੋਬਸਤ ਕਰੋ ਸੈਨਾ ਕਰਿ ਹਾਜਨ ਜਾਂ ਤੇ ਦੁਸਮਨ ਭਾਰਾ ਹੈ। ਐਸੇ ਸੁਣ ਕਰ ਹਾਤਮ ਚੁਪ ਕਰ ਰਿਹਾ, ਜਾਂ ਤੇ ਦੇਹ ਆਦਿਕ ਪਦਾਰਥਾ ਤੇ ਸਹਿਜ ਉਦਾਸੀ ਸੀ। ਤਾਂ ਰਾਤ ਕਉ ਪੈਠ ਕਰ ਮਨ ਮੇਂ ਵਿਚਾਰਤਾ ਭਇਆ ਜੋ ਦੁਨੀਆਂ ਕੇ ਹਿਰਸ ਕਰ ਕੁਛ ਪ੍ਰਾਪਤਾ ਹੋਤਾ ਤਾਂ ਨਹੀਂ ਕਿਸੀ ਕਾ। ਭਾਵੇ ਦੌਲਤ ਵੰਦ ਹੋਵੈ ਭਾਵੇ ਗਦਾਈ ਹੋਵੈ। ਤਾਂ ਤੇ ਅਬ ਮੇਰੇ ਕਉ ਕਿਆ ਕਰਤਵ ਹੈ ਕਰਨ ਜੋਗ ਦੀਨ ਦੁਨੀਆ ਮੇ ਸੁਖੀ ਰੂਪ । ਜੇ ਕਰ ਮੈਂ ਸਾਮਨੇ ਜੁਧ ਕਰੋਂ ਤਾਂ ਹਜਾਰਾਂ ਇਧਰੋ ਮਰਨਗੇ ਹਜਾਰਾ ਉਧਰੋ ਮਰਨਗੇ। ਤੇ ਹਜਾਰਾ ਇਸਤ੍ਰੀਆਂ ਰੰਡੀਆਂ ਹੋ ਕਰ ਰੁਦਨ ਕਰੇਗੀ। ਇਸ ਪਰ ਇਹ ਭੀ ਖਬਰ ਨਹੀਂ ਜੋ ਜੈ ਕਿਸ ਕੀ ਹੋਣੀ ਹੈ। ਪੁਨਾ ਲੜਾਈ ਕਰ ਨਗਰ ਲੁਟੀਵੇਗਾ। ਅਨਕ ਜੀਵਾ ਕੋ ਕਲੇਸ ਹੀ ਹੈ ਜੇ ਕਰ ਇਕ ਮੇ ਸਾਮਤਾ ਤਿਆਗ ਕਰ ਚਲਾ ਜਾਵਾਂ ਤੋ ਸਭ ਸੁਖ ਘਨੇ ਭਏ ਹੈ। ਤਾਂ ਤੇ ਸਨੀ ਸੁਖੀ ਹੋਏਗਾ। ਇਕ ਮੇਰੇ ਦੁਖ ਕੀ ਕਿਆ ਬਾਤ ਹੈ। ਏਕ ਕੇ ਦੂਰ ਭਇਆਂ ਜੇ ਬਹੁਤਿਆਂ ਕੋ ਸੁਖ ਹੋਵੈ ਤਾਂ ਇਹ ਨੀਤ ਸੀਤ ਹੀ ਕਰਤੇ ਹੈਂ ਤਾਂ ਤੇ ਅਬ ਮੈ ਦੁਖ ਰੂਪ ਸੁਖ ਕੋ ਤਿਆਗ ਕਰੋਂ ਜੋ ਹੋਹੀ ਨਹੀਂ ਪ੍ਰਿਥਮ। ਭਾਵੇਂ ਮੈਨੂੰ ਕੋਈ ਕਾਇਰ ਹੀ ਕਿਉਂ ਨਾ ਕਹੈ। ਜਾਂਤੇ ਓੜਕ ਕਾ ਦਰਜਾ ਤਿਆਗ ਹੀ ਹੈ ਸਭ ਪਦਾਰਥੋਂ ਕਾ, ਤਾਂ ਤੇ ਦੁਖ ਸਭ ~~ਪਦਾਰਥ~~ ਉਤਪਤ ਕਰੀਦੇ ਹੈ ਦੇਹ ਲਈ, ਜੋ ਤਨ ਤਾਂ ਮਿਟੀ ਕਾ ਹੈ। ਤਾਂ ਤੇ ਦੇਹ ਸਾਥ ਤਿਆਗ ਹੀ ਮੇਰੇ ਵਾਸਤੇ ਹੈ । ਤਬ ਰਾਤ ਕੋ ਚੋਰੀ ਹਾਤਮ ਬਨ ਪਰਬਤੋਂ ਮੇ ਨਿਕਸ ਗਿਆ। ਰਾਜਾ ਪਰਜਾ ਹ[illegible]ਰਸੀ ਸਾਥ ਸੰਸਾਰ ਬਾਂਧਾ ਹੂਆ ਹੈ। [illegible]ਰਸੀ ਕੋ ਵਿਚਾਰ ਰੂਪੀ ਕਾਤੀ ਕਉ ਕਟ ਕੇ ਸੁਖੀ ਭਇਆ। ਊਪਰ ਗੋਦੜਾ ਓਢਲੀਨੀ ਤੇ ਪਾਸ ਜਲ ਕੀ ਟਿੰਡ ਧਰ ਲੀਨੀ ਤੇ ਬੰਦਗੀ ਮੇ ਮਗਣ ਭਇਆ ਤੇ ਦੁਸਮਨ ਪਾਤਸਾਹੀ ਲੈ ਕਰਿ ਹਾਤਮ ਕੋ ਨਾ ਪਾਵਤ ਭਏ। ਤਬ ਢੰਢੋਰ ਫਿਰਾਇਆ ਜੋ ਕੋਊ ਹਾਤਮ ਕੀ ਬਾਂਹ ਲਿਆ ਦੇਵੈ ਤਿਸ ਕੋ ਮੈ ਪਾਂਚ ਸਹੰਸ ਮੋਹਰਾਂ ਦੇਵਾਂ। ਜਿਸ ਬਨ ਮੇ ਹਾਤਮ ਬੰਦਗੀ ਕਰਤਾ ਜਾ ਤਹਾਂ ਕੋਈ ਗਰੀਬ ਦੰਪਤੀ ਬ੍ਰਿਧ ਕਾਠੀ ਚੁੰਨਤੇ ਥੇ ਬੇਚਨੇ ਲੀਏ। ਤਾਂ ਇਸਤ੍ਰੀ ਭਰਤਾ ਕੋ ਕਹਿਤੀ ਹੈ ਜੋ ਹਾਤਮ ਅਸਾਡੇ ਹੱਥ ਆਵੇ

ਤਾਂ ਤਿਸ ਕੀ ਜਾਹਿ ਜਾਇ ਤਿਸ ਪਾਤਸਾਹ ਨੇ ਦੇਖਾ ਤਿਸ ਸੌ ਪੰਜ ਸਹੰਸ੍ਰ ਮੋਹਰਾਂ ਲਟਾਏ ਤਾਂ ਸੁਖ ਭੋਗੀਏ, ਹੇ ਸੁਆਮੀ। ਤਾਂ ਕੁਲਤਾ ਕਹਤ ਭਇਆ, ਜੋ ਨਿਜ ਨਾਰੀ ਹੈ, ਲਾਖ ਵੈਰੀ ਹੈ ਤੈਨੂੰ ਹੋਰ, ਤ੍ਰਿਆ ਲਾਨਤ। ਜੋ ਹਾਤਮ ਅਸਾਡਾ ਮਾਰਿਏ, ਕੁਫਰ ਪ੍ਰਮੇਸਰ ਤਿਸ ਕਾ ਤੂੰ ਬੁਰਾ ਚਿਤਵਨੀ ਹੈਂ, ਹੇ ਛੁਟੇ ਜੋ ਅਸਾਡਾ ਪਾਤਸਾਹੁ ਤਿਸ ਕੀ ਹਮ ਰਯਤ ਹੈਂ। ਐਂਦਾ ਐਂਦਰਾ ਦੇ ਸੁਣ ਕਰਿ ਹਾਤਮ ਮਨ ਮੇ ਵਿਚਾਰ ਕਰਦਾ ਹੈ। ਜੋ ਮੈਂ ਰਾਜ ਤਿਆਗਿਆ ਹੈ ਤੇ ਮੇਰਾ ਕਿਛੁ ਘੱਟ ਤੋਂ ਨਹੀਂ ਗਿਆ। ਤਾਂ ਤੇ ਸੂਰ ਭੀ ਉਪਕਾਰ ਅਰਥ ਲਾਵੇ। ਜੋ ਇਨਾਂ ਗਰੀਬਾਂ ਦਾ ਕੰਮ ਹੋ ਜਾਸੀ। ਜਾਂ ਤੇ ਕਿਸੀ ਸਮੇਂ ਇਸ ਨੇ ਗਿਨਨਾ ਤੋ ਹੈ ਹੀ, ਕਹੂੰ ਜਾਣਿਆ ਨਹੀਂ ਜਾਤਾ ਕਿ ਫਿਰਿ ਸਾ ਕਾਲਾ ਖਾਨਾ ਹੈ ਵਾ ਨਹੀਂ। ਇਸ ਕਰ ਕਿਸੀ ਕਾ ਕਾਜ ਸਵਿਰੈ ਤੋ ਅਤ ਭਲਾ ਹੈ, ਹੇ ਮੇਰੇ ਮਨਾ। ਤਾਂ ਉਨ ਜਾਇ ਆਪਣੀ ਭੁਜਾ ਤਿਨ ਕੇ ਹਾਥ ਪਕੜਾਈ ਤੇ ਕਹਾ ਜੋ ਹਾਤਮ ਮੈਂ ਹੀ ਹਾਂ ਤੇ ਤੁਸੀ ਮੇਰੀ ਬਾਂਹ ਪਕੜਾਇ ਕਰ ਆਪਣਾ ਕਾਰਜ ਸਿਧ ਕਰ ਲਵੋ, ਪਾਤਿਸਾਹੁ ਕੋਲੋਂ। ਸੋ ਸੀਸ ਧਰ ਧਾਵਤੇ ਭਏ ਹਾਤਮ ਪਾਤਸਾਹੁ ਕੀ ਭੁਜ, ਤੇ ਕਹਤ ਭਏ ਜੀ ਹਮਾਰੀ ਕਿਆ ਮਜਾਲ, ਹਮ ਤੁਮਾਰੇ ਨਫਰ। ਇਤਨ ਹੂੰ ਕੋਈ ਅਵਰ ਨੀਚ ਢੂੰਢਤੇ ਫਿਰਤੇ ਸੀ ਧੰਨ ਕੇ ਲਾਲਚ ਕਰ। ਸੋ ਦੇਖ ਕਰ ਤੇ ਪਕੜ ਕਰ ਤਿਸ ਸੁਲਤਾਨ ਕੇ ਪਾਸ ਲੈ ਜਾਤੇ ਭਏ। ਤਾਂ ਸੋ ਪਾਤਸਾਹ ਕਹਤ ਭਇਆ ਕਿਸ ਨੇ ਪਕੜਾ ਹੈ ਹਾਤਮ ਕੋ। ਸੋ ਲਾਲਚੀ ਕਹਤ ਭਏ ਜੀ ਮੈਂ ਪਕੜਾ ਹੈ, ਅਰਿ ਕੋਈ ਕਹੈ ਮੈਂ ਪਕੜਾ ਹੈ। ਤਾਂ ਪਾਤਸਾਹ ਹਾਤਮ ਤੇ ਪੂਛ ਕਰਿ, ਕ੍ਰਿਪਾ ਦੰਪਤੀ ਕੋ ਧੰਨ ਦੇ ਕਰ ਵਿਦਾ ਕੀਆ। ਜੋ ਲਾਲਚੀ ਸੇ ਹੁਕਮ ਸੇ ਤਿਨ ਕੋਪ ਕਰ ਮਾਰ ਕਢਵਾਵਤੇ ਭਏ। ਪੁਨਾ ਹਾਤਮ ਤੇ ਪੁਛਿਆ ਜੋ ਤੁਸੀਂ ਸਭ ਕਿਛੂ ਤਿਆਗਣ ਵਾਲੇ ਹੋ ਤੇ ਮੇਰੇ ਸਾਥ ਖੇਤ, ਜੋ ਜੁਧ ਹੈ, ਕਿਉ ਨਹੀਂ ਕੀਆ। ਤਾਂ ਹਾਤਮ ਜੀ ਅਰਿ ਲੇਖ ਦਿਖਾਵਤੇ ਭਏ ਤੇ ਕਹਤੇ ਭਏ ਜੋ ਹਜਾਰੋਂ ਕਾ ਮਰਨਾ ਇਸ ਕਾਰਨ ਸੇ ਪੁਨਾ ਸਹੀਦ ਹੀ ਇਸਤ੍ਰੀਆਂ ਕਾ ਰੋਵਣਾ ਤੇ ਵਿਭਚਾਰ ਕਰਨੇ ਤਿਨਾ ਦੁਆਰੇ ਪਾਪੀ ਪੈਦਾ ਹੋਣੇ ਤਿਨੋ ਆਤਮ ਕਰਨਾਂ ਤੇ ਨਗਰ ਭੀ ਲੁਟੀਵਣਾ ਤੇ ਮੇਰੇ ਹਾਥ ਕਿਆ ਆਵਤਾ। ਜੇ ਕਰ ਖਬਰ ਨਹੀਂ ਤੇਰੀ ਹੀ ਜੈ ਹੋਤੀ, ਹੇ ਹਾਤਮ। ਜੇ ਕਰ ਮੇਰੀ ਭੀ ਜੈ ਹੋਤੀ ਤਾਂ ਹਿਰਸ ਤਾਂ ਕਦੇ ਨਹੀਂ ਪੂਰੀ ਹੋਣੀ ਜਾਵੇਂ ਤਿਨਾ ਜਹਾਨਾ ਦਾ ਰਾਜ ਮਿਲੈ, ਹੇ ਰਾਜਿੰਦਾ। ਇਸ ਪਰ ਏਕ ਹਦਾਇਤ ਹੈ ਸੁਖਨ ਫਰੀਦ ਜੀ ਕਾ। ਕੋਈ ਦੌਲਤਵੰਦ ਫਕੀਰ ਦੀ ਜਿਆਰਤ ਨੂੰ ਗਿਆ। ਤਾਂ ਸਾਈਂ ਲੋਕ ਕਹਤ ਭਏ ਤਿਸ ਦੁਨੀਆ ਦਾਰ ਸੇ ਜੋ ਹੇ ਸਾਹਿਬ ਕੇ ਬੰਦੇ ਮਹਜਟ ਮੇ ਪਰਵਿਰਦਗਾਰ ਕੀ ਬੰਦਗੀ ਭੀ ਕਰੀ ਹੈ ਤੈਨੇ। ਸੋ ਕਹਤ ਭਇਆ ਪਾਕ ਦੀਦਾਰ ਜੋ ਪਾਇਆ ਹੈ ਤਾਂ ਕਰੂੰਗਾ। ਐਸੀ ਕਹ ਕਰ ਸੋ ਚਲਾ ਗਿਆ, ਨਗਰ ਕੋ। ਫੇਰ ਕਭੀ ਆਇਆ ਤਾਂ ਭੀ ਸਾਈਂ ਲੋਕਾਂ ਨੇ ਜਹਾਂ ਕੇ ਸਾਹ ਸੇ ਤੈਸੇ ਹੀ ਪੂਛਣਾ, ਤਿਸ ਕੋ। ਤਾਂ ਤਿਸ ਉੱਤਰ ਦੇਣਾ ਜੋ ਕਰਾਂਗਾ। ਜੋ ਦੁਨੀਆ ਕੇ ਕੰਮਾਂ ਸੇ ਵੇਹਲਾ ਨਹੀਂ ਮਿਲਤੀ। ਸੁਣ ਕਰ ਸਾਈਂ ਲੋਕ ਚੁਪ ਕਰ ਰਹੇ। ਪੁਨਾ ਕੋਈ ਆਇਆ ਤੋ ਸੋਈ ਸਾਈਂ ਲੋਕ ਕਹਤ ਭਇਆ ਜੋ ਫਾਰਿਗਾ

ਜੋ ਕਿਆ ਕਰਾਂ ਦੁਨੀਆਂ ਦੇ ਕੰਮਾਂ ਤੋਂ ਵਿਹਲ ਨਹੀਂ ਮਿਲਤਾ । ਤਬ ਸਾਹਿਬ ਲੋਕ ਬੜੇ ਬਜ਼ੁਰਗ ਕਹਤ ਭਏ ਜੋ ਦੁਨੀਆਂ ਦੇ ਕੰਮ ਤਾਂ ਕੰਮ, ਹੋਣੇ ਨਹੀਂ ਕਿਤੇ ਦੇ, ਸਦਾ ਘਾਟੇ ਵਿੱਚ ਹੀ ਰਹਿਣਾ ਹੈ। ਪਰ ਮੈਂ ਜਾਣਦਾ ਹਾਂ ਜੋ ਦੁਨੀਆਂ ਦੇ ਹਿਰਸ ਕਰ ਜੋ ਰਸਮਾਂ ਤੇਰੀਆਂ ਘਾਟੀਆਂ ਹੈ, ਕਿਆ ਟੇਢੀਆਂ ਹੈ। ਤਿਨ ਤੇ ਤੇਰੀ ਕਬਰ ਕੀ ਮਿਟੀ ਹੀ ਪੂਰੇਗੀ। ਹੋਰ ਕਿਸੀ ਕਰ ਰਜਤੀਆਂ ਨਹੀਂ। ਹਾਤਮ ਕਹਤਾ: ਹੈ ਫਕੀਰ, ਹੇ ਪਾਤਸਾਹ, ਇਸ ਕਰ ਮੈ ਬਨਾਮੈ ਬੰਦਗੀ ਲੀਏ ਰਖਿਆ ਗਿਆ ਹਾਂ। ਐਸੇ ਸੁਣ ਕਰ ਪਾਤਿਸ਼ਾਹ ਹੈਰਾਨ ਹੋ ਗਿਆ ਤੇ ਹਾਤਮ ਬਜ਼ੁਰਗ ਕੀ ਕਦਮੀ ਗਿਰਾ ਤੇ ਕਹਤ ਭਯਾ ਅਪਨਾ ਇਹੁ ਰਾਜ ਲੋ। ਤੇ ਹਾਤਮ ਕਹਾ ਮੇਰੇ ਕਿਸੇ ਕਾਮ ਨਾਹੀ। ਐਸੇ ਬਖੋਇ ਕਰ ਆਪ ਬਨ ਮੋ ਗਵਨ ਕਰਤੇ ਭਏ ਸੋ ਪਾਤਸਾਹ ਹਾਤਮ ਕੇ ਪੁੱਤਰ ਕੋ ਰਾਜ ਦੇ ਕਰਿ ਅਪਨੀ ਵਲਾਇਤ ਮੋ ਗਿਆ ਹਿਰਸ ਦੂਰ ਕਰਿ। ਪੁਨਾ ਪ੍ਰਸੰਗ, ਸੰਤ ਬਚਨ। ਜੁਗਲ ਬ੍ਰਾਹਮਣ ਕੁਟੰਬੀ ਮਾਇਆ ਢੂਢ ਰਹੇ ਪਰ ਮਾਇਆ ਹਾਥ ਨਾ ਆਈ। ਤਬ ਦੁਖੀ ਹੋ ਕਰ ਸਨਿਆਸ ਧਾਰ ਲੇਤੇ ਭਏ। ਇਹ ਪ੍ਰਣ ਕਰ ਜੋ ਮਾਇਆ ਦਾ ਅਬ ਸਪਰਸ ਨਹੀਂ ਕਰੇਂ। ਐਸੇ ਧਾਰ ਕਰ ਬਨ ਮੋ ਬਾਸ ਕੀਆ। ਪੁਨਾ ਅੰਸੁਟ ਦਿਵਸ ਪੀਛੇ ਰੂਪ ਧਾਰ ਨਾਰ ਰੰਗਲਾ ਆਇ ਚਮਕੀ, ਨਿਕਟ ਸੰਤਾਂ ਕੇ। ਨਿਕਟਿ ਬੈਠ ਕੇ ਕਹਿਤ ਭਈ ਜੋ ਮੈਨੂੰ ਕੋਈ ਸੇਵਾ ਆਗਿਆ ਕਰੋ, ਹੇ ਸੰਤੋ। ਤਾਂ ਤੇ ਮੈ ਸਫਲ ਹੋਵੇ ਰਾਹੋਂ ਤੁਸਾਂ ਨੂੰ ਲੋੜ ਨਾਹੀਂ। ਤੇ ਕਹਤ ਭਏ ਤੂੰ ਕਵਨ ਹੈ, ਸੋ ਕਹਤ ਭਈ ਮੈ ਮਾਇਆ। ਤਬ ਕਿਉਂ ਨ ਆਈ ਜਬ ਹਮ ਲੋੜਦੇ ਸੇ ਅਬ ਹਮਾਰੇ ਤੂੰ ਕਿਸ ਕਾਮ ਹੈਂ ਜਾ ਤੇ ਗ੍ਰਹਣ ਕਰਨੀ ਹੀ ਨਾਹੀ। ਲਛਮੀ ਵਾਚ। ਹੇ ਸੰਤੋ ਆਦਿ ਦੇਵੀ ਕੀ ਜੋ ਨੇਤ ਹੈ ਤਿਨ ਕੋ ਦੂਰ ਕਰਨੇ ਕੀ ਕੋਊ ਸਮਰਥਾ ਨਾਹੀ, ਤੁਮ ਹਮ ਸਭ ਨੇਤ ਕੇ ਅਧੀਨ ਹੈ ਚੁੰਬਕ ਲੋਹੇ ਵੱਤ ਅਰ ਸੂਤ੍ਰ ਧਾਰ ਕੀ ਪੁਤਲੀ ਵਤ। ਜਾਂਤੇ ਜੋ ਮੇਰੇ ਇਛਾਵੰਤ ਹੈ, ਤਿਨ ਤੇ ਮੈ ਦੂਰ ਹੀ ਰਹਿਤੀ ਹੋਂ। ਜੋ ਮੇਰੀ ਇਛਾ ਤੇ ਰਹਤ ਹੈਂ ਤਿਨਾ ਕੀ ਮੈ ਸੇਵਕ ਹੋ ਕਰ ਸੇਵਾ ਕਰਤੀ ਹੋਂ, ਮਾਲਕ ਦੀ ਮਰਜੀ ਹੀ ਕਿਛੁ ਐਸੀ ਹੈ, ਮੇਰੇ ਭੀ ਕਿਛੁ ਅਧੀਨ ਨਾਹੀ। ਜੇ ਕਰ ਅਬ ਮੋ ਕੋ ਆਗਿਆ ਦੇਵੋਂ ਤਾਂ ਜੰਗਲ ਮੈ ਮੰਗਲ ਕਰ ਦੇਵਾਂ, ਹੇ ਸਾਧੋ। ਤੇ ਸਨਿਆਸੀ ਸੰਤ ਕਹਤ ਭਏ ਜੋ ਹੁਣ ਅਸਾਂ ਨੂੰ ਕਿਛ ਲੋੜ ਨਾਹੀ ਹੁਣ ਤੂੰ ਜਾਹਿ ਹਮਾਰੇ ਨੈਨੋ ਦੇ ਅਗੇ ਤੋਂ ਹੇ ਮਾਇਆ ਜਾਂ ਤੇ ਤੂੰ ਦੁਖ ਪੂਰ ਹੈ। ਸੋ ਲੋਪ ਭਈ। ਦੋ: । "ਤਹ ਲਗ ਤੇਰਾ ਜਾਤ ਹੈ ਜਬ ਲਗ ਚਾਹੇ ਚਿਤ। ਦਰਸ਼ ਮਿਟੀ ਗੁਲਾਮ ਤਹ ਭਇਓ ਅਚਾਰੀ ਚਿਤ"। ਜੋ ਇਛਾਵੰਤ ਹੈ ਪੁਰਸ਼ ਸੋ ਐਸਾ ਹੈ ਜੈਸਾ ਸੁਆਨ ਕੀ ਬ੍ਰਿਤ। ਦੋ:। "ਘਰ ਘਰ ਡੋਲਤ ਦੀਨ ਹੋਇ ਜਨੁ ਜਨ ਜਾਚਿਤ ਜਾਇ। ਦੀਨੇ ਲੋਭ ਚਸਮਾ ਜਬਨ ਲਘ ਪੁਨ ਬਡੇ ਲਖਾਇ । ਜਿਨ ਪਰ ਗੋਬਿੰਦ ਕੀ ਕ੍ਰਿਪਾ ਹੋਤੀ ਹੈ ਸੋ ਗੁਰਮੁਖ ਮਾਇਆ ਵਿਰੋਉਦਾਸੀ ਤਾਂ ਤੇ ਈਸਵਰ ਕੀ ਸਰਣ ਕੋ ਪ੍ਰਾਪਤ ਹੋਵੇ, ਹੰਕਾਰ ਮਮਤਾ ਆਦਿਕ ਤਿਆਗ ਕਰ, ਮੂਲ ਸੰਤਸੰਗ ਹੈ, ਸਤਸੰਗ ਬਿਨਾ ਮਨ ਕਾ ਸੁਭਾਉ ਰੋਕਨਾ ਕਠਨ ਹੈ। ਤਿਸ ਪਰ ਫਨਵਾਰੀ ਸੰਤ ਕਾ ਬਚਨ ਹੈ। "ਮਤਿ ਜਾਨੋ ਮਨ ਹਟੇ ਬਿਖੈ ਰਸ ਭੋਗ ਤੇ ਇਆ।। ਮਤਿ ਜਾਨੋ ਮਨਹਟੇ ਸਗਲ ਤੀਰਥ ਫਿਰ ਆਇਆ। ਮਤਿ ਜਾਨੋ ਮਨ ਹਟੇ ਕੀਏ ਪੁਨ ਬਹੁ ਦਾਨਾ।

ਮਤਿ ਜਾ ਕਾ ਮਨ ਰਟੇ ਪੜ੍ਹੇ ਬਹੁ ਬੇਦ ਪੁਰਾਣਾ। ਜਪ ਤਪ ਕਰਮ ਨਾ ਸਾਧ ਲੈ ਜਹਾਂ ਜੋਗ ਸ੍ਰੂਤ ਨਾਲੇ। ਬਨਵਾਰੀ ਸੰਤ ਸੰਗ ਬਿਨਾ ਮਨ ਬਿਕਸਿਤ ਮਤ ਮਾਨੋ"। ਸੁ ਸੁਨਕਰ ਸਾਧੂ ਬਹੁਤ ਪ੍ਰਸੰਨ ਹੋ ਕਰ ਕਹਤ ਭਇਆ ਜੀ ਇਹ ਸੰਸਾ ਮੇਰਾ ਦੂਰ ਭਯਾ ਹੈ। ਜੈਸੇ ਤੇਖਿ ਵਲਨ ਕੇ ਚਲਨੇ ਕਰਿ ਹੁਕਮ ਤ੍ਰਿਣ ਦੂਰ ਚਲਾ ਜਾਇ ਤਥਾ ਇਹ ਸੰਸਾ ਮੇਰਾ ਦੂਰ ਭਯਾ ਹੈ। ਤਾਂ ਤੇ ਰਿਦਿਓ ਅਰ ਬਾਹਿਰ ਜਿਨ ਕੇ ਰਿਅਥੀ ਹੈ, ਬਬੇਕ ਸਹਿਤ ਤਿਨ ਪਰ ਈਸਵਰ ਕੀ ਬਡੀ ਕ੍ਰਿਪਾ ਹੈ, ਤੇ ਧੰਨ ਹੈ ਪੁਰਸੋਤਮ। ਹੇ ਭਗਵਨ, ਇਕ ਹੋਰ ਸੰਸਾ ਹੈ ਮੇਰਾ ਜੋ ਤਯਾਗ ਕੀ ਦਸਾ ਹੈ ਕੈਸੇ ਕਹਤ ਹੈਂ, ਸੋ ਕ੍ਰਿਪਾ ਕਰ ਕਹੋ। ਤਬ ਸੰਤ ਬਚਨ ਉਚਾਰਤੇ ਭਏ। ਜੋ ਇਹ ਤਾਂ ਪ੍ਰਤਖ ਕਰ ਗ੍ਰਿੰਥਾ ਗੌਰੋਂ ਨੇ ਬਿਵਸਥਾਕਥਨ ਕਰੀ ਹੈ ਕਹਤੇ ਕੀਂ ਜੋ ਹਾਥ ਦੀਏ ਬਿਨਾ ਹਾਥ ਨ ਆਵੈ। ਸ੍ਰੀ ਭਾਈ ਗੁਰਦਾਸ ਬਚਨ। "ਅਣ ਦਿਤਾ ਕਛੂ ਹਾਥ ਨਾ ਆਵੇ"। ਅਰ ਸੰਤ ਬਾਨ। ਜੋ ਔਰ ਕੋ ਫਲ ਦੇਵੈਗਾ ਸੋ ਆਪ ਭੀ ਫਲ ਪਾਵੈਗਾ। ਗੇਹੂੰ ਸੋ ਗੇਹੂੰ ਜੌ ਸੋਂ ਜੌ, ਚਾਵਲ ਸੋ ਚਾਵਲ ਪਾਵੈਗਾ। ਨ ਦੇਵੈਗਾ ਕਲ ਪਾਵੈਗਾ। ਕਲ ਪਾਵੈਗਾ ਕਲ ਪਾਵੈਗਾ। ਕਲਿਜੁਗ ਨਹੀਂ ਕਰਜੁਗ ਹੈ, ਇਸ ਹਾਥ ਦੇ, ਉਸ ਹਾਥ ਲੈ। ਇਹਾ ਖੂਬ ਸੌਦਾ ਨਕਦ ਹੈ। ਦਿਨ ਕੋ ਦੇ ਅਰ ਰਾਤ ਕੋ ਲੈ, ਇਹ ਧਾਰਣਾ ਗੁਰਮੁਖਾਂ ਨੂੰ ਪਰਤਖ ਕਰ ਭਾਸਤੀ ਹੈ। ਤਾਂ ਤੇ ਉਹ ਸੁਭ ਕਰਤਵ ਰੂਪੀ ਖੇਤੂ ਜਮਾਵਤੇ ਹੈਂ, ਕਾਇਆ ਭੂਮੀ ਮੇਂ। ਜੈਸੇ ਇਹ ਦੇਖਨਾ ਹੈ, ਭਾਈ ਰਾਮ ਕ੍ਰਿਸਨ ਪਰਮ ਤ੍ਰਿਆ ਤੇ ਪਰਮ ਉਪਕਾਰੀ ਪ੍ਰਭ ਪ੍ਰੇਮੀ ਗੋਬਿੰਦ ਨਾਮ ਕੇ ਕਥਾ ਹਰਿ ਕੀਰਤਨ ਭਗਵਤ ਭਜਨ ਮੇ ਆਠ ਪਹਿਰ ਬਿਤਾਵਤੇ ਹੈਂ। ਹੋਰ ਜੋ ਜੋ ਸੰਤ ਗੁਰਮੁਖ ਗਿਆਨਵਾਨ ਹੈ ਸੋ ਤਨ ਮਨ ਧੰਨ ਸਭ ਗੋਬਿੰਦ ਤਰਫ਼ ਲਾਵਤੇ ਹੈਂ, ਹਰਿ ਕੀਰਤਨ ਭਗਵਤ ਭਜਨ ਮੇ ਅਠੇ ਪਹਿਰ ਬਿਤਾਵਤੇ ਹੈਂ। ਤਾਂ ਤੇ ਉਤਮ ਜੋ ਮੁਕਤ ਫਲ ਹੈ ਤਿਸ ਕੋ ਪਾਵਤੇ ਹੈ। ਚੌਰਾਸੀ ਕੇ ਖੇਦ ਜੋ ਹੈ ਸੋ, ਉਨ ਸੇ ਦੂਰ ਹੋ ਜਾਵਤੇ ਹੈਂ। ਪਰਮਧਾਮ ਜੋ ਭਗਵਤ ਭਗਤੀ ਹੈ ਪ੍ਰੇਮ ਜਿਸ ਕੋ ਸਤਿ ਸਾਸਤ੍ਰ ਸੰਤ ਕਥਨ ਕਰਤੇ ਹੈਂ। ਸੋਈ ਪਰਮ ਪੁਰਖ ਪ੍ਰਯਤਨ ਹੈ। ਅਰ ਜੋ ਪੁਰਖ ਪ੍ਰਯਤਨ ਤੇ ਹੀਨ ਹੈ ਨਰਾਧਮ ਅਪਨੇ ਤਨ ਮਨ ਕੀ ਪੁਸਟੀ ਤੁਸਟੀ ਮੇ ਲਾਗੇ ਹੈ ਅਭਾਗੀ। ਸੋ ਜੋ ਅਗਿਆਨੀ ਮੂੜ ਨਾਸਤਕ ਹੈ। ਬਨਬਾਸੀ ਤਪਸੀ ਕਾ ਦ੍ਰਿਸਟਾਂਤ। ਜਬ ਸ੍ਰੀ ਰਾਮ ਚੰਦ੍ਰ ਜੀ ਭਗਵਾਨ, ਦੁਸਟਨੋ ਕੇ ਦਲੋਂ ਕੋ ਦਲ ਕਰ, ਸਿੰਘਾਸਨ ਪਰ ਬੈਠੇ ਹੈਂ, ਤਬ ਸ੍ਰਵਣ ਕੀਤਾ ਜੋ ਕੁੰਭਜ ਰਿਖੀ ਕੋਊ ਤਪ ਕਾ ਬ੍ਰਤ ਨਾਇ ਜੀ ਨੇ ਪੂਰਾ ਭਯਾ ਹੈ। ਤਬ ਭਗਵਾਨ ਸ੍ਰੀ ਰਾਮ ਜੀ ਤਿਸ ਆਸ੍ਰਮ ਆਏ, ਬਧਾਈ ਦੇਨੇ ਕੋ। ਤਬ ਮੁਨੀ ਨੇ ਸ੍ਰੀ ਰਾਮ ਜੀ ਕਾ ਬੜਾ ਆਦਰ ਕੀਆ। ਤਿਨ ਕਉ ਭਿਭੂਖਨ ਦੀਏ ਮੁਨਾ, ਕਥਨ ਕਰ। ਹੇ ਰਾਮ ਰਾਜਿੰਦ੍ਰ ਮਹੀ ਮੰਡਨ ਇਹ ਜੋ ਦਿਵ ਮੰਡਲ ਹੈ ਭੂਖਨ ਸੋ ਸਰਬ ਕਾਮਦੇਣ ਕਉ ਸੁਰ ਤਰੁ ਚਿੰਤਾਮਣਿ ਸਮ ਜਾਨਣੇ। ਤਾਂ ਤੇ ਆਪ ਜੀ ਲੇਣਾ ਕਰੋ ਹੈ। ਇਨ ਕੀ ਪਵਿਤ੍ਰਤਾ ਲੀਏ। ਤਬ ਪੂਰਨ ਕਾਮ ਜੋ ਸ੍ਰੀ ਭਗਵਾਨ ਜੀ ਹੈਂ, ਪ੍ਰਸੰਨ ਹੋ ਕਰ ਕਹਤੇ ਭਏ: ਹੇ ਮਹਾਮੁਨੀ ਜੀ, ਇਹ ਭੂਖਨ ਆਪ ਕੋ ਕੈਸੇ ਪ੍ਰਾਪਤ ਹੂਏ ਹੈ ਜਾਤੇ ਨਾਜੀ ਹੈ ਸ੍ਰੀ ਅਗਸਤ ਜੀ ਕਥਨ ਕਰਤ ਭਏ ਕੁੰਭਜ ਮੁਨੀ ਵਾਚ। ਹੇ ਰਘੁਵੰਸੀਓ ਕੀ ਮੁਕਤ ਮਣੀ ਸ੍ਰੀ ਰਾਮ ਜਸ ਮੈਂ ਤਪ ਕਰਣ ਲੀਏ ਸੁਤੰਤਰ ਇਕੰਤ ਪਵਿਤ੍ਰ ਜਲਾ ਮੇ ਅਸਥਾਨ ਢੂੰਡਤਾ ਫਿਰੋ। ਤਬ ਏਕ ਸੂਨ ਕੁਟੀ ਦੇਖੀ ਸਰੋਵਰ ਪਰ ਨਿਰਜਨ ਬਨਮੇ ਤਹਾਂ ਲੱਗਾ ਤਪ ਕਰਨੇ। ਤਹਾਂ ਇਕ ਮੈ ਨੇ ਦਿਆ ਜੋ ਕੌਤਕ ਸੋ ਏਕ ਮਸਾਲ ਬੀਰ ਚਾਰਾ ਚੁਲੇਰਤ। ਮੈ ਦੇਖ ਕਰ ਵਿਚਾਰ ਕਰਤਾ ਹੀ ਸੀ ਜੋ ਨਿਰਜਨ

ਬਨ ਮੇਂ ਇਹ ਸਵ ਕਹਾਂ ਸੇ ਆਇਆ ਹੈ। ਤਬ ਇਤਨੇ ਮੇਂ ਅਕਾਸ਼ ਦੇਵਤਾ ਉਤਰ ਕਰ ਜਿਨ੍ਹੋਂ ਤਿਸ ਸਵ ਕੋ ਨਿਕਾਸ ਕਰ ਭੋਜਨ ਕਰਨ ਲਾਗਾ। ਮੈਂ ਦੇਖ ਕੇ ਅਸਚਰਜ ਮਾਨ ਹੋਇਆ ਜੋ ਦੇਵਤਾ ਕਿਆ ਤੇ ਸਵ ਕਾ ਭੋਜਨ ਕਿਆ। ਜਬ ਵਹੁ ਅਘਾਇ ਕਰ ਚਲਾ ਨਭ ਕੋ ਤਬ ਤਿਸ ਕੋ ਪੂਛਨਾ ਕੀਆ ਬੁਲਾਇ ਕਰ। ਸੋ ਸੁਰ ਬਿਮਾਨ ਤਿਆਗ ਕੇ ਮਸਤਕ ਟੇਕ ਕੇ ਕਥਣ ਕਰਨ ਲਾਗਾ, ਹੇ ਅਗਸਤ ਜੀ। ਜਹਾਂ ਅਬ ਆਪ ਤਪ ਕਰਦੇ ਹੋ ਤੋ ਅਸਥਾਨ ਐਸਾ ਹੈ, ਹੇ ਭਗਵਨ ਪੂਰਬ ਜਨਮ, ਤਪਸੀ ਰੂਪ ਕਰ, ਮੈਂ ਈਹਾਂ ਤਪ ਤਪਿਆ ਹੈ; ਗੁਰ ਸਮ ਰੂਖਾ ਬਿਨਾ ਹੰਕਾਰ ਸਹਿਤਾ ਸੋ ਆਪਨੇ ਕਰਮ ਕਾ ਵਿਪਾਕ ਮੈਂ ਭੋਗਤਾ ਹੋ, ਹੇ ਮੁਨੀ ਵਰ। ਪੂਰਬ ਜਨਮ ਤਪਸੀ ਕੋ ਜੋ ਕਿਛੂ ਮਿਸ਼ਟਾਨ ਭੋਜਨ ਜੋ ਮਿਲੈ ਸੋ ਮੈਂ ਛਿਪਾ ਲਿਏ, ਆਪ ਹੀ ਭੋਜਨ ਕਰੇ। ਫਿਰ ਮੈਂ ਮਛਲੀ ਕੋ ਭੀ ਨਾ ਦੇਵੇ। ਐਸੇ ਤਨ ਕਾ ਪਪੋਰਨਾ ਕੀਆ। ਗੁਰ ਸਮ ਰੂਖਾ, ਸਰਧਾ, ਸੇਵਾ ਅਧਿਕ ਤੇ ਹੀਨ। ਗੁਰ ਸ਼ਾਸਤ੍ਰ ਅਨੁਸਾਰ ਹੋ ਕਰ ਪੁਰਖ ਪੂਜਤਨ ਨ ਕੀਆ। ਸੋ ਜਬ ਸੇ ਮੇਰਾ ਸਰੀਰ ਛੂਟਾ ਤਬ ਧਰਮ ਦੂਤ ਨਿਕਟ ਧਰਮ ਅਧਰਮ ਨਿਰਨੇ ਲੀਏ ਖੜਾ ਕੀਆ। ਤਿਸ ਕਾਲ ਸ੍ਰੀ ਭਾਨ ਨੰਦਨ ਜੀ ਮੇਰੀ ਤਰਫ ਦੇਖ ਕਰ ਕਹਤ ਭਏ: ਹੇ ਤਪਸੀ, ਤਪ ਤੋ ਤੈਨੇ ਤਪਾ ਹੈ, ਪਰੰਤੂ ਖਾਨ ਪਾਨ ਲੀਏ ਭੋਜਨ ਤੈਨੇ ਦਾਨ ਨਹੀਂ ਕੀਆ ਤਾਂ ਤੇ ਤਪਸਿਆ ਕਾ ਫਲ ਤੋਂ ਦੇਵਤਾ ਹੈਂ ਇੰਦ੍ਰ ਪੁਰੀ ਮੇਂ। ਅਰ ਭੋਜਨ ਆਪ ਤੇਰੀ ਸਰੀਰ ਰੂਪ ਸਵ ਕਾ ਉਹਾਂ ਕਰ ਸਰ ਬੀਚ ਨਿਕਾਸ ਕਰਿ ਜਹਾਂ ਤੇ ਨੇ ਤਪਸਿਆ ਕਰੀ ਹੈ। ਹੇ ਮਹਾਂ ਮੁਨੀ, ਕੁੰਭਜ ਜੀ, ਐਸੇ ਸੁਣ ਕਰਿ ਚਰਨ ਮੈਂ ਨੇ ਹਾਥ ਜੋਰ ਕਰ ਬੇਨਤੀ ਕੀਤੀ ਰਾਜਾ ਧਰਮ ਆਗੇ। ਹੇ ਸ੍ਰੀ ਭਾਨ ਨੰਦਨ ਜੀ, ਮੇਰੇ ਵਾਸਤੇ ਇਸ ਪਾਪ ਰੂਪਾ ਬਿਰਤੀ ਤੇ ਕਬ ਛੂਟਣਾ ਹੋਵੈਗਾ। ਸੋ ਕ੍ਰਿਪਾ ਕਰ ਕਹੋ। ਤਬ ਆਦਿਤ ਸੂਨ ਕਰ ਜੀ ਕਹਤ ਭਏ ਕ੍ਰਿਪਾਲ ਹੋ ਕਰਿ। ਹੇ ਤਪਸੀ ਜਬ ਤੈਨੂੰ ਅਗਸਤ ਮੁਨੀ ਜੀ ਮਿਲਨਗੇ ਤਬ ਇਹੁ ਤੇਰਾ ਸ੍ਰਾਪ ਕਾ ਅੰਤ ਹੋਵੈਗਾ। ਸੋ ਤੇ ਸ੍ਰੀ ਮਹਾਂ ਮੁਨੀ ਜੀ ਅਬ ਤੁਸੀਂ ਕ੍ਰਿਪਾ ਕਰ ਮੈਂ ਇਸ ਪਾਪ ਤੇ ਛੂਟਾ ਹਾਂ ਤਾਂ ਤੇ ਮੇਰੀ ਆਪ ਕੇ ਚਰਨਾਂ ਕੋ ਸਬਾਰੀਂ ਬਾਰ ਬੰਦਨਾ ਹੋਵੈ। ਐਸੇ ਭਾਸ ਕਰ ਜਾਤੀ ਬੇਰ ਇਹੁ ਮੰਡਨ ਮੋਕੋ ਸੋ ਗੁਰ ਦੇ ਗਿਆ ਹੈ, ਸ੍ਰੀ ਰਾਮ ਰਾਜਿੰਦ੍ਰ। ਰਿਧਿ ਸਿਧਿ ਨਿਧ। ਸੰਪਦਾ ਦੇਣੇ ਕੋ ਕਾਮਧੇਨੂੰ ਹੈ। ਤਾਂ ਤੇ ਆਪ ਕੇ ਅਰਪਣ ਕੀਏ ਹੈਂ, ਜੋ ਹਮਾਰੇ ਕਿਸ ਕਾਮ ਹੈ। ਤਬ ਸ੍ਰੀ ਰਾਮ ਚੰਦਰ ਸੰਤ ਪ੍ਰਸਾਦਿ, ਦੀਆ ਹੂਆ ਆਦਰ ਪੂਰਬਕ, ਗ੍ਰਹਣ ਕਰ ਲੇਤੇ ਭਏ। ਪੁਨਾ ਆਗਿਆ ਲੇ ਕਰ ਸਕੇਤਪੁਰੀ ਮੇਂ ਆਇ ਸਿੰਘਾਸਨ ਪਰ ਬੈਠਤੇ ਭਏ। ਹਰਿ ਜਨ ਕਹਤੇ ਹੈਂ ਹੇ ਸਾਧ ਦੇਖ ਕਰਮ ਕੀ ਗਤੀ ਕਠਨ ਤੇ ਭੀ ਕਠਨ ਹੈ। ਤਾਂ ਤੇ ਗੋਬਿੰਦ ਕੀ ਸਰਣ ਕਉ ਪ੍ਰਾਪਤ ਹੋਵਹੁ। ਸੋ ਕਠਨ ਭੀ ਕਰਮ ਰਸਾ ਹੋਵੇਗੀ, ਵਿਤਰਨੀ ਨਦੀ ਵਤਾਂ, ਤਿਸ ਕੋ ਗੋਪਦ ਇਵ ਸੁਖੇਨ ਹੀ ਤਰ ਜਾਇਗੇ। ਜੈਸੇ "ਛੂਟਨ ਹਰਿ ਕੀ ਸਰਣ ਲੇਖ ਨਾਨਕ ਲੇਖਿਆ"। ਨਾਨਕ ਕਹੀਏ ਗੋਬਿੰਦ ਨੇ ਆਪ ਹੀ ਇਹੀ ਲੇਖ ਬੇਦ ਪੁਰਾਣੋ ਮੇਂ ਲਿਖ ਧਰਾ ਹੈ। ਮਾਮੇਕੰ ਸਰਣੰ ਬ੍ਰਜ। ਮਾਮੇਕੰ ਸਰਣੰ ਬ੍ਰਜ। ਇਕ ਮੇਰੀ ਸਰਣ ਕਉ ਤੂੰ ਪ੍ਰਾਪਤ ਹੋ ਹੇ ਸਿਖਾ ਸਭ ਸਾਧਨੋ ਕੀ ਹੰਗਤਾ ਛਾਡ ਕਰਿ। ਐਸੇ ਸ੍ਰਵਣ ਕਰ

ਧਰਮ ਕੇ ਸ੍ਰੀ ਭਾਈ ਰਾਮ ਕ੍ਰਿਸਨ ਜੀ ਕੀ ਨਿਰੰਤਰ ਆਇ ਸ੍ਰਵਣ ਕਰਨਾ। ਚਾਹੇ ਅਤ ਪੋਹ ਵਾ ਸੀਤ ਕਾਲ ਮੇ ਸੀਤ ਹੋਵੈ ਅੰਧੇਰੀ ਬਰਖਾ ਹੋਇ। ਪ੍ਰੇਮ ਰੂਪ ਨੇਬਦਾਰ ਸਾਥ ਲੈਕਰ, ਸੰਤਸੰਗ ਮੇ ਆਵਣਾ ਪਰ ਆਵਣਾ। ਸੋ ਮਾਈ ਭੀ ਸੰਤੋਂ ਕੀ ਸੇਵਾ ਦਰਸਨ ਕਰਿ ਪਰਮ ਪਰਸੰਨ ਹੋਏ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥੇ ਉਤ੍ਰਾਰਧੇ ਸੰਤ ਗੁਨ ਗਾਨ ਬਰਨਨੰ ਉਨਚਾਸਮੋ ਹੁਲਾਸ: ੪੯

ਕਿਸੀ ਪੁਰਸ ਸੇ ਕੇਤੀ ਬੇਰ ਅਵਗਿਆ ਹੂਈ। ਤਬ ਤਿਸ ਕੇ ਕਰਮਾ ਅਨੁਸਾਰ ਸੰਤ ਕੇ ਮਨ ਮੇ ਕ੍ਰੋਪ ਆਇਆ। ਅਤ ਅਗਰਖ੍ਯਣ ਜੋ ਤਪੀ ਅਨਲ ਪ੍ਰਗਟ ਚੰਦਨ ਤੇ ਹੋਈ। ਤਬ ਤਿਸ ਕੋ ਬਚਨ ਕਰਤ ਭਏ ਤੂੰ ਤਾਂ ਪਲਾਲੀ ਹੈ ਸੋ ਤੈਸੇ ਹੀ ਭਯਾ, ਸੰਤ ਬਚਨ ਕਰਿ। ਪੁਨਾ ਸੋ ਬਖਸਾਵਤਾ ਭੀ ਭਯਾ ਤਊ ਭੀ ਤਿਸ ਕੀ ਦਸਾ ਕਬੀ ਕਬੀ ਸੋ ਹੋ ਜਾਇ। ਜਾਂ ਤੇ ਸੰਤ ਬਚਨ ਰਘਬੀਰ ਕਾ ਬਾਣ ਹੈ ਅੰਮੋਘ ਵਾ ਬ੍ਰਹਮ ਅਸਤ੍ਰ ਹੈ ਅਮੋਘ। ਤਾਂ ਤੇ ਜੋ ਸੰਤ ਜੀ ਸੇਵਾ ਕਰੈ ਤੌ ਪਰਮ ਲਾਭ ਹੈ ਜੋ ਸੇਵਾ ਭੀ ਨਾਲ ਕਰੇ ਤੇ ਅਵਗਿਆ ਭੀ ਨ ਕਰੈ। ਇਹੁ ਪੁਰਸ ਕੋ ਸਿਛਾ ਹੈ। ਕੋਊ ਅਵਰ ਪ੍ਰਾਨੀ ਥਾ ਸੋ ਭੀ ਸੰਤ ਨਿਕਟ ਕ੍ਰਿਆ ਉਠਨ ਬੈਠਨ ਮੂਰਖੋ ਵਤ ਕਰੈ ਤਿਸ ਕੋ ਸੰਤ ਕੋਪ ਕਰ ਕਹਤ ਭਏ ਤੂੰ ਸਾਂਤ ਕਰਨਾ ਥੈਂਠੇਗਾ। ਸੋ ਤਿਸ ਕੀ ਦਸਾ ਨਾਰਦ ਮੁਨੀ ਵਤ ਦੇਖੀ ਨੇਤ੍ਰੀ। "ਭਗਤ ਮੁਖੋਂ ਜੋ ਬੋਲਦੇ ਸੋ ਬਚਨ ਹੋਵੰਦੇ"। ਏਕ ਸਕਾਮੀ ਨਰ ਬਿਨੈ ਕਰਤ ਭਯਾ ਆਪਨੇ ਨਿਰਬਾਹੁ ਲੀਏ। ਤਬ ਸੰਤ ਬਚਨ ਕਰਤ ਭਏ ਸ੍ਰੀ ਗੁਰਦੇਵ ਜੀ ਕਾ। "ਮਾਨੁਖ ਕੀ ਟੇਕ ਬ੍ਰਿਥੀ ਸਭ ਜਾਣੁ। ਦੇਵਨ ਕਉ ਏਕੈ ਭਗਵਾਨ। ਜਿਸ ਕੇ ਦੀਏ ਰਹੇ ਅਘਾਇ। ਬਹੁਰ ਨਾ ਤ੍ਰਿਸਨਾ ਲਾਗੇ ਆਏ"। "ਮਾਰੈ ਰਾਮ ਤੇ ਸਭ ਥੋਕ। ਮਾਨੁਖ ਕਉ ਜਾਤ ਸ੍ਰਮ ਪਾਵਾਂਗੇ ਪ੍ਰਭ ਕੇ ਸਿਮ੍ਰਨ ਮੋਖ"। ਤਾਂ ਤੇ ਤੁਸੀ ਟੇਕ ਟੇਕਾ ਕਮਲਾ ਕੰਤ ਸ੍ਰੀ ਰਾਖੋ ਰਿਦੇ ਮੇ ਤਾਂ ਪਰਮ ਸੁਖ ਹਵੇਗਾ। ਨਹੀਂ ਤਾਂ ਪਛਤਾਵੋਗੇ। ਸੋ ਸੁਨ ਕਰ ਸਾਧ ਪ੍ਰਮ ਪ੍ਰਸੰਨ ਭਯਾ ਤੇ ਏਕ ਟੇਕ ਧਾਰਤ ਭਯਾ। ਸੋ ਫਿਰ ਪੀਛੈ ਚਿਤ ਕੀ ਬ੍ਰਿਤੀ ਕੀ ਸਾਖ ਸੁਨਾਵਤ ਭਯਾ। ਜੋ ਤਿਸ ਬਚਨ ਕੇ ਸਿਧਾਂਤ ਮੇ ਬ੍ਰਿਤੀ ਰਹਿਤੀ ਹੈ ਤਊ ਚਿਤ ਸਾਂਤ ਰਹਿਤਾ ਹੈ ਮੇਰਾ। ਜੋ ਕਰਿ ਕੋਊ ਅਤਲਾਖਾਧਾਰ ਕਰ ਕਿਸੇ ਮਾਨੁਖ ਤਰਫ ਜਾਤੀ ਹੈ ਤਬ ਦੋਹਾਂ ਲੋਕਾਂ ਕੇ ਸੁਖਾਂ ਤੋਂ ਭ੍ਰਸਟ ਹੋ ਜਾਤਾ ਹੈ, ਚਿਤ। ਪੁਨਾ ਜੋ ਬਿਸੰਭਰ ਮੇ ਜੋੜਤਾ ਹਾਂ ਚਿਤ ਤਊ ਸੁਖੀ ਹੋਤਾ ਹਾਂ। ਸੰਧਿਆ ਕੇ ਸਮੇਂ ਰਹਿਰਾਸ ਕਾ ਜੋ ਸਮਾ ਪਇਆ ਜਾਨ ਕਰ ਏਕ ਸਾਧ ਸੰਤਾਂ ਕੇ ਪਰਮਪਤੰਕ ਟੇਕਤ ਭਯਾ ਏਕ ਦਿਨ ਤਾਂ ਸੰਤ ਕਹਤ ਭਏ: ਹੇ ਸਾਧ, ਫੇਰ ਰਹਨਾਂ ਤੇ ਇਨਾਰ ਨਾ ਲਾਵਣਾ, ਜਾਂ ਤੇ ਸ੍ਰੀ ਪ੍ਰਮੇਸਵਰ ਕੇ ਦਰਬਾਰ ਕਾ ਭਾਗੀ ਤੋ ਹੈਂ, ਹੇ ਭਾਈ। ਸ੍ਰੀ ਵਾਹਿਗੁਰੂ ਜੀ ਕੀ ਫਤਹ ਬੁਲਾਇ ਕੇ ਦੂਰ ਸੇ ਨਮਸਕਾਰ ਕਰ ਲਈ। ਤੇ ਮੱਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋ ਟੇਕੇ। ਸ੍ਰੀ ਗ੍ਰਿਹੀ ਕਾ ਬੇਟਾ ਮਾਂਦਾ ਹੋਕਰ ਮਰਨੇ ਲਗਾ। ਤਬ ਸੋ ਸਕਾਮੀ ਨਰ ਗੁਰਾਂ ਚਰਨ ਪਾਇ ਕੇ ਬੁਦਨ ਕਰ ਸ੍ਰੀ ਪ੍ਰਮੇਸਵਰ ਕਾ ਵਾਸਤਾ ਪਾਇਆ, ਸੰਤ ਆਗੇ। ਜੋ ਪਾਵਨ ਪਾਇ ਗ੍ਰਿਹ ਮੇ ਪਾਏ ਕੇ ਅੰਨਦ ਅਰ ਪਿਵਿਤਰ ਕਰੋ ਮੈਨੂੰ, ਗੋਬਿੰਦ। ਸੰਤ ਨਾ ਜਾਣੇ ਪ੍ਰਮੇਸਵਰ ਕੇ ਨਾਮ ਪੀਛੈ ਜਾਏ ਕੇ ਬਾਲਕ ਪਰ ਅੰਮ੍ਰਿਤ ਮੇ ਦ੍ਰਿਸਟ ਦੇਖਤੇ ਭਏ ਸੰਤ ਸੋ ਰਾਜੀ ਹੂਆ। ਸ੍ਰੀ ਭਾਈ ਰਾਮ ਕ੍ਰਿਸਨ ਜੀ ਬਹੁਤ ਪ੍ਰੀਤ ਕਰਤੇ ਹੈਂ। ਵਚਨਵਾਰਤਾ ਪੂਛੈਂਤੇ ਹੈਂ, ਸੰਤਾਂ ਸੇ। ਤਾਂ ਹਰਿ ਜਨ ਜੀ ਤਿਸ ਪ੍ਰਸਨ ਕਾ

ਉੱਤਰ ਦੇਤੇ ਹੈ, ਪ੍ਰਸੰਨ ਹੋ ਕਰ। ਹੋਰ ਨਾਈ ਗੁਰਦਿਆਲ ਜੋ ਜਿਨ ਪਰ ਗੁਰੂ ਦਿਆਲ ਹੀ ਹੂਏ ਹੈ। ਜੋ ਪ੍ਰਲਯਾਣੀ ਅਰ ਸੇਵਾ ਮੇ ਤਤਪਰ ਹੀ ਰਹਤੇ ਹੈ। ਪੁਨਾ ਭਾਈ ਲੁਕੀਦਾ ਰਾਮ ਜੋ ਗੁਰੂ ਸੰਤ ਸੇਵਾ ਕਰਤੇ ਹੀ ਜਿਨ ਕੋ ਰਾਤ ਦਿਨ ਬਿਤੀਤ ਹੋਤਾ ਹੈ। ਹੋਰ ਸਭੀ ਸੰਤ ਮੰਡਲੀ ਪ੍ਰਮੇਸਰ ਕੇ ਪਿਆਰੇ, ਦੀਨ ਜਨਨ ਕੇ ਪ੍ਰਤਪਾਲਕ ਗੁਰਮੁਖ, ਕਥਾ ਸ੍ਰੀ ਮਤਿ ਭਗਵਤ ਪੁਰਾਣ ਕੀ, ਭਾਈ ਆਤਮਾ ਸਿੰਘ ਪੰਡਿਤ ਤਿਸ ਕਾਲ ਮੇ ਕਰਤਾ ਸੀ ਔਰ ਸਬ ਨਗਰੀਓ ਕੀ ਭੀ ਸਭੀ ਸੰਤ ਪ੍ਰਖਨ ਸਹਿਤ ਸ੍ਰਵਣ ਕਰਤੇ ਹੈ। ਕੀਰਤਨ ਤੇ ਪਾਠ ਸ੍ਰੀ ਗੁਰੂ ਬਾਣੀਆਂ ਕੇ ਪੁਨਾ ਹਰਿ ਸਿਮਰਨ ਮੇ ਹੀ ਪ੍ਰਤਖ ਕਾ ਸਮਾ ਬਿਤੀਤ ਹੋਤਾ ਹੈ। ਸੋ ਕਾਤਕ ਮਾਸ ਮੇਂ ਸ੍ਰੀ ਭਾਈ ਜੀ ਕੋ ਸਰੀਰ ਮੇ ਜੁਵਰ ਹੋਇਆ, ਹਰਿ ਇਛਾ ਸੇ। ਭੂਮੀ ਆਸਨ ਸੰਤ ਜੀ ਕਰਤੇ ਭਏ। ਅਰ ਸੁਆਸ ਸ੍ਰੀ ਵਾਹਿਗੁਰੂ ਵਾਹਿਗੁਰੂ, ਨਾਮ ਉਚਾਰਨ ਕਰਤੇ ਹੈ। ਸੋ ਕੈਸੈ ਹੈ ਸ੍ਰੀ ਵਾਹਿਗੁਰੂ ਨਾਮ ਜਿਸਕਾ ਮਹਾਤਮ ਵਰਨਨ ਕੀਆ ਨਹੀਂ ਜਾ ਸਕਤਾ। ਤਿਸ ਪਰ ਏਕ ਪੁਰਾਤਨ ਕਬਿਤ। "ਜੈਸੇ ਅਠ ਸਠ ਤੀਰਥ ਪਰਸ ਕੀਓ ਜੁਗ ਚਾਰ ਚੜੇ ਕਵਲਾ ਸਹਿਓ। ਜੈਸੇ ਕੋਟ ਜਨਮ ਤਪ ਉਰਧ ਮੁਖੀ ਬੈਸੰਤਰ ਮੇ ਤਨ ਦਹਹਿ ਦੀਓ। ਜੈਸੇ ਲਾਖ ਬੇਰ ਕੁਰਛੇਤਰ ਮੇ ਅਸਵ ਮੇਧ ਜਗ ਅਭਿੰਗਰਿਓ। ਤੂਨ ਅੰਮ੍ਰਿਤ ਨਾਮ ਬਿਸੇਖ ਇਤੇ ਮੁਖੇ ਜਿਨਾ ਸ੍ਰੀ ਵਾਹਿਗੁਰੂ ਨਾਮ ਕਹਿਓ"। ਏਕ ਸਮੇ ਰੈਨ ਮੇ ਸੰਤ ਜੀ ਗਲਸਟਕਾ ਪਕੜ ਕਰਿ ਠਾਢੇ ਭਏ। ਤਬ ਏਕ ਕਹਿਤ ਭਯਾ ਜੀ ਆਪ ਕਹਾ ਜਾਤੇ ਹੈ। ਤਬ ਨਗਰਾਂ ਕੇ ਨਾਮ ਲੈ ਕਰਿ ਕਹਾ ਜੀ ਭੇਹਰੇ ਆਦਿ ਨਗਰ ਮੇ ਜਾਣ ਹੈ, ਆਪ । ਤਾਂ ਸੰਤ ਜੀ ਤ੍ਰਿਪਤ ਭਏ ਇਸ ਨਗਰ ਨਹੀਂ ਅਵਰ ਨਗਰ ਜਾਣਾ ਹੈ। ਤਾਂ ਸੁਧ ਬੁਧੀ ਵਿਚਾਰਿਆ ਅਚਰਲ ਨਗਰ ਗੋਬਿੰਦ ਗੁਰੂ ਕਾ, ਬੇਗਮ ਪੁਰਾ ਭੀ ਜਿਸ ਕੋ ਕਹਾ ਹੈ। ਤਿਸ ਆਤਮ ਦੇਸ ਜਾਣਾ ਹੈ। ਤਬ ਤੀਨ ਦਿਨ ਰਹੇ ਸਰੀਰ ਕੇ ਤਿਆਗ ਮੇ ਤਬ ਪ੍ਰੀਤਵਾਨ ਕੇ ਰਿਦੇ ਮੇ ਧਰਮ ਇਛਾ ਹੂਈ ਜੋ ਸੁਆਮੀ ਜੀ ਕੇ ਮੁਖਾਰਬਿੰਦ ਸੇ ਕੋਈ ਬਚਨ ਸ੍ਰਵਣ ਕਰੇ। ਜੋ ਆਦ ਸੇ ਪੁਰਸਾਂ ਕੋ ਕਰਤਵ ਹੈ, ਕਲਿਆਨ ਲੀਏ। ਐਸੇ ਮਨ ਕੀ ਬ੍ਰਿਥਾ ਲਖ ਕਰਿ ਇਹੁ ਬਾਨ ਬੋਲ ਉਠੇ। "ਦ੍ਰਿਸਟਮਾਨ ਹੈ ਸਗਲ ਮਥੇਨਾ। ਇਕ ਮਾਂਗਉ ਦਾਨ ਗੋਬਿੰਦ ਸੰਤ ਰੇਨਾ" । ਪੁਨਾ ਧਿਆਨ ਸ੍ਰੀ ਪ੍ਰਭੂ ਦਿਆਲ ਜੀ ਕਾ ਕਰਤੇ ਭਏ। "ਪ੍ਰੀਤ ਪਤੰਬਰ ਤ੍ਰਿਭਵਣ ਧਣੀ। ਜਗਿਨਿ ਨਾਥ ਗੋਪਾਲ ਮੁਖ ਭਣੀ"। ਇਹੀ ਸਾਰਾ ਦਿਨ ਉਚਰਦੇ ਰਹੇ। ਪੁਨਾ ਪੂਛਿਆ ਮਨ ਮੇ ਪ੍ਰੀਤਵਾਨ ਨੇ ਫਿਰ ਦੂਜੇ ਦਿਨ ਬੋਲੇ ਸੰਤ ਜੀ। "ਸੋਧਤ ਸੋਧਤ ਸੋਧ ਬੀਚਾਰਾ। ਬਿਨ ਹਰਿ ਭਜਨ ਨਹੀ ਛੁਟਕਾਰਾ"। ਸੋ ਦਿਨ ਭੀ ਇਹੁ ਤੁਕ ਪੜਦੇ ਰਹੇ। ਜਬ ਸਰੀਰ ਕੇ ਤਿਆਗ ਕਾ ਦਿਨ ਆਵਤ ਭਯਾ, ਤੀਸਰਾ, ਤਬ ਭੀ ਮਨ ਕਰ ਪ੍ਰੀਤਵਾਨੋ ਨੇ ਬੇਨਤੀ ਕਰੀ ਜੋ ਹੇ ਭਗਵਨ ਅਜੋਂ ਭੀ ਕਿਛੁ ਕਹਣਾ ਹੈ। ਤਬ ਮਨ ਕੀ ਬ੍ਰਿਥਾ ਜਾਣ ਕਰਿ ਸੰਤ ਜੀ ਬੋਲ ਉਠੇ ਬਿਲਾਵਲ ਕੇ ਛੰਦ ਕੀ ਪਉੜੀ ਅੰਤ ਕੀ ਵੇਦ ਅਤਿ ਹੂਮਾ।

"ਸੂਰਜ ਕਿਰਣ ਮਿਲੈ ਜਲ ਕਾ ਜਲ ਹੂਆ ਰਾਮ। ਜੋਤੀ ਜੋਤ ਮਿਲੀ ਸੰਪੂਰਣ ਥੀਆ ਰਾਮ। ਬ੍ਰਹਮ ਦੀਸੈ ਬ੍ਰਹਮ ਸੁਣੀਐ ਏਕ ਏਕ ਵਖਾਣੀਐ। ਆਤਮ ਪਸਾਰਾ ਕਰਣ ਹਾਰਾ ਪ੍ਰਭ ਬਿਨਾ ਨਹ ਜਾਣੀਐ। ਆਪ ਕਰਤਾ ਆਪ ਭੁਗਤਾ ਆਪ ਕਾਰਣ ਕੀਆ। ਬਿਨਵੰਤ੍ਰ ਨਾਨਕ ਸੇਈ ਜਾਣਹਿ ਜਿਨ ਹਰਿ ਰਸ ਪੀਆ"। ੧। ਐਸੀ ਬ੍ਰਹਮ ਨੇਸਟਾ ਸੁਣ ਕਰਿ ਸਭ ਸਾਧੂ ਪ੍ਰਸਨ ਹੂਏ ਪੁਨਾ ਸਬਦ ਕੀਰਤਨ ਅਖੰਡ ਹੋ ਰਿਹਾ ਹੈ। ਭਾਈ ਰਾਮ ਕ੍ਰਿਸਨ ਜੀ ਆਦਿ ਲੈ ਕਰ ਸਭ ਸਾਧ ਸੰਗਤ ਏਕਤ੍ਰ ਹੈ। ਪਾਠ ਭਜਨ ਕੀਰਤਨ ਨਾਮ ਸਿਮਰਨ ਪੁੰਨ ਦਾਨ ਐਦਿਕ ਹੋ ਰਹਾ ਹੈ, ਪ੍ਰਭੂ ਦਇਆ ਤੇ। ਜਬ ਦੋ ਘੜੀਆਂ ਤੇ ਅਰਧ ਰੈਨ ਬਿਤੀਤ ਹੋਈ ਹੈ ਤਬ ਤਕ ਕਾ ਤਿਆਗਣ ਕਰਤੇ ਭਏ, ਤ... ਮੇਂ। ਜੈਸੇ ਨਾਗ ਕੁੰਚਲੀ ਤਿਆਗ ਦੇਤਾ ਹੈ। ਜੈਸੇ ਗਜਿੰਦ ਫੂਲ ਮਾਲਾ ਕੰਠ ਸੇ ਤਿਆਗ ਕਰੈ ਤਥਾ ਸੰਤਾਂ ਨੇ ਸ੍ਰੀਰ ਤਿਆਗਣ ਕੀਆ। ਤਬ ਅਨੇਕ ਪੁਰੀਆਂ ਕੀ ਸਾਧ ਸੰਗਤ ਅਰ ਲੋਗ ਲੁਗਾਈ ਸੰਤ ਪਰਜ ਪਰ ਇਕਤਰ ਹੂਏ ਸੇ, ਅਤੀ ਮਹਾਤਮ ਜਾਣ ਕਰਿ। ਤਬ ਹਰਿ ਕੀਰਤਨ ਕਰੈ, ਪੁਨਾ ਸੰਖ ਭਹੇਰੀ ਬਜੰਤ੍ਰਾਦਿਕੇ ਕੇ ਸਹਿਤ ਨਾਲ ਕੰਠੇ ਬਜਾਤੇ ਭਏ। ਬੈਰਗੀਕੇ ਕੇ ਬਰੇਤੇ ਪਰ, ਜੋ ਆਦਿ ਭੀ ਗੰਗਾ ਹੈ ਪਾਰ ਭੀ ਗੰਗਾ, ਸੋ ਸ੍ਰੀ ਗੰਗਾ ਕਾ ਸਨਸ ਕਹਣਾ ਇਕੇ ਤਹਾਂ ਬੈਟ ਤੇ ਦੇਹ ਕੀ ਚਿਤਾ ਮੈਲ ਕ੍ਰਿਆ ਕੂ ਦੇ ਕਰਿ ਹਵਨ ਕਰਤੇ ਭਏ। ਤਬ ਸਨਾਨ ਕਰ ਆਰਤੀ ਸੋਹਿਲਾ ਪਠ ਕਰਿ ਪੰਚਾਮ੍ਰਿਤ ਵਰਤਾਏ ਕਰਿ ਸੰਤਾਂ ਕਾ ਜੈ ਜੈ ਕਰਤੇ ਭਏ। ਹਰਿ ਗੁਣ ਗਾਵਤੇ ਧਰਮ ਅਸਥਾਨ ਮੇ ਸਭੀ ਸੰਤ ਆਏ। ਪੁਨਾ ਸੋ ਭੂਮੀ ਨਦੀ ਅਪਨੇ ਬੀਚ ਮਿਲਾਵਤੀ ਭਈ ਜੋ ਸੰਤ ਜਗਾਹ ਤੇ ਕਿਸੀ ਕਾ ਪਾਵ ਨਾ ਆਵੇ। ਹੋਰ ਸ੍ਰੀ ਗੁਰੂ ਸਿੱਖ ਜਾਂ ਕਾ ਪਾਠ ਹਰਿ ਪੁਰਾਣ ਕੇ ਕਥਨ, ਹਰਿ ਕੀਰਤਨ ਕੇ ਪ੍ਰਸਾਦਿ ਹੋਤੇ ਹੈਂ। ਸ੍ਰੀ ਸੁਧਾਸਰ ਥੀ ਆਦਿ ਲੈ ਕਰਿ ਸ੍ਰੀ ਹਰਿ ਦੁਆਰ ਪੁਨੀਤ ਸਭ ਥਿਧਨ ਕੀ ਭਈ ਹਰਿ ਚਾਰ ਪ੍ਰਸਾਦਿ।

ਇਤਿ ਸ੍ਰੀ ਸੁਧਾ ਸਿੰਧੂ ਗ੍ਰਿਥੇ ਉਤ੍ਰਾਰਧੇ ਸੰਤ ਜੋਤੀ ਜੋਤ ਸਮਾਵਣੀ ਵਰਨੰਨ ਪਚਾਸਮੋ ਹੁਲਾਸ। ੫੦।

ਜਬ ਭਾਈ ਸ੍ਰੀ ਰਾਮ ਸਿੰਘ ਜੀ ਵੈਰਾਗੀ ਸਮਾਏ। ਤਬ ਪੀਛੇ ਏਕ ਸਾਧ ਕਉ ਸੰਦੇਹ ਹੁਇਆ ਜੋ ਇਹ ਸੰਤ ਸਰੂਪ ਕਵਨ ਸੇ। ਕੋਈ ਸਿਧੁ ਸਿਧ ਰੂਪ ਦੇਵਤਾ ਰਿਖੀ ਵਾ ਮੁਨੀ ਵਾ ਸੀਲ ਮੁਨੀ ਸੇ। ਪੁਨਾ ਆਪ ਗੋਬਿੰਦ ਸ੍ਰੀ ਰੂਪ ਪਾਇਆ। ਜੋ ਪੁਰਖ ਮਾਨੁਖ ਭਾਵਨਾ ਗੁਰੋਂ ਤੇ ਕਰਤਾ ਹੈ ਤਿਸ ਕੇ ਸਰਬ ਪੁੰਨ ਨਸਟ ਹੋ ਜਾਤੇ ਹੈਂ। ਪੁਨਾ ਦੁਖਾਂ ਕਾ ਪਾਤ੍ਰ ਹੋ ਜਾਤਾ ਹੈ। ਗੁਰ ਪ੍ਰਮੇਸਰ ਏਕੋ ਜਾਣ। ਇਸ ਭਾਵਨਾ ਕਰ ਪਰਮ ਸੁਖ ਨੂੰ ਪਾਵਤਾ ਹੈਂ। ਪੁਰਸਾਂ ਤਾਂ ਤੇ ਸਾਧੂ ਸ੍ਰੀ ਪ੍ਰਮੇਸਵਰ ਆਗੇ ਬਿਨਤੀ ਕਰਤ ਭਯਾ। ਹੇ ਪੂਰਨ ਪ੍ਰਮਾਤਮਾ ਸਰਬ ਘਟ ਆਤਮ ਅੰਤਰਜਾਮੀ ਜੋ ਇਹੁ ਸੰਸਾ ਮੇਰਾ ਮੇਟੋ। ਤਬ ਸਵਪਨ ਮੇ ਸ੍ਰੀ ਕਰਤਾ ਪੁਰਖ ਜਾਇਕਰ ਮੁਕਤ ਪੁਰਸੋਂ ਸੇ ਪੂਛਕੇ ਗੁਰੂ ਨਾਨਕ ਜੀ ਕੀ ਧਰਮਸਾਲੇ ਸ੍ਰੀ ਗੁਰੂ ਨਾਨਕ ਜੀ ਕੇ ਚਰਨ ਕਮਲਨ ਨਿਕੱਟ ਸਿੰਘਾਸਨ ਕੇ ਸ੍ਰੀ ਭਾਈ ਜੀ ਬੈਠੇ ਹੈਂ। ਸੇਵਕੀ ਧਰਮ ਧਾਰੇ। ਜਬ ਮਸਤਕ ਟੇਕਿਆ ਪੁਨਾ ਤਿਸ ਕੀ ਜਾਗ੍ਰਤ ਹੋ ਗਈ ਤੋ ਬਹੁਤ ਪ੍ਰਸੰਨ ਹੂਆ। ਸੰਸਾ ਤਿਸ ਕਾ ਦੂਰ ਭਯਾ। ਤੋ ਨਿਸਚੇ ਕੀਆ ਜੋ ਗੁਰ ਪ੍ਰਮੇਸਵਰ ਕੇ ਪਿਆਰੇ ਹੈਂ। ਭਾਵ ਇਹ ਸਭੀ ਸੰਤ

ਭਾਈ ਭਾਗ ਸਿੰਘ ਕੁਰੀ ਵਾਲੇ



ਮੁਕਤ ਰੂਪ ਹੈਂ। ਜਿਨ ਕੋ ਪ੍ਰਭੂ ਕੀ ਆਗਿਆ ਹੋਤੀ ਹੈ। ਸੋ ਜੀਵਾਂ ਕੇ ਕਲਿਆਨ ਵਾਸਤੇ ਆਵਤੇ ਹੈਂ ਵਾਸਤਵ ਤੇ ਸੰਤ ਜਨ ਜਨਮ ਮਰਣ ਮੇਂ ਨਾਹੀਂ, ਮੁਕਤ ਰੂਪ ਹੈਂ। ਸ੍ਰੀ ਭਗਵਾਨ ਭੀ ਕਹਾ ਹੈ ਕੇ ਸੰਤ ਮੇਰੇ ਨਿਅਵਤਾਰ ਹੈਂ ਅਰ ਮੈਂ ਨਮਿਤ ਕਰ ਉਤਰਤਾ ਹਾਂ, ਹੇ ਊਧਵ। "ਓਤ ਪੋਤ ਮਿਲਿਓ ਭਗਤਨ ਜਿਓ ਜਨ ਜਿਓ ਪਰਦ[illegible]" "ਨਾਨਕ ਸਾਧ ਪ੍ਰਭ ਭੇਦ ਨਾ ਭਾਈ"।

ਸਾਖੀ ਸ੍ਰੀ ਭਾਈ ਭਾਗ ਸਿੰਘ ਜੀ ਕੁਰੀ ਵਾਲੇ ਕੀ। ਐਸੇ ਤਤਵੇਤਾ, ਸਰਬ ਸਕਤੀ ਸਪੂੰਨ, ਸੰਤੋਂ ਕੇ ਗੁਨ ਗਾਨ ਬਰਨਨ ਕਰਨੇ ਕੀ ਸਮਰਥ ਕਿਸਮੇਂ ਹੈ, ਅਰਥਾਤ ਕਿਸੀ ਮੇਂ ਨਹੀਂ। ਜਾ ਤੇ ਇਨਕੀ ਅਮਿਤ ਮਹਿਮਾ ਕਥਨ ਅਰ ਲਿਖਣ ਸੇ ਬਾਹਰ ਹੈ। ਤਉ ਭੀ ਹਰਿ ਭਗਤ ਪ੍ਰੇਮ ਪ੍ਰਕਾਸ਼ ਗ੍ਰੰਥ ਕੀ ਸਫਲਤਾ ਅਹਿਰ ਗ੍ਰੰਥ ਕੀ ਸਮਾਪਤੀ ਹਿਤ ਪ੍ਰਿਥਮ ਇਨ ਕਾ ਕੁਛ ਬ੍ਰਿਤਾਂਤ ਲਿਖਣੇ ਹਾਂ। ਇਹ ਸੰਤ, ਸ੍ਰੀ ਸੁਕਦੇਵ ਜੀ ਸਮ, ਪ੍ਰਿਥਮਪਨੇ ਗਿਆਨ ਵਾਲੇ ਅਰ ਵੈਰਾਗਵਾਨ ਥੇ। ਜਿਸ ਪ੍ਰਕਾਰ ਸ੍ਰੀ ਸੁਕਦੇਵ ਜੀ ਸ੍ਰੀ ਮਹਾਰਾਜ ਜਨਕ ਜੀ ਸਿਉਂ ਉਪਦੇਸ਼ ਪਾਇਆ ਥਾ। ਇਨੋ ਨੇ ਤਿਸੀ ਪ੍ਰਕਾਰ ਸ੍ਰੀ ਬਾਬਾ ਸਾਹਿਬ ਸਿੰਘ ਜੀ ਕਉ ਗੁਰੂ ਧਾਰਨ ਕੀਆ ਹੈ। ਯਦਪ ਬ੍ਰਹਮ ਗਿਆਨੀ ਕਉ ਕੋਈ ਕਰਤਬ ਨਹੀਂ ਨਾ ਕੋਈ ਪਾਪ ਪੁੰਨ ਕੀ ਲੇਪ ਹੈ ਤਉ ਭੀ ਸਾਹਿਬਾਂ ਦੇ ਉਪਦੇਸ਼ ਕਉ ਪਾਇਕੇ ਅੰਮ੍ਰਿਤ ਛੱਕ ਕੇ ਰਹਿਤ ਮ੍ਰਿਯਾਦਾ ਸਭ ਬਿਧਿ ਦੇ ਭਲੀ ਪ੍ਰਕਾਰ ਧਾਰਨ ਕਰਤੇ ਭਏ। ਕੁਰੀ ਅਸਥਾਨ ਜਿਸ ਮੇ ਨਿਵਾਸ ਰਖਤੇ ਸੀ। ਉਹ ਪਹਾੜ ਕੀ ਕੰਧਰ ਮੇਂ ਰਾਵਲਪਿੰਡੀ ਸੇ ਪਾਂਚ ਕੋਸ ਪਰ ਹੈ। ਸਿੰਘ ਬਿਘਆੜ ਆਦਿਕ ਭੀ ਸਭ ਹਰਿ ਜਨ ਕੀ ਆਗਿਆ ਮੇ ਵਰਤਤੇ ਥੇ। ਸੰਤ ਥੋੜਾ ਆਟਾ ਮੰਗ ਲੈ ਆਵਤੇ ਅਰ ਏਰਨੇ ਗੋਹੇ ਕੀ ਆਂਚ ਮੇਂ ਪਕਾਇ ਕਰ ਅਲਪ ਮਾਤ੍ਰ ਅੰਨ ਕਾ ਗਰ ਚੂਸ ਲੇਤੇ ਅਰ ਬਾਕੀ ਕਾ ਕਪੜੇ ਕੇ ਪੱਲੇ ਬਾਂਧ ਰਖਤੇ। ਜੇ ਕੋਈ ਭੋਜਨ ਵਾਸਤੇ ਕਹਿਤਾ ਤਾਂ ਉਤਰ ਦੇਤੇ ਸ਼ੇਖ ਫਰੀਦ ਜੀ ਵਾਂਗਣ ਜੋ ਅਸਾਂ ਭੋਜਨ ਪਾਇਆ ਭੀ ਹੈ ਅਰ ਪਲੇ ਭੀ ਬਾਂਧ ਰਖਿਆ ਹੈ। ਪਦਾਰਥੋਂ ਕੋ ਝੂਠੇ ਜਾਣ ਕਰ ਗ੍ਰਹਣ ਨਹੀਂ ਸੇ ਕਰਦੇ । ਬਸਤ੍ਰ ਭੀ ਕਬੀ ਪਹਿਰਤੇ ਨਹੀਂ ਤੇ ਨੰਗੇ ਹੀ ਰਹਤੇ, ਕੇਵਲ ਕੱਛ ਅਰ ਸੀਸ ਕੇ ਸਾਫੇ ਕੋ ਰਖਤੇ ਸੇ। ਏਕ ਸਮੇਂ ਪ੍ਰਿਥਮ ਦੇਸ ਮੇਂ ਯਾਤ੍ਰਾ ਕਰਤੇ ਕਿਸੀ ਸ਼ਾਹ ਕੇ ਸੂਕੇ ਹੋਏ ਬਾਗ ਮੇਂ ਜਾਇ ਉਤਰੇ। ਇਨ ਕੇ ਪਾਉਂ ਰਖਨੇ ਸੇ ਬਾਗ ਹਰਿਆ ਹੋ ਗਿਆ। ਸ਼ਾਹ ਕੋ ਜਬ ਮਾਲੂਮ ਹੋਈ ਤਉ ਇਨ ਕੇ ਚਰਨੋਂ ਪਰ ਆਇ ਗਿਰਿਆ । ਅਰ ਸਰਬਭਾਂਤ ਕੀ ਸੇਵਾ ਕਰਤਾ ਭਯਾ। ਪਰ ਸੰਤ ਚਲਣੇ ਕਉ ਤਿਆਰ ਹੋ ਗਏ। ਐਸੇ ਦੇਖ ਕਰ ਸ਼ਾਹ ਕਹਨ ਲਗਾ; ਜੀ ਮਹਾਰਾਜ, ਆਪ ਈਹਾਂ ਹੀ ਨਿਵਾਸ ਰਖੋ। ਦਸ ਆਦਮੀਓਂ ਕਾ ਅੰਨ ਰੋਜ ਕਾ ਮੈਂ ਦੇਵੇਗਾ। ਤਉ ਭੀ ਨਾ ਮਾਨੇ। ਪੁਨਾ ਸੌ ਆਦਮੀਓਂ ਹੀ ਤੁਮਾਰਾ ਹੂਆ ਅਰ ਹੋਰ ਭੀ ਬਹੁਤ ਧੰਨ ਲੇਵੋ ਅਰ ਹਜਾਰ ਆਦਮੀਓਂ ਕਾ ਰੋਜ ਕਾ ਅੰਨ ਲੇਵੋ। ਤਬ ਭੀ ਸੰਤ ਨਾ ਠੇਹਰਤੇ ਭਏ। ਐਸੇ ਦੇਖ ਕਰ ਸ਼ਾਹ ਨੇ ਜਾਣ ਲੀਆ ਜੋ ਇਹੁ ਮਾਇਅਧ ਅਤੀਤ ਹੈ। ਤਬ ਬੜਾ ਪ੍ਰੇਮ ਕਰਨੇ ਲਾਗਾ। ਨੈਤ੍ਰੋਂ ਕੇ ਜਲ ਸੇ ਆਨਿਨ ਸਨਾਨ ਹੋ ਰਿਹਾ ਹੈ। ਐਸੇ ਪ੍ਰੇਮ ਕੇ ਵਸ ਹੋਇ ਕੇ ਕੁਛ ਦਿਨ ਨਿਵਾਸ ਕਰਕੇ ਚਲੇ ਆਏ ਅਰ ਪਦਾਰਥ ਕੋਈ ਭੀ ਨਾ ਗ੍ਰਹਣ ਕੀਆ। ਸਮਰਥ ਐਸੇ ਥੇ ਜੋ ਏਕ ਸਮੇਂ ਸ੍ਰੀ ਬਾਬਾ ਸਾਹਿਬ ਸਿੰਘ ਜੀ ਅਰ ਸੰਤ ਭਾਗ ਸਿੰਘ ਜੀ ਦੋਨੋ ਮਿਲਕੇ ਛੇ ਮਹੀਨੇ ਜਾਗਤੇ ਹੀ ਰਹੇ ਸਰੂਪ ਕੇ ਧਿਆਨ ਮੇ ਹੋ ਕਰ ਨਿਰਾਹਾਰ ਇਕਿਤ ਨਾਲੋਂ ਬੈਠੇ ਰਹੇ। ਕਿਸੇ ਸਾਥ ਬੋਲੇ ਨਾਹੀ।

ਛੇ ਮਹੀਨੇ ਬੀਤਨੇ ਪਰ ਤੰਬੂ ਸੇ ਬਾਹਰ ਆਂਵਤੇ ਭਏ। ਭਾਈ ਵੀਰ ਸਿੰਘ ਜੀ ਭੀ ਬੂਰੀ
ਮੇ ਹੀ ਮਿਲੇ ਹੈ ਬਾਬਾ ਭਾਗ ਸਿੰਘ ਜੀ ਕੋ। ਇਨ ਕੀ ਸੇਵਾ ਹੀ ਸੇ ਗਿਆਨ ਕੀ ਪ੍ਰਾਪਤੀ ਭਈ ਹੈ।
ਜਬ ਕਈ ਪ੍ਰਕਾਰ ਸੇ ਪ੍ਰੀਖਿਆ ਕਰ ਚੁੱਕੇ ਭਾਈ ਵੀਰ ਸਿੰਘ ਜੀ ਕੀ ਤਬ ਅੰਤਲੀ ਪ੍ਰੀਖਿਆ
ਨਮਿਤ ਏਕ ਦਿਨ ਜਬ ਲਕੜੀਂ ਲੈਣ ਕਉ ਚਲਨੇ ਲਾਗੇ ਭਾਈ ਵੀਰ ਸਿੰਘ ਜੀ ਤਬ ਸੰਤ ਕਹਤੇ ਭਏ
ਸੋ ਆਜ ਲਕੜੀਆਂ ਲੇ ਕਰ ਛੇਤੀ ਆਉਨਾ। ਰੋਜ ਕੀ ਤਰ੍ਹਾਂ ਦੇਰ ਨਾ ਲਗਾਉਨੀ। ਜਬ
ਜੰਗਲ ਮੇ ਗਏ ਭਾਈ ਜੀ ਤਬ ਸਭ ਪਹਾੜ ਸੋਨੇ ਕਾ ਦਿਖਾਈ ਦੀਆ। ਹੀਰੇ ਮੋਤੀ ਧਨੇ
ਆਦਿਕੋਂ ਸੇ ਭਰਪੂਰ ਹੈ। ਅਪਛੱਰਾਂ ਰਿਧਿ ਸਿਧਿ ਅਰ ਪੁਸ਼ਪ ਬਿਬਾਣ ਦੇਖੇ। ਅਪਸਰਾਂ ਕਹੇ ਹੈ
ਭਾਈ ਵੀਰ ਸਿੰਘ ਜੀ ਇਹੁ ਸਭ ਕਿਛੁ ਆਪ ਕੇ ਵਾਸਤੇ ਹੀ ਹੈ ਤਉ ਭੀ ਡੁਲਾਇਮਾਨ ਨਾ ਹੂਏ।
ਗੁਰੂ ਜੀ ਕੇ ਚਰਨੋ ਮੇਂ ਬੇਨਤੀ ਕਰੀ, ਮਸਤਕ ਟੇਕ ਕੇ, ਜਿ ਹੇ ਮਹਾਰਾਜ, ਇਹ ਮਾਇਆ ਸਮੇਟ
ਕੇ ਦਾਸ ਕੀ ਲਜਾ ਰਖੋ। ਤਬ ਸਿਰ ਚੁਕ ਕੇ ਦੇਖਿਆ ਤਉ ਓਹੀ ਪਹਾੜ ਹੈ ਜੈਸੇ ਪ੍ਰਿਥਮ ਥਾ
ਤਬ ਲਕੜੀਆਂ ਲੇ ਕਰਿ ਗੁਰਾਂ ਕੇ ਪਾਸ ਗਏ ਤੇ ਦਿਲ ਮੇਂ ਡਰਤੇ ਹੈਂ ਸੋ ਆਜ ਤੋ ਆਗੇ ਸੇ ਭੀ ਦੇਰ
ਹੋ ਗਈ ਹੈ। ਜਬ ਸਾਮਣੇ ਆਏ ਗੁਰਾਂ ਕੇ ਤਬ ਬਚਨ ਕਰਤੇ ਭਏ, ਗੁਰੂ ਬਾਬਾ ਭਾਗ ਸਿੰਘ ਜੀ।
ਹੇ ਤੈਂ ਇਤਨੀ ਦੇਰ ਕਹਾਂ ਲਗਾਈ ਤੁਝੇ ਤੋ ਆਜ ਰੋਜ ਸੇ ਛੇਤੀ ਆਉਨ ਕੋ ਭੀ ਕਹਾ ਥਾ। ਮਾਨੋ
ਦਾਸ ਕੀ ਪਰਖਿਆ ਕਰਤੇ ਹੈਂ ਸੋ ਹੰਕਾਰ ਕੀ ਲੇਸ ਮਾਤ੍ਰ ਹੈ ਕਿ ਨਾਹੀ। ਤਬ ਬੜੀ ਅਧੀਨਗੀ ਸੇ
ਉੱਤਰ ਦੇਤੇ ਭਏ। ਹੇ ਮਹਾਰਾਜ, ਆਪ ਸਭ ਕਿਛ ਜਾਨਤੇ ਹੋ ਦਾਸ ਖਿਨ ਖਿਨ ਭੁਲਨਹਾਰ ਹੈ।
ਆਪ ਕਾ ਬਿਰਦ ਬਖਸ਼ਣ ਕਾ ਹੈ, ਤਾਂ ਤੇ ਬਖਸ਼ ਲੇਵੋ। ਇਸ ਪ੍ਰਕਾਰ ਬਾਬਾ ਭਾਗ ਸਿੰਘ ਜੀ ਕੋ
ਪ੍ਰਸੰਨ ਕਰਕੇ ਮਨ ਬਾਂਛਤ ਵਰ ਕੋ ਪ੍ਰਾਪਤ ਹੂਏ, ਸ੍ਰੀ ਭਾਈ ਵੀਰ ਸਿੰਘ ਜੀ। ਰਾਮ ਨਗਰ ਮੇਂ
ਏਕ ਬੈਰਾਗੀ ਸੰਤ ਸ੍ਰੀ ਹੀਰਾ ਰਾਮ ਜੀ ਬ੍ਰਹਮ ਵੇਤਾ ਯੋਗੀ ਰਾਜ ਕਹਿਤੇ ਥੇ। ਤਿਨ ਕੋ ਏਕ ਸਮੇਂ
ਬ੍ਰਹਮਚਾਰੀ ਸਨਿਆਸੀ ਉਜਾਗਰ ਡੰਡੀ ਬੜੇ ਪ੍ਰਸਿੱਧ ਸਰਦਾਨੰਦ ਸੁਵਾਮੀ ਨਾਮ ਆਕੇ ਮਿਲੇ। ਕਿਛੁ ਕਾਲ
ਤਿਨ ਕੇ ਨਿਕਟਿ ਨਿਵਾਸ ਕਰਤੇ ਭਏ। ਕਥਾ ਕੀਰਤਨ ਬ੍ਰਹਮ ਚਰਚਾ ਪਰਸ ਪਰ ਕਰੈ। ਮਾਨੋ
ਮਰਾ ਲੋਕੀ ਜੋੜੀ ਤਤ ਮਿਥਿਆ ਸਾਰ ਅਸਾਰ ਰੂਪੀ ਦੁਧ ਪਾਨੀ ਕੋ ਭਿੰਨ ਭਿੰਨ ਕਰਤੇ ਹੈਂ।
ਸ੍ਰੀ ਹੀਰਾ ਰਾਮ ਜੀ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਕੀ ਬਾਣੀ ਕਾ ਹੀ ਬਹੁਤ ਪ੍ਰਮਾਣ ਦੇਵੇ ਅਰ ਗੁਰ
ਬਾਣੀ ਹੀ ਪੜੈਂ ਸੁਣੈ। ਐਸੇ ਦੇਖ ਕਰ ਸਿਨਆਸੀ ਮੁਨੀ ਜੀ ਪ੍ਰਸ਼ਨ ਕੀਆ ਹੈ: ਪ੍ਰਭੂ ਆਪਨੇ
ਗੁਰੂ ਨਾਨਕ ਜੀ ਕੀ ਬਾਣੀ ਕਾ ਬੜਾ ਅਭਿਆਸ ਕੀਆ ਹੈ, ਕਿਉਂ। ਤਾਂ ਯੋਗੀ ਰਾਜ ਉੱਤਰ ਦੇਤੇ ਭਏ
ਹੇ ਮੁਨੀਸ਼ਵਰ। ਗੁਰੂ ਨਾਨਕ ਜੀ ਕੀ ਬਾਣੀ ਪਰਮ ਹੀ ਅਤਯੰਤ ਪ੍ਰੇਮਾ ਹੈ, ਪੱਖ ਪਾਤ ਸੇ ਰਹਿਤ
ਈਸ਼ਵਰ ਕੀ ਉਸਤਤੀ, ਅਰ ਸਭ ਵੇਦੋਂ ਕਾ ਸਿਧਾਂਤ ਹੈ, ਜਿਸ ਮੇਂ। ਏਕ ਦਿਨ ਸਨਿਆਸੀ ਮੁਨੀ ਜੀ
ਸ੍ਰੀ ਹੀਰਾ ਰਾਮ ਜੀ ਸੇ ਧੀਰ ਯੋਗ ਕਾ ਪ੍ਰਕਾਰ ਪੂਛਤੇ ਭਏ ਤਬ ਯੋਗੀ ਰਾਜ ਕੋ ਜਿਤਨਾ ਯਾਦ ਥਾ
ਸੁਨਾਇਆ ਪੁਨਾ ਕਹਤ ਭਏ ਹੇ ਮੁਨੀਸ਼ਵਰ ਜੀ ਜੋ ਪੂਰਨ ਯੋਗ ਵਿਧ ਜਾਨਨੇ ਕੀ ਆਪ ਕੋ ਲੋੜ ਹੈ ਤੁ ਨਾਂਗੀ
ਨਗਰ ਮੇ ਸ੍ਰੀ ਬਾਬਾ ਭਾਗ ਸਿੰਘ ਜੀ ਹੋਉਨ ਸੇ ਪੂਛ ਲੇਵੇ ਜਾਇ ਕੇ । ਜਾਂ ਤੇ ਸ੍ਰੀ ਬਾਬਾ ਭਾਗ ਸਿੰਘ
ਜੀ ਦਾਨੇ ਸੇ ਰਹੇ ਹੁਏ ਖਾਤੇ ਕੀ ਨਿਆਈ ਹੈਂ, ਅਰ ਮੈ ਮੁਠੀ ਭਰ ਦਾਨੇ ਕੇ ਸਮ ਹੋਂ। ਜੋ

